**ਏਸੇ ਕਲਮ ਤੋਂ :**

- ✡ ਧਰਮ ਕਲਾ
- ✡ ਧਰਮ ਦੀ ਚਾਦਰ
- ✡ ਧਰਮ ਦੀ ਯਾਤਰਾ
- ✡ ਗੁਰਪੁਰਬ ਗਾਥਾਵਾਂ
- ✡ ਦੋ ਦੀਵੇ ਇਕ ਜੋਤਿ
- ✡ ਬਹੀਐ ਪੜਿਆ ਪਾਸਿ
- ✡ ਮੈਂ ਤੁਧੁ ਆਗੈ ਅਰਦਾਸਿ
- ✡ ਗੁਣੀ ਨਿਧਾਨ ਖ਼ਾਲਸਾ

# ਅੰਜਨ ਮਾਹਿ ਨਿਰੰਜਨ ਪਾਵੈ

ਸਿੰਘ ਸਾਹਿਬ
ਗਿਆਨੀ ਜਸਵੰਤ ਸਿੰਘ ਪ੍ਰਵਾਨਾ
*ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ*



**ਨਿਊ ਬੁੱਕ ਕੰਪਨੀ**
ਮਾਈ ਹੀਰਾਂ ਗੇਟ, ਜਲੰਧਰ।

# *Anjan Mahe Niranjan Pavai*

*by* GIANI JASWANT SINGH PARWANA



Published by :
New Book Co., Mai Hiran Gate, Jalandhar. Ph : 2280045, 3093190, 2284325

ਲੇਖਕ : ਗਿਆਨੀ ਜਸਵੰਤ ਸਿੰਘ ਪ੍ਰਵਾਨਾ
722, ਗੁਰੂ ਤੇਗ ਬਹਾਦਰ ਨਗਰ, ਜਲੰਧਰ। ਫੋਨ : 2272746

ISBN : 81-87476-05-2

ਪਹਿਲੀ ਵਾਰ : 2001, ਦੂਜੀ ਵਾਰ : 2005

ਮੁੱਲ : 85 ਰੁਪਏ

ਪ੍ਰਕਾਸ਼ਕ : ਮਹਿਤਾਬ ਸਿੰਘ
ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3093190, 2284325
Fax : 0181-2234081
E-mail : newbookco@hotmail.com

ਛਾਪਕ : ਸਹਿਗਲ ਪ੍ਰਿੰਟਰਜ਼, ਦੁਆਬਾ ਚੌਕ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ ਸ਼ਹਿਰ।

ੴ

# ਅੰਜਨ ਮਾਹਿ ਨਿਰੰਜਨੁ ਪਾਵੈ ॥

*ਸਲੋਕ ਮ: ੪ ॥ ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ, ਤਜਿ ਮਾਇਆ ਅਹੰਕਾਰੁ ਚੁਕਾਵੈ ॥*
*ਤਜਿ ਕਾਮੁ ਕਾਮਿਨੀ ਮੁਹੋ ਤਜੈ, ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥*
*ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ, ਰਾਮ ਲਿਵ ਲਾਵੈ ॥*
*ਨਾਨਕ, ਸਾਚਾ ਮਨਿ ਵਸੈ, ਸਾਚਿ ਸਬਦਿ, ਹਰਿ ਨਾਮਿ ਬਸਾਵੈ ॥*

*ਵਾਰ ਮਾਝ, ਪੰਨਾ ੧੪੧*

ਜਿਹੜਾ ਆਦਮੀ ਕਾਮ, ਕ੍ਰੋਧ, ਝੂਠ, ਨਿੰਦਾ ਜੀਵਨ ਵਿਚੋਂ ਪਾਸੇ ਕਰ ਦੇਵੇ, ਮਾਇਆ ਦੀ ਪਕੜ ਤੇ ਹੰਕਾਰ ਛੱਡ ਦੇਵੇ। ਕਾਮੀ ਸੁਭਾਅ ਤਿਆਗ ਦੇਵੇ, ਮੋਹ ਛੱਡ ਦੇਵੇ। ਤਾਂ ਫਿਰ ਉਹ ਮਨੁੱਖ ਮਾਇਆ ਦੇ ਵਿਚ ਹੀ ਪ੍ਰਮਾਤਮਾ ਨੂੰ ਪਾ ਲੈਂਦਾ ਹੈ। ਇਸਤਰੀ ਤੇ ਪੁੱਤਰ ਦੀ ਮਮਤਾ ਮਾਨ ਤੇ ਹੰਕਾਰ ਛੱਡ ਕੇ ਪਦਾਰਥਾਂ ਦੀ ਆਸਾ ਤ੍ਰਿਸ਼ਨਾ ਦੀ ਪਿਆਸ ਛੱਡ ਕੇ ਹਰ ਥਾਂ, ਰਮੇ ਪ੍ਰਮਾਤਮਾ ਨਾਲ ਲਿਵ ਲਾ ਲਵੇ। ਸਤਿਗੁਰੂ ਫੁਰਮਾਉਂਦੇ ਹਨ ਇਸ ਤਰ੍ਹਾਂ ਸੱਚਾ ਪ੍ਰਭੂ ਐਸੇ ਮਨੁੱਖ ਦੇ ਮਨ ਵਿਚ ਵਸ ਜਾਂਦਾ ਹੈ। ਸੱਚੇ ਸ਼ਬਦ ਦੁਆਰਾ ਉਹ ਮਨੁੱਖ ਪ੍ਰਭੂ ਦੇ ਨਾਮ ਵਿਚ ਸਮਾ ਜਾਂਦਾ ਹੈ।

*ਮਤਿ ਵਿਚਿ ਰਤਨ ਜਵਾਹਰ ਮਾਣਕ*
*ਜੇ ਇਕ ਗੁਰ ਕੀ ਸਿਖ ਸੁਣੀ ॥*

*ਜਪੁ, ਪੰਨਾ ੨*

ਸ੍ਰੀ ਗੁਰੂ ਗ੍ਰੰਥ ਸਾਹਿਬ ਪਿਉ ਦਾਦੇ ਦਾ ਕਿੱਡਾ ਵੱਡਾ ਖ਼ਜ਼ਾਨਾ ਸਾਡੇ ਪਾਸ ਹੈ। ਅਸੀਂ ਕਦੀ ਖਿਆਲ ਕੀਤਾ ਹੈ ਕਿ ਇਕ-ਇਕ ਸ਼ਬਦ ਵਿਚ, ਇਕ-ਇਕ ਸਲੋਕ ਵਿਚ ਏਨੇ ਹੀਰੇ ਭਰੇ ਪਏ ਹਨ ਕਿ ਇਕ ਸਲੋਕ ਤੇ ਹੀ ਐਸੀ ਕਿਤਾਬ ਲਿਖੀ ਜਾ ਸਕਦੀ ਹੈ। ਜੋ ਆਪ ਦੇ ਸਾਹਮਣੇ ਹੈ।

*ਅੰਜਨ ਮਾਹਿ ਨਿਰੰਜਨ ਪਾਵੈ ॥*

❊ ❊ ❊

# ਤਤਕਰਾ



❊ ❊ ❊




# ਕਾਮ

ਮਨੁੱਖਾ ਜਨਮ ਅਵਸਰ ਹੈ, ਪ੍ਰਾਪਤੀ ਨਹੀਂ। ਇਹ ਠੀਕ ਹੈ ਅਵਸਰ ਲਕਸ਼ ਨਹੀਂ, ਲਕਸ਼ ਤਾਂ ਪ੍ਰਭੂ ਪ੍ਰਾਪਤੀ ਹੀ ਹੈ ਪਰ ਪ੍ਰਭੂ ਪ੍ਰਾਪਤੀ ਦਾ ਵਸੀਲਾ ਵੀ ਤਾਂ ਅਵਸਰ ਹੀ ਹੈ। ਗੁਰਮਤਿ ਦੇ ਵਿਦਵਾਨਾਂ ਦਾ ਵਿਚਾਰ ਹੈ ਕਿ ਨੌਂ ਸਤਿਗੁਰਾਂ ਨੇ ਸਿੱਖੀ ਨੂੰ ਤਿਆਰ ਕੀਤਾ ਹੈ, ਦਸਵੇਂ ਸਤਿਗੁਰੂ ਨੇ ਸਿੱਖੀ ਦੀ ਪ੍ਰੀਖਿਆ ਲਈ ਹੈ। ਸਿੱਖ ਨੂੰ ਪਰਖਿਆ ਹੈ। ਸਿੱਖ ਦਾ ਇਮਤਿਹਾਨ ਲਿਆ ਹੈ। ਜੋ ਇਮਤਿਹਾਨ ਵਿਚ ਪੂਰੇ ਉਤਰੇ ਹਨ ਉਨ੍ਹਾਂ ਨੂੰ ਪੰਜ ਪਿਆਰੇ ਕਹਿੰਦੇ ਹਾਂ। ਉਨ੍ਹਾਂ ਨੂੰ ਸਤਿਗੁਰੂ ਨੇ ਆਪਣਾ ਰੂਪ ਕਿਹਾ ਸੀ। ਪਾਸ ਹੋਏ ਲਈ ਖ਼ੁਸ਼ੀਆਂ ਹਨ, ਪਾਸ ਹੋਏ ਦਾ ਅੱਗੇ ਭਵਿੱਖ ਹੈ। ਜੋ ਫ਼ੇਲ੍ਹ ਹੋ ਜਾਵੇ, ਜੇ ਉਹ ਢਹਿੰਦੀ ਕਲਾਂ ਵਿਚ ਚਲਾ ਜਾਵੇ, ਅੱਗੋਂ ਤਿਆਰੀ ਛੱਡ ਦੇਵੇ ਤਾਂ ਸਾਰਾ ਜੀਵਨ ਹੀ ਬਰਬਾਦ ਹੋ ਜਾਂਦਾ ਹੈ, ਜੋ ਫਿਰ ਤਿਆਰੀਆਂ ਅਰੰਭ ਦੇਵੇ ਉਸ ਨੂੰ ਵੀ ਖ਼ੁਸ਼ੀ ਮਿਲਦੀ ਹੈ ਥੋੜ੍ਹੀ ਦੇਰ ਬਾਅਦ ਹੀ ਸਹੀ। ਹਰ ਸੋਨੇ ਨੂੰ ਅੱਗ ਵਿਚੋਂ ਗੁਜ਼ਰਨਾ ਹੀ ਪਵੇਗਾ। ਹਰ ਮਨੁੱਖ ਨੂੰ ਇਮਤਿਹਾਨ ਵਿਚੋਂ ਗੁਜ਼ਰ ਕੇ ਹੀ ਸਫਲਤਾ ਮਿਲੇਗੀ। ਜੋ ਇਮਤਿਹਾਨ ਤੋਂ ਹੀ ਡਰਦਾ ਹੈ ਉਹ ਸਫਲਤਾ ਦੀ ਆਸ ਕਿਵੇਂ ਕਰ ਸਕਦਾ ਹੈ।

ਇਕ ਬਾਦਸ਼ਾਹ ਦੇ ਤਿੰਨ ਪੁੱਤਰ ਸਨ। ਬਾਦਸ਼ਾਹ ਬਿਰਧ ਹੋ ਗਿਆ ਸੀ, ਸੋਚਣ ਲੱਗਾ ਰਾਜ ਗੱਦੀ ਇਕ ਹੈ ਪੁੱਤਰ ਤਿੰਨ ਹਨ। ਰਾਜ ਦੇ ਤਿੰਨ ਟੁਕੜੇ ਕਰਨੇ ਵੀ ਠੀਕ ਨਹੀਂ, ਭਵਿੱਖ ਵਿਚ ਖਿੰਡੀ ਸ਼ਕਤੀ ਗ਼ੁਲਾਮ ਹੋ ਸਕਦੀ ਹੈ। ਜੇ ਰਾਜ ਗੱਦੀ ਇਕ ਪੁੱਤਰ ਕੋਲ ਜਾਵੇ ਤਾਂ ਕਿਸ ਕੋਲ ਜਾਵੇ। ਗ਼ਲਤ ਹੱਥਾਂ ਵਿਚ ਗਈ ਹੋਈ ਸ਼ਕਤੀ ਦੂਸਰੇ ਨੂੰ ਤਬਾਹ ਕਰਕੇ ਫਿਰ ਆਪ ਵੀ ਤਬਾਹ ਹੋ ਜਾਂਦੀ ਹੈ।

ਉਸਨੇ ਇਕ ਵਜ਼ੀਰ ਨੂੰ ਪੁੱਛਿਆ ਕਿ ਰਾਜ ਗੱਦੀ ਵਾਸਤੇ ਤੁਹਾਨੂੰ ਕਿਹੜਾ ਬੇਟਾ ਠੀਕ ਲਗਦਾ ਹੈ ? ਤੁਸੀਂ ਬਜ਼ੁਰਗ ਵਜ਼ੀਰ ਹੋ। ਤੁਸੀਂ ਹਮੇਸ਼ਾ ਇਸ ਰਾਜ ਪ੍ਰਤੀ ਵਫ਼ਾਦਾਰ ਰਹੇ ਹੋ। ਵਜ਼ੀਰ ਪੁਰਾਣਾ ਬਜ਼ੁਰਗ ਸੀ। ਉਹ ਰਾਜਕੁਮਾਰਾਂ ਨਾਲ ਵੀ ਵੈਰ ਨਹੀਂ ਸੀ ਪਾਉਣਾ ਚਾਹੁੰਦਾ। ਉਸ ਨੂੰ ਪਤਾ ਸੀ ਕਿ ਜੇ ਮੈਂ ਇਕ ਦਾ ਨਾਂ ਲਵਾਂਗਾ ਤਾਂ ਦੋ ਜ਼ਰੂਰ ਮੇਰੇ ਦੁਸ਼ਮਣ ਬਣਨਗੇ। ਵਜ਼ੀਰ ਸਿਆਣਾ ਸੀ, ਉਸਨੇ ਦੁਨੀਆਂ ਦੇ ਉਤਰਾ ਚੜ੍ਹਾਅ ਵੇਖੇ ਸਨ। ਉਸਨੇ ਕਿਹਾ, ਹੇ ਬਾਦਸ਼ਾਹ! ਤਿੰਨੇ ਬੇਟੇ ਬੜੇ ਪਿਆਰੇ ਹਨ, ਤੁਹਾਨੂੰ ਪਿਆਰੇ ਹਨ ਤੇ ਮੈਨੂੰ ਵੀ ਪਿਆਰੇ ਹਨ। ਕਿਸੇ ਬੇਟੇ

ਨਾਲ ਵਧੀਕੀ ਨਹੀਂ ਹੋਣੀ ਚਾਹੀਦੀ। ਮੈਂ ਇਸ ਗੱਲ ਦਾ ਉੱਤਰ ਤੁਹਾਡੇ ਪੁੱਤਰਾਂ ਦੇ ਸਾਹਮਣੇ ਹੀ ਦੇਣਾ ਚਾਹੁੰਦਾ ਹਾਂ। ਸਿਆਣਾ ਵਜ਼ੀਰ ਆਈ ਬਲਾ ਟਾਲ ਗਿਆ। ਉਸਨੇ ਬਾਦਸ਼ਾਹ ਦੇ ਤਿੰਨ ਪੁੱਤਰਾਂ ਨੂੰ ਕਿਹਾ ਕਿ ਕੀ ਤੁਸੀਂ ਚਾਹੁੰਦੇ ਹੋ ਕਿ ਰਾਜ ਦੇ ਟੁਕੜੇ ਹੋ ਜਾਣ? ਬੱਚਿਆਂ ਨੇ ਕਿਹਾ ਹਰਗਿਜ਼ ਨਹੀਂ, ਜੋ ਸਾਡੇ ਰਾਜ ਦੇ ਟੁਕੜੇ ਕਰੇ ਅਸੀਂ ਉਸ ਦੇ ਟੁਕੜੇ ਕਰ ਦਿਆਂਗੇ। ਵਜ਼ੀਰ ਨੇ ਸ਼ਾਬਾਸ਼ ਦਿੱਤੀ ਤੇ ਕਿਹਾ, ਮੈਨੂੰ ਤੁਹਾਡੇ ਪਾਸੋਂ ਰਾਜ ਪ੍ਰਤਿ ਵਫ਼ਾਦਾਰੀ ਦੀ ਇਹੀ ਆਸ ਸੀ। ਰਾਜ ਇਕ ਰੱਖਣਾ ਹੈ ਤਾਂ ਫਿਰ ਤੁਹਾਨੂੰ ਇਕ ਨੂੰ ਹੀ ਮਿਲਣਾ ਹੈ ਤੇ ਇਹ ਫ਼ੈਸਲਾ ਵੀ ਤੁਸੀਂ ਆਪ ਹੀ ਇਕ ਪ੍ਰਤਿਯੋਗਤਾ ਰਾਹੀਂ ਕਰਨਾ ਹੈ। ਉਹ ਪ੍ਰਤਿਯੋਗਤਾ ਕੀ ਹੈ। ਤੁਹਾਨੂੰ ਸੌ ਸੌ ਰੁਪਿਆ ਦਿੱਤਾ ਜਾਵੇਗਾ। ਜੋ ਸੌ ਰੁਪੈ ਨਾਲ ਆਪਣਾ ਮਹੱਲ ਭਰ ਦੇਵੇਗਾ ਉਹ ਰਾਜ ਸਿੰਘਾਸਨ 'ਤੇ ਬੈਠੇਗਾ। ਵਜ਼ੀਰ ਆਪ ਬਚ ਗਿਆ ਪਰ ਰਾਜਕੁਮਾਰਾਂ ਨੂੰ ਇਮਤਿਹਾਨ ਵਿਚ ਪਾ ਦਿੱਤਾ। ਮਹੱਲ ਭਰਨ ਦਾ ਸਮਾਂ ਸਿਰਫ਼ ਇਕ ਹਫ਼ਤਾ ਸੀ।

ਵੱਡੇ ਰਾਜਕੁਮਾਰ ਨੇ ਆਪਣੇ ਸੰਗੀਆਂ ਸਾਥੀਆਂ ਨੂੰ ਪੁੱਛਿਆ ਕਿ ਜੋ ਅੱਜਤੱਕ ਪੜ੍ਹਿਆ ਸੀ, ਸਿਖਿਆ ਸੀ, ਜੇ ਉਸ ਸਿਖਿਆ ਵਿਚੋਂ ਕੋਈ ਪ੍ਰਸ਼ਨ ਆਉਂਦਾ ਤਾਂ ਮੈਂ ਹੱਲ ਕਰਦਾ, ਇਹ ਤਾਂ ਬਿਲਕੁੱਲ ਹੀ ਨਵਾਂ ਪ੍ਰਸ਼ਨ ਹੈ। ਦੱਸੋ ਸੌ ਰੁਪਏ ਨਾਲ ਰਾਜ ਮਹਿਲ ਕਿਵੇਂ ਭਰੇ? ਮਿੱਤ੍ਰਾਂ ਨੇ ਕਿਹਾ ਕਿ ਸੌ ਰੁਪੈ ਨਾਲ ਮਹੱਲ ਭਰ ਹੀ ਨਹੀਂ ਸਕਦਾ, ਅਸੰਭਵ ਹੈ। ਪਹਿਲੇ ਆਪਣੀ ਪੂੰਜੀ ਵਧਾਈ ਜਾਵੇ। ਮਿਤ੍ਰ ਜੁਆਰੀਏ ਸਨ। ਉਨ੍ਹਾਂ ਕਿਹਾ ਇਕ ਹਫਤੇ ਦਾ ਸਮਾਂ ਹੈ, ਇਕੋ ਹੀ ਹੱਲ ਹੈ ਕਿ ਸੌ ਰੁਪਿਆ ਜੂਏ ਦੀ ਬਾਜ਼ੀ 'ਤੇ ਲਗਾਇਆ ਜਾਵੇ, ਧਨ ਜਿੱਤਿਆ ਜਾਵੇ, ਸੌ ਤੋਂ ਹਜ਼ਾਰ ਤੇ ਹਜ਼ਾਰ ਤੋਂ ਲੱਖਾਂ ਬਣ ਜਾਣਗੇ, ਫਿਰ ਵਸਤੂਆਂ ਖ਼ਰੀਦ ਕੇ ਮਹੱਲ ਭਰਿਆ ਜਾ ਸਕੇਗਾ। ਹਰ ਜੁਆਰੀਆ ਜਿੱਤਣ ਦੀ ਆਸ ਨਾਲ ਜਾਂਦਾ ਹੈ ਤੇ ਹਾਰ ਕੇ ਆਉਂਦਾ ਹੈ, ਇਹ ਵੀ ਹਾਰ ਕੇ ਆ ਗਏ।

ਦੂਸਰੇ ਰਾਜਕੁਮਾਰ ਨੇ ਮਿੱਤ੍ਰਾਂ ਨੂੰ ਪੁੱਛਿਆ ਕਿ ਮਹੱਲ ਕਿਵੇਂ ਭਰੀਏ। ਉਨ੍ਹਾਂ ਕਿਹਾ ਸ਼ਹਿਰ ਦੇ ਭੰਗੀਆਂ ਨੂੰ ਸੌ ਰੁਪੈ ਦੇ ਦੇਵੋ, ਕੂੜਾ ਸੁੱਟੀ ਜਾਣ। ਹਫਤੇ ਵਿਚ ਮਹੱਲ ਭਰਨ ਲਈ ਕੂੜਾ ਸਾਰੇ ਸ਼ਹਿਰ ਦਾ ਲੈ ਆਉਣ ਤਾਂ ਕਾਫ਼ੀ ਹੋਵੇਗਾ, ਹੋ ਸਕਦਾ ਹੈ ਕੁਝ ਬਚ ਵੀ ਜਾਏ। ਇਨ੍ਹਾਂ ਭੰਗੀਆਂ ਨੂੰ ਕਹਿ ਦਿੱਤਾ। ਉਨ੍ਹਾਂ ਕੂੜੇ ਨਾਲ ਉਨ੍ਹਾਂ ਦਾ ਮਹੱਲ ਭਰ ਦਿੱਤਾ।

ਤੀਸਰੇ ਰਾਜਕੁਮਾਰ ਨੇ ਆਪਣੇ ਮਿੱਤ੍ਰਾਂ ਨੂੰ ਕਿਹਾ ਕਿ ਦੱਸੋ ਮਹੱਲ ਕਿਵੇਂ ਭਰੀਏ? ਇਹ ਮਿੱਤ੍ਰ ਸਤਿਸੰਗੀ ਸਨ। ਉਨ੍ਹਾਂ ਵਿਚੋਂ ਇਕ ਨੇ ਕਿਹਾ ਕਿ ਬੇਸ਼ੱਕ 99 ਰੁਪਏ ਬਾਪ ਨੂੰ ਵਾਪਸ ਕਰ ਦੇਵੋ, ਮੈਂ ਇਕ ਰੁਪਏ ਨਾਲ ਮਹੱਲ ਭਰਾਂਗਾ ਅਤੇ ਜਿਸ ਵਕਤ ਬਾਦਸ਼ਾਹ ਵੱਡੇ ਰਾਜਕੁਮਾਰ ਦਾ ਮਹੱਲ ਵੇਖਣ ਆਵੇ ਉਸ ਵੇਲੇ ਹੀ ਭਰਾਂਗਾ। ਤੂੰ ਮੇਰੇ ਨਾਲ ਹੋਵੇਂਗਾ ਤੇ ਤੇਰੇ ਹੱਥੀਂ ਹੀ ਮੈਂ ਮਹੱਲ ਭਰਾਵਾਂਗਾ। ਰਾਜ ਅਵੱਸ਼ ਤੈਨੂੰ ਹੀ ਮਿਲੇਗਾ, ਤੂੰ ਆਪਣੀ ਚਿੰਤਾ ਦੂਰ ਕਰ ਦੇ।

ਬਾਦਸ਼ਾਹ ਮਹੱਲ ਵੇਖਣ ਆਇਆ, ਵੱਡਾ ਰਾਜਕੁਮਾਰ ਜੂਏ ਵਿਚ ਸੌ ਰੁਪਿਆ ਹਾਰ ਚੁੱਕਾ ਸੀ, ਉਹ ਆਪਣੀ ਅਸਫ਼ਲਤਾ 'ਤੇ ਪਛਤਾ ਰਿਹਾ ਸੀ। ਬਾਦਸ਼ਾਹ ਨੇ ਕਿਹਾ। ਤੂੰ ਹਾਰਿਆ ਹੈਂ, ਤੇਰੀ ਆਪਣੀ ਸੋਚਣੀ ਠੀਕ ਨਹੀਂ, ਦੂਸਰੀ ਤੇਰੀ ਸੰਗਤ ਵੀ ਠੀਕ ਨਹੀਂ। ਜੇ ਤੈਨੂੰ ਰਾਜ ਮਿਲੇ ਤਾਂ ਰਾਜ ਸਿੰਘਾਸਨ ਜੂਆ ਘਰ ਬਣ ਜਾਏਗਾ, ਤੂੰ ਰਾਜ ਵੀ ਜੂਏ ਵਿਚ ਹਾਰ ਦੇਵੇਂਗਾ, ਤੈਨੂੰ ਰਾਜ ਨਹੀਂ ਮਿਲੇਗਾ। ਦੂਸਰੇ ਰਾਜਕੁਮਾਰ ਨੂੰ ਕਿਹਾ ਕਿ ਤੂੰ ਮਹੱਲ ਤਾਂ ਭਰਿਆ ਹੈ ਪਰ ਗੰਦ ਨਾਲ ਭਰਿਆ ਹੈ। ਜੇ ਤੈਨੂੰ ਰਾਜ ਮਿਲੇ ਤਾਂ ਤੂੰ ਰਾਜ ਵੀ ਗੰਦਗੀ ਨਾਲ ਭਰ ਦੇਵੇਂਗਾ। ਮੈਂ ਰਾਜ ਵਿਚ ਗੰਦ ਨਹੀਂ ਪੈਣ ਦੇਣਾ, ਰਾਜ ਤੈਨੂੰ ਨਹੀਂ ਮਿਲੇਗਾ। ਤੀਜੇ ਰਾਜਕੁਮਾਰ ਦਾ ਮਹੱਲ ਖਾਲੀ ਸੀ ਉਸ ਨੇ ਕਿਹਾ ਕਿ ਪਿਤਾ ਜੀ ਮਹੱਲ ਭਰਿਆ ਹੈ ਇਕ ਪ੍ਰਕਾਸ਼ ਨਾਲ, ਮੈਂ ਦੀਵੇ ਜਗਾਏ ਹਨ। ਇਕ ਸੁਗੰਧੀ ਨਾਲ ਮੈਂ ਇਤਰ ਛਿੜਕਿਆ ਹੈ। ਬਾਦਸ਼ਾਹ ਨੇ ਕਿਹਾ, ਮੇਰੇ ਬੇਟੇ, ਮੈਨੂੰ ਆਸ ਹੈ ਕਿ ਤੂੰ ਰਾਜ ਵੀ ਪ੍ਰਕਾਸ਼ ਨਾਲ ਤੇ ਸੁਗੰਧੀ ਨਾਲ ਭਰ ਦੇਵੇਂਗਾ, ਮੈਂ ਰਾਜ ਤੈਨੂੰ ਦਿੰਦਾ ਹਾਂ।

ਇਹ ਹਰ ਮਨੁੱਖ ਦੀ ਕਥਾ ਹੈ। ਕੁਝ ਅਜਿਹੇ ਹਨ ਜਿਨ੍ਹਾਂ ਨੇ ਜੀਵਨ ਜੂਏ ਵਿਚ ਹਾਰ ਦਿੱਤਾ ਹੈ ਤੇ ਹਿਰਦਾ ਪਛਤਾਵੇ ਨਾਲ ਭਰਿਆ ਹੈ। ਕੁਝ ਅਜਿਹੇ ਹਨ ਕਿ ਹਿਰਦਾ ਗੰਦੇ ਵਿਚਾਰਾਂ ਨਾਲ ਭਰਿਆ ਹੈ, ਉਨ੍ਹਾਂ ਦੇ ਪਾਸ ਬੈਠਣਾ ਵੀ ਮੁਸ਼ਕਿਲ ਹੈ, ਪਰ ਕੁਝ ਐਸੇ ਵੀ ਹਨ ਜਿਨ੍ਹਾਂ ਦਾ ਹਿਰਦਾ ਸ਼ੁਭ ਗੁਣਾਂ ਨਾਲ ਭਰਿਆ ਹੈ ਅਤੇ ਨਾਮ ਦੇ ਪ੍ਰਕਾਸ਼ ਨਾਲ ਜਗਮਗਾ ਰਹੇ ਹਨ, ਰੱਬ ਦਾ ਸਿੰਘਾਸਨ ਉਨ੍ਹਾਂ ਨੂੰ ਮਿਲਦਾ ਹੈ।

ਸਾਨੂੰ ਜੋ ਜੀਵਨ ਮਿਲਿਆ ਹੈ, ਜਿਸਨੂੰ ਜੀਵਨ ਕਹਿੰਦੇ ਹਾਂ, ਇਹ ਸਿਰਫ਼ ਅਵਸਰ ਹੈ, ਮੌਕਾ ਹੈ। ਇਸ ਸਮੇਂ ਅਸੀਂ ਪ੍ਰੀਖਿਆ ਵਿਚੋਂ ਗੁਜ਼ਰਨਾ ਹੈ। ਭਾਈ ਨੰਦ ਲਾਲ ਜੀ ਕਹਿੰਦੇ ਹਨ, ਸਮਾਂ ਥੋੜ੍ਹਾ ਹੈ, ਕੋਈ ਦਿਨ ਐਸਾ ਨਹੀਂ ਜਿਸ ਪਿੱਛੇ ਰਾਤ ਨਾ ਹੋਵੇ ਤੇ ਕੋਈ ਜਨਮ ਐਸਾ ਨਹੀਂ ਜਿਸ ਦੇ ਪਿੱਛੇ ਮੌਤ ਨਾ ਹੋਵੇ।

**ਈਂ ਉਮਰੇ ਮਾਇਆ ਗਿਰਾਂ ਗ਼ਨੀਮਤ ਸ਼ੁਮਰ ਆਖ਼ਿਰ।**
**ਮਾ ਸੁਬਹੋ ਨਾ ਦੀਦਮ ਕਿ ਓ ਸ਼ਾਮ ਨਾਦਾਰਦ।**

ਫਿਰ ਸਾਡਾ ਲਕਸ਼ ਕੀ ਹੈ। ਇਹ ਮਨੁੱਖਾ ਜੀਵਨ ਅਮੋਲਕ ਅਵਸਰ ਹੈ, ਇਸ ਅਵਸਰ ਤੋਂ ਫ਼ਾਇਦਾ ਉਠਾਈਏ। ਪ੍ਰਾਪਤੀ ਕਰਨੀ ਹੈ ਨਿਰੰਜਨ ਦੀ। ਪਰਮਾਤਮਾ ਦੇ ਬੇਅੰਤ ਨਾਮ ਹਨ, ਜਿਨ੍ਹਾਂ ਵਿਚੋਂ ਇਕ ਨਾਮ ਗੁਰਬਾਣੀ ਵਿਚ ਆਇਆ ਹੈ ਨਿਰੰਜਨ। ਨਿਰੰਜਨ ਦਾ ਅਰਥ ਹੁੰਦਾ ਹੈ ਨਿਰਲੇਪ ਕਾਲਖ਼ ਰਹਿਤ, ਜਿਸ ਉੱਤੇ ਮਾਇਆ ਦਾ ਕੋਈ ਦਾਗ਼ ਨਹੀਂ ਲਗਦਾ। ਫਿਰ ਅਜਿਹਾ ਨਹੀਂ ਕਿ ਉਹ ਮਾਇਆ ਤੋਂ ਡਰਦਾ ਮਾਇਆ ਤੋਂ ਦੂਰ ਭੱਜਦਾ ਹੈ, ਦੂਰ ਰਹਿੰਦਾ ਹੈ। ਅਜਿਹਾ ਨਹੀਂ ਕਿ ਉਹ ਮਾਇਆ ਦੇ ਵਿਚ ਰਹਿੰਦਾ ਹੈ, ਮਾਇਆ ਉਸਦੇ ਚਰਨਾਂ ਵਿਚ ਬੈਠਦੀ ਹੈ। ਉਹ ਕੋਲ ਰਹਿੰਦਾ ਹੀ ਮਾਇਆ ਦੇ ਪ੍ਰਭਾਵ ਤੋਂ ਉੱਚਾ ਹੈ। ਪੁਰਾਤਨ ਚਿੱਤਰ ਵੇਖੋ

ਤੁਸੀਂ ਕਦੀ ਵੀ ਮਾਇਆ ਨੂੰ ਭਗਵਾਨ ਦੇ ਸਿਰ ਵੱਲ ਨਹੀਂ ਵੇਖੋਗੇ। ਹਮੇਸ਼ਾਂ ਚਰਨਾਂ ਵਿਚ ਹੀ ਵੇਖੋਗੇ। ਇਸਦਾ ਭਾਵ ਇਹੀ ਸੀ ਕਿ ਮਾਇਆ ਸਿਰ 'ਤੇ ਚੜ੍ਹ ਕੇ ਨਹੀਂ ਬੈਠੀ, ਚਰਨਾਂ ਵਿਚ ਬੈਠੀ ਹੈ। ਇਹੀ ਕਾਰਨ ਹੈ ਕਿ ਉਹ ਨਿਰੰਜਨ ਹੈ। ਆਮ ਮਨੁੱਖ ਨੂੰ ਵੇਖੋ। ਚੰਗਾ ਹੋਵੇ ਜੇ ਹਰ ਇਕ ਮਨੁੱਖ ਈਮਾਨਦਾਰੀ ਨਾਲ ਆਪਣੇ ਆਪ ਨੂੰ ਵੇਖੇ ਤਾਂ ਆਪਣੇ ਆਪ ਨੂੰ ਮਾਇਆ ਦੇ ਚਰਨਾਂ ਵਿਚ ਗ਼ੁਲਾਮ ਦੀ ਤਰ੍ਹਾਂ ਪਾਵੇਗਾ। ਭਗਵਾਨ ਮਾਇਆ ਦਾ ਮਾਲਕ ਹੈ ਇਸ ਲਈ ਨਿਰੰਜਨ ਹੈ, ਪਰ ਇਹ ਜੀਵ ਮਾਇਆ ਦਾ ਗ਼ੁਲਾਮ ਹੈ ਇਸੇ ਲਈ ਇਹ ਅੰਜਨ ਸਹਿਤ ਹੈ। ਜੀਵ ਦੀ ਯਾਤਰਾ ਅੰਜਨ ਤੋਂ ਨਿਰੰਜਨ ਤੱਕ ਹੈ, ਇਸਦਾ ਹਰ ਕਰਮ ਅੰਜਨ ਵਿਚ ਹੀ ਹੋਣਾ ਹੈ। ਇਸਨੇ ਪਵਿੱਤਰ ਹੋ ਕੇ ਨਿਰੰਜਨ ਵਿਚ ਅਭੇਦ ਹੋਣਾ ਹੈ। ਹੁਣ ਜੀਵ ਦੇ ਸਾਹਮਣੇ ਇਕ ਸਵਾਲ ਹੈ ਕਿ ਅੰਜਨ ਤੋਂ ਨਿਰੰਜਨ ਕਿਵੇਂ ਪ੍ਰਾਪਤ ਕਰੇ।

ਅੰਜਨ ਕੀ ਹੈ ? ਇਸ ਪ੍ਰਸ਼ਨ ਦਾ ਉੱਤਰ ਸਾਨੂੰ ਗੁਰਬਾਣੀ ਵਿਚੋਂ ਇਹੀ ਮਿਲਦਾ ਹੈ ਕਿ ਸੰਸਾਰ ਹੀ ਅੰਜਨ ਹੈ।

**ਕਬੀਰ ਜਗ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ॥**
**ਹਉ ਬਲਿਹਾਰੀ ਤਿਨ ਕਉ ਪੈਸ ਜੁ ਨੀਕਸ ਜਾਹਿ॥**

(ਪੰਨਾ ੧੩੬੫)

ਕਾਮ ਅੰਜਨ ਹੈ, ਕਰੋਧ, ਝੂਠ, ਨਿੰਦਾ ਇਹ ਅੰਜਨ ਹਨ। ਅੰਜਨ ਦਾ ਅਰਥ ਹੈ ਸੁਰਮਾ ਕਾਲਖ, ਮਾਇਆ ਤੋਂ ਲੱਗੀ ਮਨ ਨੂੰ ਕਾਲਖ਼। ਸਤਿਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ:

**ਪਰਹਰਿ ਕਾਮ ਕ੍ਰੋਧ ਝੂਠ ਨਿੰਦਾ॥**
**ਤਜਿ ਮਾਇਆ ਅਹੰਕਾਰ ਚੁਕਾਵੈ॥**

ਜੋ ਕਾਮ ਪਰਮਾਤਮਾ ਨੇ ਬਣਾਇਆ ਹੈ ਉਹ ਤਾਂ ਕੋਈ ਗ਼ਲਤ ਨਹੀਂ ਸੀ, ਕਿਉਂਕਿ ਪਰਮਾਤਮਾ ਗ਼ਲਤ ਨਹੀਂ, ਉਹ ਠੀਕ ਹੈ। ਉਹ ਜੋ ਵੀ ਕਰਦਾ ਹੈ ਠੀਕ ਹੀ ਹੁੰਦਾ ਹੈ। ਪਰਮਾਤਮਾ ਨੇ ਜੋ ਮਨੁੱਖ ਨੂੰ ਕਾਮ ਦਿੱਤਾ ਸੀ ਉਸਦਾ ਗੁਣ ਧਰਮ ਲਿਖਿਆ ਸੀ ਸਿਰਜਣਾ, ਉਤਪਤੀ। ਪਰ ਮਨੁੱਖ ਨੇ ਜੋ ਉਸ ਨੂੰ ਰੂਪ ਦੇ ਦਿੱਤਾ ਹੈ ਉਹ ਅਫ਼ਸੋਸਜਨਕ ਹੈ, ਘਿਨਾਉਣਾ ਹੈ। ਇਸ ਮਨੁੱਖ ਨੇ ਸਿਰਜਣਾ ਉਤਪਤੀ ਨੂੰ ਰੂਪ ਦਿੱਤਾ ਹੈ ਵਾਸ਼ਨਾ ਦਾ। ਸਿਰਜਣਾ ਵਾਸ਼ਨਾ ਬਣਨ ਕਰਕੇ ਅੰਜਨ ਹੋ ਗਈ ਹੈ। ਵਾਸ਼ਨਾ ਇਕ ਪਾਗ਼ਲ ਕੁੱਤੇ ਦੀ ਤਰ੍ਹਾਂ ਹੈ। ਇਹ ਹਲਕਾ ਕੁੱਤਾ ਜੋ ਉਸ ਦੇ ਸਾਹਮਣੇ ਆਵੇਗਾ ਉਸ ਨੂੰ ਕੱਟੀ ਜਾਵੇਗਾ ਤੇ ਆਖ਼ਰ ਦੌੜ-ਦੌੜ ਕੇ ਆਪ ਮਰ ਜਾਵੇਗਾ। ਜੇ ਸੰਸਾਰ ਵਿਚ ਅੱਜ ਜ਼ਹਿਰ ਤੇ ਪਾਗ਼ਲਪਣ ਨਜ਼ਰ ਆ ਰਿਹਾ ਹੈ ਤਾਂ ਉਸਦਾ ਕਾਰਨ ਇਹੀ ਹੈ ਕਿ ਸਿਰਜਣਾ ਪਾਗ਼ਲ ਹੋ ਗਈ ਹੈ, ਸਿਰਜਣਾ ਵਾਸ਼ਨਾ ਬਣ ਗਈ ਹੈ।

ਪਸ਼ੂ ਪੰਛੀ ਬਹੁਤ ਘੱਟ ਪਾਗ਼ਲ ਹੁੰਦੇ ਹਨ। ਕਿਤੇ ਕੋਈ ਪਾਗ਼ਲ ਕੁੱਤਾ ਮਿਲਦਾ

ਹੈ। ਕਿਤੇ ਕੋਈ ਪਾਗ਼ਲ ਊਠ ਮਿਲਦਾ ਹੈ। ਕਿਤੇ ਕੋਈ ਪਾਗ਼ਲ ਗਾਂ ਮਿਲੇਗੀ, ਪਰ ਪਾਗ਼ਲ ਮਨੁੱਖ ਤਾਂ ਆਮ ਮਿਲਦੇ ਹਨ। ਫਿਰ ਸੰਸਾਰ ਦੇ ਹੋਰ ਮੰਦੇ ਭਾਗ ਇਹ ਹਨ ਕਿ ਜਦੋਂ ਕੋਈ ਜਾਨਵਰ ਪਾਗ਼ਲ ਹੁੰਦਾ ਹੈ ਤਾਂ ਪੂਰੀ ਤਰ੍ਹਾਂ ਪਾਗ਼ਲ ਹੁੰਦਾ ਹੈ, ਉਸਦਾ ਪਤਾ ਲੱਗ ਜਾਂਦਾ ਹੈ। ਪਰ ਜਦੋਂ ਮਨੁੱਖ ਪਾਗ਼ਲ ਹੁੰਦਾ ਹੈ ਤਾਂ ਪੂਰਾ ਪਾਗ਼ਲ ਨਹੀਂ ਹੁੰਦਾ, ਅੱਧਾ ਪੌਣਾ ਪਾਗ਼ਲ ਵੀ ਹੋ ਸਕਦਾ ਹੈ ਅਤੇ ਪਾਗ਼ਲਪੁਣਾ ਛੁਪਾ ਵੀ ਸਕਦਾ ਹੈ ਅਤੇ ਸਮਾਜ ਵਿਚ ਰਹਿ ਵੀ ਸਕਦਾ ਹੈ। ਇਸ ਨਾਲ ਮਨੁੱਖਤਾ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ। ਪਸ਼ੂ ਪਾਸ ਕਾਮ ਹੈ ਸਿਰਜਣਾ ਦੇ ਰੂਪ ਵਿਚ ਪਰ ਮਨੁੱਖ ਪਾਸ ਕਾਮ ਹੈ ਵਾਸ਼ਨਾ ਦੇ ਰੂਪ ਵਿਚ। ਕਾਸ਼ ਕਦੀ ਮਨੁੱਖ ਇਸ ਗੱਲ ਨੂੰ ਸਮਝ ਜਾਏ ਕਿ ਜੀਵਨ ਦੀ ਲੋੜ ਪੂਰੀ ਹੋ ਸਕਦੀ ਹੈ, ਪਰ ਵਾਸ਼ਨਾ ਦਾ ਕਿਤੇ ਅੰਤ ਨਹੀਂ। ਮਨੁੱਖ ਮੁੱਕ ਜਾਂਦਾ ਹੈ ਪਰ ਵਾਸ਼ਨਾ ਨਹੀਂ ਮੁੱਕਦੀ। ਕਾਮ ਅੰਜਨ ਨਾ ਬਣੇ, ਰਸਤੇ ਵਿਚ ਰੋਕ ਨਾ ਬਣੇ ਤਾਂ ਮਨੁੱਖ ਦੀ ਸੁਰਤ ਨਿਰੰਜਨ ਵੱਲ ਗਤੀ ਕਰ ਸਕਦੀ ਹੈ। ਪਰ ਧਿਆਨ ਨਾਲ ਵੇਖੀਏ ਤਾਂ ਸਾਫ਼ ਨਜ਼ਰ ਆਵੇਗਾ ਕਿ ਮਨੁੱਖ ਦੀ ਸੁਰਤ ਵਾਸ਼ਨਾ ਵਿਚ ਹੀ ਚੱਕਰ ਕੱਟਦੀ ਹੈ ਅਤੇ ਜਨਮ ਮਰਨ ਦੇ ਗੇੜ ਵਿਚ ਰਹਿੰਦੀ ਹੈ। ਇਕ ਸਰੀਰ ਮੁੱਕਦਾ ਹੈ ਦੂਸਰਾ ਮਿਲ ਜਾਂਦਾ ਹੈ। ਉਹ ਸੜਦਾ ਹੈ ਅੱਗੋਂ ਹੋਰ ਮਿਲਦਾ ਹੈ। ਭਾਈ ਗੁਰਦਾਸ ਜੀ ਫ਼ਰਮਾਉਂਦੇ ਹਨ :—

**ਜੁਗ ਜੁਗ ਮੇਰ ਸਰੀਰ ਕਾ, ਵਾਸ਼ਨਾ ਬਧਾ ਆਵੈ ਜਾਵੈ॥**

ਸਿੱਖ ਇਤਿਹਾਸ ਵਿਚ ਲਿਖਿਆ ਹੈ ਕਿ ਬਸੀ ਪਠਾਣਾਂ ਦਾ ਜ਼ਾਲਮ ਪਠਾਣ ਇਕ ਗ਼ਰੀਬ ਬ੍ਰਾਹਮਣ ਦੀ ਇਸਤਰੀ ਜ਼ਬਰਦਸਤੀ ਖੋਹ ਕੇ ਲੈ ਜਾਂਦਾ ਹੈ ਅਤੇ ਉਹ ਗ਼ਰੀਬ ਗੁਰੂ ਗੋਬਿੰਦ ਸਿੰਘ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਫ਼ਰਿਆਦ ਕਰਦਾ ਹੈ। ਸਤਿਗੁਰੂ ਸਾਹਿਬਜ਼ਾਦੇ ਅਜੀਤ ਸਿੰਘ ਨੂੰ ਸਿੰਘਾਂ ਸਹਿਤ ਭੇਜਦੇ ਹਨ। ਸਾਹਿਬਜ਼ਾਦਾ ਉਸ ਗ਼ਰੀਬ ਦੀ ਔਰਤ ਨੂੰ ਤੇ ਜ਼ਾਲਮ ਪਠਾਣ ਨੂੰ ਸਤਿਗੁਰਾਂ ਦੇ ਪੇਸ਼ ਕਰਦਾ ਹੈ ਸਤਿਗੁਰੂ ਉਸ ਜ਼ਾਲਮ ਨੂੰ ਸਜ਼ਾ ਦੇਂਦੇ ਹਨ ਅਤੇ ਉਸ ਔਰਤ ਨੂੰ ਪਤੀ ਨਾਲ ਤੋਰਦੇ ਹਨ।

ਇਕ ਗ਼ਰੀਬ ਅਕਾਲ ਤਖ਼ਤ ਆ ਕੇ ਕਸੂਰ ਦੇ ਪਠਾਣਾਂ ਦੀ ਵਧੀਕੀ ਦੱਸਦਾ ਹੈ ਕਿ ਮੇਰੀ ਔਰਤ ਖੋਹ ਕੇ ਲੈ ਗਏ ਹਨ। ਇਸ ਦੀ ਬੇਨਤੀ ਸੁਣ ਕੇ ਸਿੰਘਾਂ ਨੇ ਕਸੂਰ 'ਤੇ ਹਮਲਾ ਕੀਤਾ ਸੀ, ਜ਼ਾਲਮ ਨੂੰ ਸੋਧਿਆ ਸੀ। ਉਸ ਗ਼ਰੀਬ ਨੂੰ ਔਰਤ ਵਾਪਸ ਦੁਆ ਦਿੱਤੀ ਸੀ।

ਅਜਿਹੀਆਂ ਹੋਰ ਬਹੁਤ ਘਟਨਾਵਾਂ ਹਨ ਕਿ ਸਿੰਘਾਂ ਨੇ ਬੰਦੀ ਬਣੀਆਂ ਔਰਤਾਂ ਨੂੰ ਛੁਡਾਇਆ ਸੀ। ਉਨ੍ਹਾਂ ਦੇ ਘਰੋ-ਘਰ ਪਹੁੰਚਾਇਆ ਸੀ ਅਤੇ ਕਈਆਂ ਨੂੰ ਪੰਥ ਨੇ ਆਪਣੀ ਬੱਚੀ ਕਹਿ ਕੇ, ਜਿਵੇਂ ਆਪਣੀ ਧੀ ਨੂੰ ਕੋਈ ਸੌਗ਼ਾਤਾਂ ਦੇ ਕੇ ਤੋਰਦਾ ਹੈ, ਇੰਞ ਮਾਲਾਮਾਲ ਕਰਕੇ ਤੋਰਿਆ ਸੀ।

ਸਿੱਖਾਂ ਨੂੰ ਸਤਿਗੁਰਾਂ ਨੇ ਸਮਝਾ ਦਿੱਤਾ ਸੀ। ਪੰਥ ਪ੍ਰਕਾਸ਼ ਅਨੁਸਾਰ ਜਦੋਂ ਇਕ ਔਰਤ ਜੰਗ ਵਿਚੋਂ ਸਿੰਘਾਂ ਦੇ ਨਾਲ ਆਈ ਸੀ ਤਾਂ ਸਤਿਗੁਰਾਂ ਕਿਹਾ, ਇਹ ਬਦਲਾ

ਲਊ ਭਾਵਨਾ ਕਿਤੇ ਵਾਸ਼ਨਾ ਬਣ ਗਈ ਤਾਂ ਯਾਦ ਰੱਖੋ ਅਧੋਗਤੀ ਨੂੰ ਪ੍ਰਾਪਤ ਹੋਵੋਗੇ।

**ਪੁਨ ਸਤਿਗੁਰ ਬੋਲੇ ਤਿਸ ਬੇਰੇ॥ ਹਮਲੇ ਜਾਨੋ ਪੰਥ ਉਚੇਰੇ॥**
**ਨਹੀ ਅਧੋਗਤੀ ਵਿਖੈ ਪਹੁੰਚਾਵੈ॥ ਤਾਂਤੇ ਕਲਮਲ ਕਰਨ ਹਟਾਵੈ॥**

ਕੀ ਇਨ੍ਹਾਂ ਹਾਕਮਾਂ ਪਾਸ ਘਰ ਵਿਚ ਇਸਤਰੀ ਨਹੀਂ ਸੀ। ਇਸਤਰੀ ਇਕ ਨਹੀਂ ਬਹੁਤ ਸਨ, ਸੁੰਦਰ ਬੇਗਮਾਂ ਸਨ। ਇਨ੍ਹਾਂ ਕੋਲ ਜੀਵਨ ਦੀ ਜੁਗਤ ਨਹੀਂ ਸੀ। ਜੀਵਨ ਦਾ ਢੰਗ ਗੁਰੂ ਦੀ ਮਤਿ, ਗੁਰਮਤਿ ਅਨੁਸਾਰ ਬਿਬੇਕ ਨਹੀਂ ਸੀ, ਜਿਸ ਨਾਲ ਇਹ ਜੀਵਨ ਦੀ ਹਕੀਕਤ ਨੂੰ ਵੇਖ ਸਕਣ। ਕਾਮ ਬਾਰੇ ਸਿਰਜਣਾ ਤੇ ਵਾਸ਼ਨਾ ਦੇ ਫ਼ਰਕ ਨੂੰ ਜੋ ਸਮਝ ਲਵੇਗਾ ਉਹ ਮਨੁੱਖ ਜੀਵਨ ਵਿਚ ਅਜਿਹੀ ਗ਼ਲਤੀ ਨਹੀਂ ਕਰੇਗਾ। ਉਹ ਜੀਵਨ ਵਿਚ ਸਿਰਜਣਾ ਕਰੇਗਾ। ਜਿਹੜੇ ਮਨੁੱਖ ਜੀਵਨ ਵਿਚ ਸਿਰਜਣਾ ਵਿਚ ਲਗ ਗਏ ਹਨ, ਜਿਨ੍ਹਾਂ ਇਹ ਵਿਚਾਰਿਆ ਹੈ ਕਿ ਅਸੀਂ ਸੰਸਾਰ ਤੋਂ ਲਿਆ ਤਾਂ ਬਹੁਤ ਕੁਝ ਹੈ, ਦੇ ਕੇ ਕੀ ਜਾਵਾਂਗੇ। ਉਹ ਸੇਵਾ ਵਿਚ ਲੱਗ ਪਏ। ਅਜਿਹੇ ਬੰਦੇ ਕਾਮੀ ਨਹੀਂ ਰਹੇ, ਉਨ੍ਹਾਂ ਦਾ ਜੀਵਨ ਸਿਰਜਣਾਤਮਕ ਬਣ ਗਿਆ ਹੈ।

ਇਸ ਸੰਦਰਭ ਵਿਚ ਅਸੀਂ ਕੁਝ ਮਿਥਿਹਾਸਕ ਕਥਾ ਲਿਖਦੇ ਹਾਂ :

ਬੇਸ਼ੱਕ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਰਾਵਣ ਨੇ ਸੀਤਾ ਦਾ ਹਰਨ ਸਿਰਫ਼ ਆਪਣੀ ਭੈਣ ਸਰੂਪਨਖ਼ਾ ਦੀ ਬੇਇੱਜ਼ਤੀ ਦਾ ਬਦਲਾ ਲੈਣ ਵਾਸਤੇ ਕੀਤਾ ਸੀ ਪਰ ਇਹ ਸੱਤ ਨਹੀਂ। ਪਹਿਲੀ ਗੱਲ ਇਹ ਹੈ ਕਿ ਸਰੂਪਨਖ਼ਾ ਦੀ ਬੇਇੱਜ਼ਤੀ ਦਾ ਸਬੰਧ ਸੀਤਾ ਨਾਲ ਨਹੀਂ ਸੀ। ਉਸਦਾ ਬਦਲਾ ਲਛਮਣ ਪਾਸੋਂ ਲੈਣਾ ਸੀ ਜਾਂ ਰਾਮ ਪਾਸੋਂ, ਸੀਤਾ ਪਾਸੋਂ ਨਹੀਂ। ਫਿਰ ਸੀਤਾ ਤੋਂ ਵੀ ਬਦਲਾ ਲੈਣਾ ਸੀ ਤਾਂ ਉਹ ਵੀ ਸੀਤਾ ਨੂੰ ਸਰੂਪਨਖ਼ਾ ਵਾਂਗੂੰ ਨੱਕ ਕੱਟ ਕੇ ਕਰੂਪ ਕਰਦਾ ਨਾ ਕਿ ਹਰਨ ਕਰਕੇ। ਸੱਚ ਇਹ ਹੈ ਕਿ ਰਾਵਣ ਦੀ ਵਾਸ਼ਨਾ ਦਾ ਨਿਸ਼ਾਨਾ ਸੀਤਾ ਮੁੱਢ ਤੋਂ ਰਹੀ ਹੈ ਅਤੇ ਉਹ ਸਵੰਬਰ ਵਿਚ ਵੀ ਪੁੱਜਾ ਸੀ। ਉਹ ਜੇ ਸਫ਼ਲ ਨਹੀਂ ਹੋ ਸਕਿਆ ਤਾਂ ਉਸ ਵਿਚ ਕੁਝ ਧਾਰਮਿਕ ਸੰਕਟ ਸਨ ਅਤੇ ਕੁਝ ਲੋਕ ਲਾਜ ਸੀ। ਉਹ ਸੰਕਟ ਦੂਰ ਕਰਨ ਵਿਚ ਲੰਕਾ ਗੁਆ ਬੈਠਾ ਅਤੇ ਆਪ ਵੀ ਮਰ ਗਿਆ। ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ :—

**ਰੋਵੈ ਦਹਸਿਰੁ ਲੰਕ ਗਵਾਇ॥**
**ਜਿਨਿ ਸੀਤਾ ਆਦੀ ਡਉਰੂ ਵਾਇ॥**

(ਸਲੋਕ ਮਹਲਾ ੧, ਪੰਨਾ ੯੫੪)

ਰਾਜੇ ਯਯਾਤੀ ਦੀ ਕਥਾ ਹੈ ਕਿ ਜਿਸਨੇ ਪੁੱਤਰ ਨਾਲ ਜੁਆਨੀ ਵਟਾ ਲਈ ਸੀ। ਪੁੱਤਰ ਨੂੰ ਬੁਢਾਪਾ ਦੇ ਦਿੱਤਾ, ਉਸ ਦੀ ਜੁਆਨੀ ਲੈ ਲਈ ਸੀ। ਯਯਾਤੀ ਸੌ ਸਾਲ ਦਾ ਹੋ ਗਿਆ ਸੀ, ਮੌਤ ਆਈ ਤੇ ਮੌਤ ਨੇ ਕਿਹਾ ਯਯਾਤੀ ਤਿਆਰ ਹੋ ਜਾ, ਮੈਂ ਆ ਗਈ ਹਾਂ, ਤੇਰੀ ਉਮਰ ਮੁੱਕ ਚੁਕੀ ਹੈ। ਯਯਾਤੀ ਨੇ ਕਿਹਾ, ਕੀ

ਮੈਨੂੰ ਕਿਸੇ ਤਰ੍ਹਾਂ ਹੋਰ ਉਮਰ ਨਹੀਂ ਮਿਲ ਸਕਦੀ? ਮੌਤ ਨੇ ਕਿਹਾ ਮਿਲ ਸਕਦੀ ਹੈ ਪਰ ਤੇਰੇ ਥਾਂ ਕੋਈ ਹੋਰ ਖ਼ੁਸ਼ੀ ਨਾਲ ਮੇਰੇ ਨਾਲ ਚੱਲਣ ਲਈ ਤਿਆਰ ਹੋ ਜਾਵੇ। ਯਯਾਤੀ ਨੇ ਬਹੁਤ ਮਨੁੱਖਾਂ ਨੂੰ ਪੁੱਛਿਆ ਪਰ ਕੋਈ ਵੀ ਮਰਨ ਲਈ ਤਿਆਰ ਨਹੀਂ ਸੀ। ਇਸਦੇ ਸੌ ਪੁੱਤਰ ਸਨ ਪੁੱਤਰਾਂ ਨੂੰ ਪੁੱਛਿਆ। ਨੜ੍ਹਿੰਨਵੇਂ ਪੁੱਤਰ ਤਾਂ ਕਹਿਣ ਲੱਗੇ ਜੇ ਤੁਸੀਂ ਸੌ ਸਾਲ ਜੀ ਕੇ ਵੀ ਮਰਨ ਲਈ ਤਿਆਰ ਨਹੀਂ ਤਾਂ ਅਸੀਂ ਕਿਉਂ ਮਰੀਏ, ਅਸੀਂ ਅਜੇ ਸੰਸਾਰ ਦਾ ਕੀ ਵੇਖਿਆ ਹੈ। ਤੁਸੀਂ ਅਜੇ ਸੰਸਾਰ ਨੂੰ ਵੇਖ ਕੇ ਤ੍ਰਿਪਤ ਨਹੀਂ ਹੋਏ ਤਾਂ ਅਸੀਂ ਤਾਂ ਤੁਹਾਡੇ ਤੋਂ ਬਾਅਦ ਵਿਚ ਆਏ ਹਾਂ।

ਪਰ ਸਭ ਤੋਂ ਛੋਟੇ ਪੁੱਤਰ ਨੇ ਕਿਹਾ ਸੀ ਮੌਤ, ਮੇਰੇ ਬਾਪ ਨੂੰ ਸੌ ਸਾਲ ਉਮਰ ਦੇ ਦੇ, ਮੈਂ ਤੇਰੇ ਨਾਲ ਜਾਣ ਵਾਸਤੇ ਤਿਆਰ ਹਾਂ। ਮੌਤ ਵੀ ਹੈਰਾਨ ਹੋਈ। ਉਸ ਨੇ ਪੁੱਛਿਆ, ਤੂੰ ਤਾਂ ਸਭ ਤੋਂ ਛੋਟਾ ਹੈਂ, ਤੂੰ ਅਜੇ ਸੰਸਾਰ ਦਾ ਕੀ ਵੇਖਿਆ ਹੈ। ਉਸ ਬੱਚੇ ਨੇ ਕਿਹਾ, ਮੈਨੂੰ ਬਾਪ ਦੀ ਮਾਨਸਿਕ ਦਸ਼ਾ ਦੇਖ ਕੇ ਗਿਆਨ ਹੋ ਗਿਆ ਹੈ ਕਿ ਸੰਸਾਰ ਵਿਚ ਜੋ ਵਾਸ਼ਨਾ ਵਿਚ ਫਸ ਗਿਆ ਉਹ ਕਦੀ ਤ੍ਰਿਪਤ ਨਹੀਂ ਹੁੰਦਾ। ਮੈਂ ਵਾਸ਼ਨਾ ਨੂੰ ਸਮਝ ਗਿਆ ਹਾਂ, ਮੈਂ ਤੇਰੇ ਨਾਲ ਜਾਣ ਵਾਸਤੇ ਤਿਆਰ ਹਾਂ।

ਸੌ ਵਾਰ ਮੌਤ ਆਉਂਦੀ ਰਹੀ, ਯਯਾਤੀ ਦਾ ਸੌ ਪੁੱਤਰ ਹੋਰ ਹੋ ਜਾਂਦਾ ਸੀ। ਹਰ ਵਾਰ ਛੋਟਾ ਪੁੱਤਰ ਤਿਆਰ ਹੋ ਜਾਂਦਾ ਸੀ। ਇਸ ਨੂੰ ਸੌ ਸਾਲ ਹੋਰ ਮਿਲ ਜਾਂਦਾ ਸੀ ਪਰ ਫਿਰ ਵੀ ਇਸ ਨੇ ਕਿਹਾ ਸੀ ਮੌਤ, ਸੰਸਾਰ ਤੋਂ ਜਾਣ ਲਈ ਮਨ ਨਹੀਂ ਕਰਦਾ, ਮੈਂ ਅਜੇ ਨਹੀਂ ਰੱਜਿਆ। ਮੌਤ ਨੇ ਕਿਹਾ ਸੀ ਕੋਈ ਵੀ ਨਹੀਂ ਰੱਜਿਆ, ਤੈਨੂੰ ਹੁਣ ਜਾਣਾ ਹੀ ਪਵੇਗਾ। ਵਾਸ਼ਨਾ ਕੈਸੀ ਬੇਰਹਿਮ ਹੈ, ਮਨੁੱਖ ਪੁੱਤਰ ਦੀ ਉਮਰ ਲੈ ਕੇ ਵੀ ਨਹੀਂ ਰੱਜਦਾ। ਇਹ ਕਥਾ ਮਨੁੱਖ ਦੀ ਕਾਮ ਵਾਸ਼ਨਾ ਦਾ ਸ਼ਿਖਰ ਹੈ। ਇਸ ਨੇ ਮੌਤ ਨੂੰ ਕਿਹਾ ਸੀ ਕਿ ਮੈਂ ਅਜੇ ਸੰਸਾਰ ਵਿਚ ਤ੍ਰਿਪਤ ਨਹੀਂ ਹੋਇਆ, ਤੂੰ ਮੇਰੇ ਪੁੱਤਰ ਨੂੰ ਲੈ ਜਾ, ਮੈਂ ਸੌ ਸਾਲ ਹੋਰ ਜੀਅ ਲਵਾਂ।

ਵੈਰਾਟ ਰਾਜੇ ਦੇ ਸਾਲੇ ਕ੍ਰੀਚਕ ਸੌ ਭਰਾ ਸਨ। ਸੁੰਦਰ ਰਾਣੀਆਂ ਦੀ ਕੋਈ ਕਮੀ ਨਹੀਂ ਸੀ ਪਰ ਦ੍ਰੋਪਦੀ ਵੱਲ ਮੰਦ ਨਜ਼ਰ ਹੋਈ। ਪਾਂਡਵ ਬਨਵਾਸ ਦੇ ਸਮੇਂ ਵੈਰਾਟ ਸਮਰਾਟ ਕੋਲ ਲੁੱਕ ਕੇ ਸਮਾਂ ਕੱਟ ਰਹੇ ਸਨ। ਸੌ ਭਰਾ ਕ੍ਰੀਚਕ ਭੀਮ ਸੈਨ ਨੇ ਮਾਰ ਦਿੱਤੇ ਸਨ। ਇਹ ਕਥਾਵਾਂ ਨਾਮ ਮਾਤਰ ਹਨ। ਮਨੁੱਖ ਦੀ ਵਾਸ਼ਨਾ ਨਾਲ ਜੋ ਜੋ ਜ਼ੁਲਮ ਹੋਏ ਹਨ, ਉਨ੍ਹਾਂ ਨਾਲ ਅਨੇਕਾਂ ਦਿਲ ਦੁਖੇ ਹਨ। ਅਨੇਕਾਂ ਘਰ ਤਬਾਹ ਹੋਏ ਹਨ। ਅਨੇਕਾਂ ਜੀਵਨ ਤਬਾਹ ਹੋਏ ਹਨ ਅਤੇ ਖ਼ਾਸ ਗੱਲ ਇਹ ਕਿ ਜੋ ਜੋ ਸਿਰਜਣਾ ਹੋਣੀ ਸੀ ਉਸਦੇ ਇਵਜ਼ ਵਿਚ ਮਨੁੱਖਤਾ ਦੇ ਪੱਲੇ ਤਬਾਹੀ ਪਈ ਹੈ। ਸੰਸਾਰ ਦਾ ਉਜਾੜਾ ਹੋਇਆ ਹੈ। ਜਿਸ ਘਰ ਨੂੰ ਬਚਾਉਣ ਦੀ ਬਜਾਏ ਰਖਵਾਲੇ ਹੀ ਚਾਰ ਚੁਫੇਰਿਉਂ ਢਾਹ ਰਹੇ ਹੋਣ, ਉਸ ਘਰ ਦੀ ਕੀ ਹਾਲਤ ਹੋਵੇਗੀ। ਅਜਿਹਾ ਹਾਲ ਹੀ ਸੰਸਾਰ ਦਾ ਉਨ੍ਹਾਂ ਬੰਦਿਆਂ ਕੀਤਾ ਹੈ ਜਿਨ੍ਹਾਂ ਦਾ ਕਾਮ, ਸਿਰਜਣਾ ਨਾ ਬਣ ਕੇ, ਵਾਸ਼ਨਾ ਬਣ ਗਿਆ ਸੀ। ਸੰਸਾਰ ਵਿਚ ਕੋਈ ਵੀ ਅਜਿਹਾ ਮਹਾਂਪੁਰਖ ਨਹੀਂ ਹੋਇਆ ਜਿਸ ਵਿਚ ਕਾਮ ਨਾ ਹੋਵੇ। ਕਾਮ ਅਜਿਹੀ ਸ਼ਕਤੀ ਹੈ ਜਿਸ ਬਿਨਾਂ

ਜੀਵਨ ਅਸੰਭਵ ਹੈ। ਫ਼ਰਕ ਇੰਨਾ ਹੈ ਕਿ ਉਨ੍ਹਾਂ ਦਾ ਕਾਮ ਕਾਮਨਾ ਨਹੀਂ ਬਣਿਆ, ਵਾਸ਼ਨਾ ਨਹੀਂ ਬਣਿਆ। ਉਨ੍ਹਾਂ ਨੇ ਕਾਮ ਤੋਂ ਸਿਰਫ਼ ਸਿਰਜਣਾ ਦਾ ਭਾਵ ਲਿਆ ਹੈ। ਉਨ੍ਹਾਂ ਇਸ ਸ਼ਕਤੀ ਨਾਲ ਆਪਣੇ ਜੀਵਨ ਨੂੰ ਸਿਰਜਿਆ ਹੈ। ਜਿਨ੍ਹਾਂ ਦਾ ਜੀਵਨ ਸੰਪੂਰਨ ਜੀਵਨ ਹੋ ਗਿਆ ਉਨ੍ਹਾਂ ਮਨੁੱਖਾਂ ਤੋਂ ਸੁੱਤੇ ਹੀ ਜੀਵਨ ਸਿਰਜਣਾ ਹੋਈ ਹੈ ਅਤੇ ਮਨੁੱਖਤਾ ਦਾ ਭਲਾ ਹੋਇਆ ਹੈ। ਮਨੁੱਖ ਕਾਮ ਤੋਂ ਮੁਕਤ ਨਹੀਂ ਹੋ ਸਕਦਾ ਪਰ ਇਹ ਕਾਮਨਾ ਤੋਂ ਮੁਕਤ ਹੋ ਸਕਦਾ ਹੈ। ਇਹ ਵਾਸ਼ਨਾ ਤੋਂ ਮੁਕਤ ਹੋ ਸਕਦਾ ਹੈ। ਕਾਮ ਦਾ ਸਬੰਧ ਸਰੀਰ ਨਾਲ ਹੈ, ਕਾਮਨਾ-ਵਾਸ਼ਨਾ ਦਾ ਸਬੰਧ ਮਨ ਨਾਲ ਹੈ।

ਕਾਮਨਾ-ਮੁਕਤ ਜੀਵਨ, ਸਿਰਜਣਾਤਮਕ ਜੀਵਨ ਹੋਵੇਗਾ। ਵਾਸ਼ਨਾ ਅਧੀਨ ਜੀਵਨ ਕਾਮੀ ਹੋਵੇਗਾ, ਪਰਤਨ ਗਾਮੀ ਹੋਵੇਗਾ, ਸਾਰਾ ਜੀਵਨ ਭਟਕਣਾ ਵਿਚ ਗੁਜ਼ਰ ਜਾਵੇਗਾ। ਵਾਸ਼ਨਾ ਦੀ ਤ੍ਰਿਪਤੀ ਫਿਰ ਵੀ ਨਹੀਂ ਹੋਵੇਗੀ। ਅਜਿਹੇ ਮਨੁੱਖ ਦੇ ਤਰ ਜਾਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

ਗੁਰੂ ਗੋਬਿੰਦ ਸਿੰਘ ਜੀ ਫ਼ਰਮਾਉਂਦੇ ਹਨ :—

**ਅੰਗਨਾ ਅਧੀਨ ਏਕ ਗਿਆਨ ਕੇ ਬਿਹੀਨ**
**ਕਾਮ ਕ੍ਰੋਧ ਮੇ ਪ੍ਰਬੀਨ ਛੀਨ ਕੈਸੇ ਲੈ ਤਰਤ ਹੈ॥**

ਅਜਿਹਾ ਜੀਵਨ ਜਾਂ ਤਾਂ ਔਰਤ ਦਾ ਗ਼ੁਲਾਮ ਹੋਵੇਗਾ ਜਾਂ ਔਰਤ ਦੇ ਅਧੀਨ ਹੋਵੇਗਾ। ਉਹ ਔਰਤ ਨੂੰ ਪੁੱਛਿਆਂ ਬਿਨਾਂ ਇਕ ਕਦਮ ਵੀ ਨਹੀਂ ਪੁੱਟ ਸਕੇਗਾ ਜਾਂ ਔਰਤ 'ਤੇ ਜ਼ੁਲਮ ਕਰਨ ਵਾਲਾ ਬਲਾਤਕਾਰੀ ਹੋਵੇਗਾ।

ਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ ਕਿ ਕੈਸੇ ਗਏ ਗੁਜ਼ਰੇ ਇਹ ਕਾਮੀ ਪੁਰਸ਼ ਹਨ ਜੋ ਔਰਤ ਦੀ ਮਰਜ਼ੀ ਬਿਨਾਂ ਗੁਰੂ ਦੀ ਗੱਲ ਵੀ ਨਹੀਂ ਸੁਣ ਸਕਦੇ :—

**ਜੋਰਾਂ ਦਾ ਆਖਿਆ ਪੁਰਖ ਕਮਾਵਦੇ॥**
**ਸੇ ਅਪਵਿਤ ਅਮੇਧ ਖਲਾ॥**

(ਸਲੋਕ ਮਹਲਾ ੪, ਪੰਨਾ ੩੦੮)

ਦੂਸਰੇ ਉਹ ਹਨ ਜੋ ਔਰਤ 'ਤੇ ਜ਼ੁਲਮ ਕਰਦੇ ਹਨ, ਜਿਨ੍ਹਾਂ ਦਾ ਜੀਵਨ ਬਲਾਤਕਾਰੀ ਹੈ, ਅਜਿਹਾ ਬੰਦਾ ਵੀ ਨਰਕਗਾਮੀ ਹੈ।

ਦੋਵਾਂ ਢੰਗਾਂ ਨਾਲ ਹੀ ਤ੍ਰਿਪਤੀ ਨਹੀਂ, ਅੰਦਰ ਦਾ ਦੁੱਖ ਨਹੀਂ ਮੁੱਕਦਾ।

**ਜੇ ਲਖ ਇਸਤ੍ਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥**
**ਬਿਨੁ ਸਤਿਗੁਰ ਸੁਖ ਨਾ ਪਾਵਹੀ ਫਿਰਿ ਫਿਰਿ ਜੋਨੀ ਪਾਹਿ॥**

(ਸਿਰੀ ਰਾਗੁ ਮਹਲਾ ੩, ਪੰਨਾ ੨੬)

**ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ॥**
**ਦਿਨਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥**

(ਧਨਾਸ਼ਰੀ ਮਹਲਾ ੫, ੬੭੨)

ਦੇਇ ਕਿਵਾੜ ਅਨਿਕ ਪੜਦੇ ਮਹਿ ਪਰਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥

(ਸੋਰਠਿ ਮਹਲਾ ੫, ਪੰਨਾ ੬੧੬)

ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥
ਨਿਜ ਨਾਰੀ ਕੇ ਸੰਗ ਨੇਹੁ ਤੁਮ ਨਿਤ ਬਢੀਅਹੁ॥
ਪਰ ਨਾਰੀ ਕੀ ਸੇਜ ਭੂਲ ਸੁਪਨੈ ਹੂੰ ਨਾ ਜਈਅਹੁ॥

ਅਸਲ ਵਿਚ ਇਸ ਵਿਕਾਰ ਦੀ ਜੜ੍ਹ ਕੋਈ ਨਾਰੀ ਨਹੀਂ। ਇਸ ਵਿਕਾਰ ਦੀ ਜੜ੍ਹ ਕਾਮਨਾ ਹੈ, ਵਾਸ਼ਨਾ ਹੈ। ਇਹ ਵਾਸ਼ਨਾ ਅੰਜਨ ਹੈ, ਇਹੀ ਕਾਲਖ਼ ਹੈ। ਜਿਸ ਦਿਨ ਅੰਦਰੋਂ ਵਾਸ਼ਨਾ ਮੁਕਦੀ ਹੈ ਉਸੇ ਦਿਨ ਸੰਸਾਰ ਦੀਆਂ ਔਰਤਾਂ, ਮਾਵਾਂ, ਧੀਆਂ, ਭੈਣਾਂ ਨਜ਼ਰ ਆਉਂਦੀਆਂ ਹਨ, ਇਸ ਤੋਂ ਪਹਿਲਾਂ ਨਹੀਂ। ਇਹ ਸਮਝਣਾ ਕਿ ਔਰਤਾਂ ਪਰਾਈਆਂ ਹਨ, ਪਹਿਲਾਂ ਇਹ ਸਮਝਣਾ ਜ਼ਰੂਰੀ ਹੈ ਕਿ ਇਹ ਵਾਸ਼ਨਾ ਮੇਰੀ ਨਹੀਂ, ਇਹ ਮਨ ਦੀ ਕਾਲਖ਼ ਹੈ, ਮੈਲ ਹੈ। ਕਾਮ ਸ਼ਕਤੀ ਰੱਬ ਦੀ ਦਾਤ ਹੈ, ਜੀਵਨ ਦਾ ਆਧਾਰ ਹੈ ਪਰ ਕਾਮ ਵਾਸ਼ਨਾ ਇਹ ਆਤਮਿਕ ਮੌਤ ਹੈ ਅਤੇ ਸਰੀਰ ਦਾ ਵਿਨਾਸ਼ ਹੈ।

ਕਾਮੁ ਕ੍ਰੋਧੁ ਕਾਇਆ ਕਉ ਗਾਲੈ॥
ਜਿਉ ਕੰਚਨ ਸੋਹਾਗਾ ਢਾਲੈ॥

(ਮਹਲਾ ੧, ਰਾਮਕਲੀ ਦਖਣੀ ਓਅੰਕਾਰ, ਪੰਨਾ ੯੩੨)

ਨਿਰੰਜਨ ਦੀ ਪ੍ਰਾਪਤੀ ਤਾਂ ਹੀ ਹੋਵੇਗੀ ਜੇ ਕੋਈ ਵਾਸ਼ਨਾ ਦੇ ਅੰਜਨ ਨੂੰ ਵੇਖੇ ਸਮਝੇ ਅਤੇ ਇਹ ਅੰਜਨ ਸਤਿਗੁਰੂ ਦੀ ਪਵਿੱਤਰ ਬਾਣੀ ਦੇ ਨਾਮ ਜਲ ਨਾਲ ਮਨ ਧੁਪੇਗਾ। ਫਿਰ ਕਾਮ ਜੀਵਨ ਦੀ ਸ਼ਕਤੀ ਨਜ਼ਰ ਆਵੇਗਾ। ਇਹ ਸਿਰਜਣਾਤਮਕ ਸ਼ਕਤੀ ਹੋਵੇਗਾ। ਇਹ ਸੇਵਾ ਬਣੇਗਾ, ਸਿਮਰਨ ਬਣੇਗਾ, ਨਿਰੰਜਨ ਨਾਲ ਮੇਲ ਪ੍ਰਾਪਤੀ ਦਾ ਸਾਧਨ ਬਣੇਗਾ।

ਕਾਮ ਮਨੁੱਖ ਦਾ ਮਿੱਤਰ ਹੈ ਜੇ ਸਿਰਜਣਾ ਸ਼ਕਤੀ ਬਣੇ।
ਕਾਮ ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਣ ਹੈ,
ਜੇ ਇਹ ਕਾਮਨਾ ਬਣੇ, ਵਾਸ਼ਨਾ ਬਣੇ।

ਕਾਮ-ਵਾਸ਼ਨਾ ਅਧੀਨ ਮਨੁੱਖ ਦੇ ਸੁਖ-ਦੁੱਖ ਦਾ ਵਰਣਨ ਬਾਣੀ ਵਿਚ ਇਸ ਤਰ੍ਹਾਂ ਕੀਤਾ ਹੈ :—

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
ਘਰੀ ਮੁਹਤ ਰੰਗ ਰਸ ਮਾਣਹਿ, ਫਿਰਿ ਬਹੁਰਿ ਬਹੁਰਿ ਪਛੁਤਾਵਹਿ॥

(ਆਸਾ ਮਹਲਾ ੫, ਪੰਨਾ ੪੦੩)

ਕਬੀਰ ਸਾਹਿਬ ਫ਼ਰਮਾਉਂਦੇ ਹਨ :—

ਇਸ ਤਨ ਮਨ ਮਧੇ ਮਦਨ ਚੋਰ॥
ਜਿਨਿ ਗਿਆਨ ਰਤਨੁ ਹਿਰਿਲੀਨ ਮੋਰ॥

(ਬਸੰਤ ਕਬੀਰ ਜੀ, ਪੰਨਾ ੧੧੯੪)

ਇਸ ਵਾਸ਼ਨਾ ਦਾ ਭੂਤ ਜਿਸ ਮਨ ਵਿਚ ਜਾਗ ਪਵੇ ਉਸ ਮਨ ਦਾ ਟਿਕਣਾ ਬੜਾ ਹੀ ਮੁਸ਼ਕਲ ਹੈ, ਫਿਰ ਭਾਵੇਂ ਕੋਈ ਜੋਗੀ ਹੋਵੇ, ਜੰਗਮ ਹੋਵੇ, ਭਾਵੇਂ ਸੰਨਿਆਸੀ ਹੋਵੇ, ਸਭਨਾਂ ਉੱਤੇ ਇਸ ਕਾਮਨਾ ਦਾ ਜਾਲ ਪਿਆ ਹੋਇਆ ਹੈ। ਸਭ ਫਾਂਸੀ ਵਿਚ ਫਸੇ ਹੋਏ ਹਨ। ਜੰਗਲਾਂ ਵਿਚ ਬੈਠੇ ਤਪੱਸਵੀ ਅਪਸਰਾਂ ਦੇ ਸੁਪਨੇ ਦੇਖਦੇ ਪਏ ਹਨ।

ਪਾਪੀ ਹੀਐ ਮਹਿ ਕਾਮੁ ਬਸਾਇ॥
ਮਨੁ ਚੰਚਲੁ ਯਾਂਤੇ ਗਹਿਓ ਨਾ ਜਾਇ॥
ਜੋਗੀ ਜੰਗਮ ਅਰੁ ਸੰਨਿਆਸ॥
ਸਭ ਹੀ ਪਰਿ ਡਾਰੀ ਇਹ ਫਾਸ॥

(ਬਸੰਤ ਮਹਲਾ ੯, ਪੰਨਾ ੧੧੮੬)

ਇਸ ਵਾਸ਼ਨਾ ਦੇ ਕਾਰਨ ਮਨੁੱਖ ਨਰਕਗਾਮੀ ਬਣਦਾ ਹੈ, ਜੋਨੀਆਂ ਵਿਚ ਭਟਕਦਾ ਹੈ। ਇਹ ਵਾਸ਼ਨਾ ਮਨੁੱਖ ਦਾ ਚਿੱਤ ਚੁਰਾ ਲੈਂਦੀ ਹੈ, ਤਿੰਨਾਂ ਲੋਕਾਂ ਵਿਚ ਇਸਦੀ ਪਹੁੰਚ ਹੈ। ਮਨੁੱਖ ਦਾ ਜਪ-ਤਪ-ਸ਼ੀਲ ਵਿਨਾਸ਼ ਕਰ ਦੇਂਦੀ ਹੈ। ਮਾਮੂਲੀ ਸਮੇਂ ਦੇ ਰਸ ਲਈ ਮਨੁੱਖ ਕੰਗਾਲ ਹੋ ਜਾਂਦਾ ਹੈ। ਜੀਵਨ ਦਾ ਅਮੁੱਲ ਧਨ, ਅਮੁੱਲ ਸ਼ਕਤੀ ਗੁਆ ਬੈਠਦਾ ਹੈ। ਚੰਚਲ ਹੋ ਜਾਂਦਾ ਹੈ। ਕੋਈ ਉਚ-ਨੀਚ ਇਸ ਤੋਂ ਨਹੀਂ ਬਚਿਆ। ਸਤਿਗੁਰੂ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ, ਹੇ ਕਾਮ, ਤੇਰਾ ਡਰ ਅਕਾਲ ਪੁਰਖ ਦੀ ਕ੍ਰਿਪਾ ਨਾਲ ਤੇ ਸਾਧ ਸੰਗਤ ਦੀ ਓਟ ਨਾਲ ਹੀ ਦੂਰ ਹੋ ਸਕਦਾ ਹੈ।

ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ॥
ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ॥
ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ॥
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ॥ ੪੬॥

(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ ੧੩੫੮)

ਜੇ ਕੋਈ ਮਨੁੱਖ ਸਰੀਰ ਦੀ ਸ਼ਕਤੀ ਨੂੰ ਮੁਕਾ ਕੇ ਸਮਝੇ ਕਿ ਮੇਰੇ ਵਿਚ ਕਾਮ ਨਹੀਂ, ਅਜਿਹਾ ਹੋ ਸਕਦਾ ਹੈ ਉਹ ਮਨੁੱਖ ਅੰਨ ਪਾਣੀ ਬੰਦ ਕਰਕੇ ਸਰੀਰ ਕਮਜ਼ੋਰ ਕਰ ਲਵੇ ਪਰ ਅਜਿਹਾ ਮਨੁੱਖ ਨਾ ਜ਼ਿੰਦਾ ਹੋਵੇਗਾ ਨਾ ਮੁਰਦਾ। ਅਜਿਹਾ ਮਨੁੱਖ ਤਾਂ ਇੰਝ ਹੋਵੇਗਾ ਜਿਵੇਂ ਕਿਸੇ ਗੱਡੀ ਦਾ ਪੈਟਰੋਲ ਖ਼ਤਮ ਹੋ ਜਾਵੇ ਤੇ ਗੱਡੀ ਖੜ੍ਹੀ ਹੋ ਜਾਵੇ। ਫਿਰ ਕਿਤੇ ਪੈਟਰੋਲ ਮਿਲ ਗਿਆ ਤਾਂ ਗੱਡੀ ਫਿਰ ਚੱਲ ਪਵੇਗੀ। ਗੱਡੀ ਖੜ੍ਹੀ ਨਹੀਂ ਕਰਨੀ, ਚਲਾਉਣੀ ਹੈ। ਗੱਡੀ ਖੜ੍ਹੀ ਕਰਨ ਲਈ ਨਹੀਂ ਬਣਾਈ ਗਈ, ਚਲਾਉਣ ਵਾਸਤੇ ਬਣਾਈ ਗਈ ਹੈ। ਸਰੀਰਕ ਗੱਡੀ ਨੂੰ ਗੁਰਮਤਿ ਗਿਆਨ ਨਾਲ ਸਹੀ ਦਿਸ਼ਾ ਦੇਣੀ ਹੈ ਤਾਂਕਿ ਇਹ ਸਰੀਰਕ ਗੱਡੀ ਮਨੁੱਖ ਨੂੰ ਠੀਕ ਥਾਂ ਪਹੁੰਚਾ ਸਕੇ।

ਕਾਮ ਅੰਜਨ ਨੂੰ ਅਸੀਂ ਜੀਵਨ ਤੋਂ ਅਲਹਿਦਾ ਨਹੀਂ ਕਰ ਸਕਦੇ। ਇਸੇ ਦੇ ਵਿਚ ਰਹਿੰਦਿਆਂ ਹੀ ਪਰਮ ਪੁਰਖ ਨਿਰੰਜਨ ਦੀ ਪ੍ਰਾਪਤੀ ਕਰਨੀ ਹੈ। ਬਸ ਗੁਰ-ਜੁਗਤੀ ਢੰਗ ਉਹੀ ਹੈ ਜੋ ਸਿਧਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਦੱਸਿਆ ਸੀ ਕਿ :—

**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੈ॥**

(ਪੰਨਾ ੯੩੮)

ਮਨੁੱਖ ਦੇ ਜੀਵਨ ਵਿਚੋਂ ਜੇਕਰ ਵਿਅਰਥ ਝੜ ਜਾਵੇ ਤਾਂ ਮਗਰ ਸਕਾਰਥ ਰਹਿ ਜਾਏਗਾ। ਕਾਮ ਨਿਰੰਜਨ ਦਾ ਬਣਾਇਆ ਹੈ। ਇਹ ਨਿਰੰਜਨ ਦੇ ਰਸਤੇ ਵਿਚ ਰੋਕ ਨਹੀਂ। ਪਰ ਵਾਸ਼ਨਾ ਮਨੁੱਖ ਦੇ ਮਨ ਦੀ ਉਪਜ ਹੈ। ਇਹ ਵਿਅਰਥ ਸਿਰ ਦਰਦੀ ਹੈ। ਇਸ ਦੀ ਕੋਈ ਲੋੜ ਨਹੀਂ। ਇਹ ਨਿਰੰਜਨ ਦੇ ਰਸਤੇ ਵਿਚ ਰੋਕ ਹੈ। ਇਸ ਨੂੰ ਸਤਿਗੁਰੂ ਦੀ ਕ੍ਰਿਪਾ ਦੁਆਰਾ ਛੱਡਿਆ ਜਾ ਸਕਦਾ ਹੈ ਅਤੇ ਸੰਸਾਰ ਵਿਚ ਰਹਿੰਦਿਆਂ ਹੀ ਨਿਰੰਜਨ ਦੀ ਪ੍ਰਾਪਤੀ ਹੋ ਸਕਦੀ ਹੈ।

ਜਿਸ ਮਨੁੱਖ ਦੇ ਕਾਮ ਨਾਲ ਵਾਸ਼ਨਾ ਨਹੀਂ ਜੁੜੀ, ਅਜਿਹਾ ਮਨੁੱਖ ਤਾਂ ਗ੍ਰਿਹਸਤੀ ਹੁੰਦਾ ਹੋਇਆ ਵੀ ਬਹੁਤ ਸੰਜਮੀ ਹੋਵੇਗਾ। ਗੁਰੂ ਦੇ ਵਿਚਾਰ ਉਸਦੇ ਹਿਰਦੇ ਵਿਚ ਹੋਣਗੇ :—

**ਬ੍ਰਹਮਚਰਜ ਤੇ ਤੇਜ ਸਵਾਯਾ।**
**ਬ੍ਰਹਮਚਰਜ ਤੇ ਸਭ ਕਿਛ ਪਾਯਾ।**

ਜਿਸਦੇ ਅੰਦਰ ਵਾਸ਼ਨਾ ਜਾਗ ਪਵੇ ਅਜਿਹਾ ਬੰਦਾ ਸਾਰੀਆਂ ਹੱਦਾਂ ਤੋੜ ਜਾਂਦਾ ਹੈ। ਰਾਮਾਇਣ ਵਿਚ ਲਿਖਿਆ ਹੈ ਕਿ ਬਾਲੀ ਨੂੰ ਰਾਮ ਨੇ ਜਦੋਂ ਛੁਪਾ ਕੇ ਤੀਰ ਮਾਰਿਆ ਸੀ ਤਾਂ ਬਾਲੀ ਨੇ ਕਿਹਾ ਸੀ :—

**ਧਰਮ ਹੇਤ ਅਵਤਰਿਉ ਗੁਸਾਈ।**
**ਮਾਰਿਓ ਮੋਹਿ ਬਿਆਧ ਕੀ ਨਿਆਈ।**
**ਮੈ ਬੈਰੀ ਸੁਗ੍ਰੀਵ ਪਿਆਰਾ।**
**ਕਾਰਨ ਕਵਨ ਨਾਥ ਮੋਹਿ ਮਾਰਾ।**

ਰਾਮ ਨੇ ਅੱਗੋਂ ਉੱਤਰ ਦਿੱਤਾ ਸੀ ਕਿ ਬਾਲੀ ਜਿਹੜਾ ਮਨੁੱਖ ਛੋਟੇ ਭਰਾ ਦੀ ਇਸਤਰੀ, ਭੈਣ ਅਤੇ ਪੁੱਤਰ ਦੀ ਇਸਤਰੀ ਵੱਲ ਬੁਰੀ ਨਜ਼ਰ ਨਾਲ ਵੇਖਦਾ ਹੈ ਜੋ ਕਿ ਬੇਟੀ ਸਮਾਨ ਹੁੰਦੀਆਂ ਹਨ ਉਸ ਮਨੁੱਖ ਨੂੰ ਮਾਰ ਦੇਣ ਦਾ ਕੋਈ ਪਾਪ ਨਹੀਂ ਹੁੰਦਾ।

**ਅਨੁਜ ਬਧੂ ਭਗਨੀ ਸੁਤ ਨਾਰੀ।**
**ਸੁਨ ਸਠ ਯੇ ਕੰਨਿਆ ਸਮਚਾਰੀ।**
**ਇਨ੍ਹੇ ਕੁਦ੍ਰਿਸ਼ਟ ਬਿਲੋਕੈ ਜੋਈ।**
**ਤਾਹਿ ਬਧੇ ਕਿਛ ਪਾਪ ਨਾ ਹੋਈ।**

ਇਸ ਵਿਚ ਕੋਈ ਦੋ ਵਿਚਾਰ ਨਹੀਂ ਕਿ ਕਾਮ-ਵਾਸ਼ਨਾ ਦੇ ਵਹਿਣ ਵਿਚ ਰੁੜ੍ਹੇ ਹੋਏ ਬੰਦਿਆਂ ਨੇ ਆਪਣੀਆਂ ਧੀਆਂ, ਭੈਣਾਂ ਦਾ ਖ਼ਿਆਲ ਨਹੀਂ ਕੀਤਾ ਪਰ ਜਿਸਨੇ ਗੁਰੂ ਦੀ ਮੱਤ ਲੈ ਕੇ ਮਾਨਸਿਕ ਰੁਚੀਆਂ ਨੂੰ ਵੇਖਿਆ, ਪਰਖਿਆ, ਉਨ੍ਹਾਂ ਨੇ ਸੰਸਾਰ ਲਈ ਜੀਵਨ ਨਮੂਨਾ ਪੇਸ਼ ਕੀਤਾ ਹੈ ਅਤੇ ਅੰਜਨ ਵਿਚ ਹੀ ਨਿਰੰਜਨ ਦੀ ਪ੍ਰਾਪਤੀ ਕਰ ਲਈ।

ਸਤਿਗੁਰਾਂ ਨੇ ਗ੍ਰਹਿਸਤੀਆਂ ਤੇ ਜੋਗੀਆਂ, ਤਿਆਗੀਆਂ ਨੂੰ ਉਪਦੇਸ਼ ਕਰਦਿਆਂ ਕਿਹਾ ਹੈ ਗ੍ਰਿਹਸਤੀ ਅਜਿਹਾ ਬਣ ਕਿ ਮਨ ਦੀ ਵਾਸ਼ਨਾ 'ਤੇ ਕਾਬੂ ਪਾ।

ਸਾਖੀਕਾਰਾਂ ਗ੍ਰਹਿਸਤੀ ਮਹਾਂਪੁਰਖਾਂ ਲਈ ਐਸਾ ਲਿਖਿਆ ਹੈ ਕਿ ਪਤਨੀ ਵੱਲ ਦ੍ਰਿਸ਼ਟੀ ਭਰ ਕੇ ਵੇਖਿਆ ਤੇ ਪੁੱਤਰ ਪੈਦਾ ਹੋ ਗਿਆ। ਪਤਨੀ ਨੂੰ ਲੌਂਗ ਜਾਂ ਇਲੈਚੀ ਦੇ ਦਿੱਤੀ ਤੇ ਪੁੱਤਰ ਪੈਦਾ ਹੋ ਗਿਆ। ਇਹ ਸਾਨੂੰ ਸਭ ਨੂੰ ਪਤਾ ਹੈ ਕਿ ਅਕਾਲ ਪੁਰਖ ਨੇ ਸ੍ਰਿਸ਼ਟੀ ਦੀ ਉਤਪਤੀ ਲਈ ਜੋ ਚਾਰ ਖਾਣੀਆਂ ਰਚੀਆਂ ਹਨ ਉਹ ਹਨ—ਅੰਡਜ, ਜੇਰਜ, ਸੇਤਜ, ਉਤਭੁਜ। ਇਨ੍ਹਾਂ ਵਿਚੋਂ ਮਨੁੱਖਤਾ ਦੀ ਉਤਪਤੀ ਜੇਰਜ ਤੋਂ ਹੈ, ਲੌਂਗਾਂ ਇਲੈਚੀਆਂ ਜਾਂ ਦ੍ਰਿਸ਼ਟੀ ਤੋਂ ਨਹੀਂ।

ਪਰ ਲਿਖਣ ਵਾਲਿਆਂ ਇਸ ਗੱਲ ਵਿਚ ਆਦਰ, ਅਦਬ ਤੇ ਸ਼ਰਧਾ ਸਮਝੀ ਹੈ। ਇਹ ਵੀ ਸੱਚ ਹੈ ਕਿ ਸੰਸਾਰ ਵਿਚ ਆਏ ਮਹਾਂਪੁਰਸ਼ ਗ੍ਰਿਹਸਤੀ ਹੁੰਦੇ ਹੋਏ ਵੀ ਵਾਸ਼ਨਾ ਤੋਂ ਮੁਕਤ ਸਨ।

ਹੋ ਸਕਦਾ ਹੈ ਕਿ ਕੋਈ ਤਿਆਗੀ ਬਣ ਕੇ ਵੀ ਵਾਸ਼ਨਾ ਤੋਂ ਮੁਕਤ ਨਾ ਹੋਵੇ। ਐਸਾ ਮਨੁੱਖ ਖਾਲਸਈ ਜੋਤ ਨੇ ਪੈਦਾ ਕੀਤਾ ਹੈ ਜੋ ਸੰਸਾਰ ਸਮੁੰਦਰ ਵਿਚ ਰਹਿੰਦਾ ਹੋਇਆ ਵਾਸਨਾ ਤੋਂ ਮੁਕਤ ਹੈ। ਜਿਹੜਾ ਕਾਮ-ਵਾਸ਼ਨਾ ਤੋਂ ਮੁਕਤ ਹੋ ਜਾਵੇ ਉਹ ਕ੍ਰੋਧ, ਲੋਭ, ਮੋਹ, ਅਹੰਕਾਰ ਵਾਸ਼ਨਾ ਤੋਂ ਵੀ ਮੁਕਤ ਹੋ ਜਾਵੇਗਾ। ਉਸਦਾ ਮੋਖ ਦਾ ਰਸਤਾ ਖੁਲ੍ਹ ਜਾਂਦਾ ਹੈ।

**ਸੋ ਗਿਰਹੀ ਜੋ ਨਿਗ੍ਰਹੁ ਕਰੈ॥**
**ਜਪੁ ਤਪੁ ਸੰਜਮ ਭਿਖਿਆ ਕਰੈ॥**
**ਪੁੰਨ ਦਾਨ ਕਾ ਕਰੇ ਸਰੀਰੁ॥**
**ਸੋ ਗਿਰਹੀ ਗੰਗਾ ਕਾ ਨੀਰੁ॥**

(ਸਿਧ ਗੋਸਟਿ, ਮਹਲਾ ੧, ਪੰਨਾ ੯੫੨)

ਜੋਗੀਆਂ ਲਈ ਕਿਹਾ ਸੀ ਘਰ ਤਿਆਗਿਆਂ ਨਿਰੰਜਨ ਨਹੀਂ ਮਿਲਣਾ। ਅਸਲ ਜੁਗਤੀ ਇਹੀ ਹੈ ਜਿਸ ਜੁਗਤੀ ਸਦਕਾ ਨਿਰੰਜਨ ਨਾਲ ਮੇਲ ਹੋਵੇਗਾ।

**ਜੋਗੁ ਨਾ ਖਿੰਥਾ ਜੋਗ ਨ ਡੰਡੈ ਜੋਗ ਨ ਭਸਮ ਚੜਾਈਐ॥**
**ਜੋਗੁ ਨ ਮੁੰਦੀ, ਮੂੰਡਿ ਮੁਡਾਇਐ ਜੋਗੁ ਨਾ ਸਿੰਙੀ ਵਾਈਐ॥**
**ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥**
**ਗਲੀ ਜੋਗੁ ਨ ਹੋਈ॥**

ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥
ਜੋਗੁ ਨ ਦੇਸਿ ਦੇਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥
ਸਤਿਗੁਰ ਭੇਟੇ ਤ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
ਨਿਝਰ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਤਉ ਪਾਈਐ॥

(ਸੂਹੀ ਮਹਲਾ ੧, ਪੰਨਾ ੭੩੦)

ਇਕ ਨੌਜੁਆਨ ਇਕ ਸਾਧੂ ਨੂੰ ਘਰ ਲੈ ਆਇਆ। ਕਿਸੇ ਦੱਸਿਆ ਸੀ ਕਿ ਸਾਧੂ ਲਾਟਰੀ ਦਾ ਨੰਬਰ ਦੱਸ ਦੇਂਦੇ ਹਨ, ਕੱਖੋਂ ਲੱਖ ਕਰ ਦੇਂਦੇ ਹਨ। ਸਾਧੂ ਨੇ ਦੋ ਚਾਰ ਦਿਨ ਵਿਚ ਇਤਬਾਰ ਬਣਾਇਆ। ਲੋਕ ਆਉਣ ਲੱਗ ਪਏ ਪਰ ਸਾਧੂ ਲੋਕਾਂ ਨੂੰ ਕੋਲ ਨਾ ਬੈਠਣ ਦੇਵੇ, ਸਾਖੀਆਂ ਸੁਣਾਵੇ, ਮੈਂ ਇਸ ਬੰਦੇ ਨੂੰ ਗਾਲ੍ਹੀਆਂ ਦਿੱਤੀਆਂ, ਉਸ ਦਾ ਘਰ ਧਨ ਨਾਲ ਭਰ ਗਿਆ, ਇਸ ਮਨੁੱਖ ਨੂੰ ਡੰਡਾ ਮਾਰਿਆ, ਉਸ ਦੇ ਘਰ ਪੁੱਤਰ ਜੰਮ ਪਿਆ।

ਇਕ ਦਿਨ ਕਹਿਣ ਲੱਗਾ ਬੇਟਾ, ਲਿਆ ਤੈਨੂੰ ਕੁਝ ਦੇ ਜਾਈਏ। ਕੁਝ ਸੋਨਾ ਲਿਆ। ਨੌਜੁਆਨ ਨੇ ਪਤਨੀ ਦੀਆਂ ਵਾਲੀਆਂ ਦੇ ਦਿੱਤੀਆਂ। ਸਾਧੂ ਨੇ ਦੋ ਵਾਲੀਆਂ ਦੀਆਂ ਚਾਰ ਕਰਕੇ ਵਾਪਸ ਦੇ ਦਿੱਤੀਆਂ। ਬਜ਼ੁਰਗ ਸਾਧੂ ਦੀ 80 ਸਾਲ ਦੀ ਉਮਰ ਸੀ, ਭਰੋਸਾ ਬਣ ਗਿਆ। ਹੋਰ ਸੱਜਣਾਂ ਮਿੱਤਰਾਂ ਨੂੰ ਪਤਾ ਲੱਗਾ, ਸਭ ਨੇ ਸੋਨਾ ਦਿੱਤਾ। ਸਾਧੂ ਰਾਤ ਨੂੰ ਪਤਾ ਨਹੀਂ ਕਿੱਥੇ ਚਲਾ ਗਿਆ। ਬਜ਼ੁਰਗੀ ਵਿਚ ਕਾਮ- ਵਾਸ਼ਨਾ, ਲੋਭ-ਵਾਸ਼ਨਾ ਬਣ ਸਕਦੀ ਹੈ। ਸਤਿਗੁਰਾਂ ਨੇ ਜੋਗੀਆਂ ਨੂੰ ਕਿਹਾ ਸੀ ਬੇਸ਼ੱਕ ਸਨਮਾਨ ਵਾਸ਼ਨਾ ਹੀ ਹੋਵੇ, ਵਾਸ਼ਨਾ ਵਾਸ਼ਨਾ ਹੀ ਹੈ, ਤੈਨੂੰ ਲੈ ਡੁੱਬੇਗੀ। ਕੋਈ ਘਰੋਂ ਬਾਹਰ ਚਲਾ ਜਾਏ ਉਜਾੜ ਵਿਚ, ਪਰਿਵਾਰ ਨਾਲ ਨਹੀਂ। ਮਨ ਤਾਂ ਨਾਲ ਹੈ। ਮਨ ਦਾ ਸੁਭਾਅ ਹੈ ਜਿਸ ਕੰਮ ਤੋਂ ਰੋਕੋ ਉਹੀ ਇਹ ਕਰੇਗਾ। ਮਨ ਦਾ ਦਮਨ ਨਹੀਂ, ਵਾਸ਼ਨਾਵਾਂ ਦਾ ਦਰਸ਼ਨ ਹੀ ਇਨ੍ਹਾਂ ਤੋਂ ਮੁਕਤ ਕਰੇਗਾ। ਗੁਰੂ ਦੀ ਮੱਤ ਇਹੀ ਹੈ ਕਿ ਕਾਮ ਕਾਮਨਾ ਨਾ ਬਣੇ, ਕਾਮਨਾ ਸ਼ਕਤੀ ਸਿਰਫ਼ ਸਿਮਰਨ ਬਣੇ, ਫਿਰ ਅੰਜਨ ਵਿਚ ਰਹਿੰਦਿਆਂ ਨਿਰੰਜਨ ਦੀ ਪ੍ਰਾਪਤੀ ਹੋਵੇਗੀ।





# ਕਰੋਧ

ਅਚਾਰੀਆ ਦ੍ਰੋਣ ਪਾਂਡਵਾਂ ਤੇ ਕੌਰਵਾਂ ਰਾਜਕੁਮਾਰਾਂ ਨੂੰ ਪੜ੍ਹਾ ਰਿਹਾ ਸੀ। ਪਾਠ ਸੀ—ਕ੍ਰੋਧ ਬਹੁਤ ਬੁਰਾ ਹੈ, ਕ੍ਰੋਧ ਮਤ ਕਰੋ। ਕ੍ਰੋਧ ਮਨੁੱਖ ਦੀ ਬੁੱਧੀ ਦਾ ਵਿਨਾਸ਼ ਕਰ ਦੇਂਦਾ ਹੈ। ਦੂਸਰੇ ਦਿਨ ਪੁੱਛਿਆ ਪਾਠ ਯਾਦ ਹੋ ਗਿਆ ਹੈ? ਬਾਕੀ ਸਭ ਨੇ ਕਿਹਾ ਯਾਦ ਹੋ ਗਿਆ ਹੈ ਪਰ ਯੁਧਿਸ਼ਟਰ ਨੇ ਕਿਹਾ ਮੈਨੂੰ ਯਾਦ ਨਹੀਂ ਹੋਇਆ। ਪੰਜ ਦਿਨ ਬੀਤ ਗਏ ਯੁਧਿਸ਼ਟਰ ਕਹੇ ਮੈਨੂੰ ਯਾਦ ਨਹੀਂ ਹੋਇਆ। ਅਚਾਰੀਆ ਨੂੰ ਕ੍ਰੋਧ ਆ ਗਿਆ। ਉਸਨੇ ਕਿਹਾ ਮੇਰੇ ਪਾਸ ਆ। ਜਦੋਂ ਯੁਧਿਸ਼ਟਰ ਪਾਸ ਗਿਆ ਤਾਂ ਅਚਾਰੀਆ ਨੇ ਪੁੱਛਿਆ ਪਾਠ ਕਿਉਂ ਨਹੀਂ ਯਾਦ ਹੋਇਆ। ਯੁਧਿਸ਼ਟਰ ਨੇ ਕਿਹਾ ਦੋ ਕਾਰਨ ਹੋ ਸਕਦੇ ਹਨ, ਜਾਂ ਮੇਰੇ ਪੜ੍ਹਨ ਵਿਚ ਫ਼ਰਕ ਹੈ ਜਾਂ ਤੁਹਾਡੇ ਪੜ੍ਹਾਉਣ ਵਿਚ ਫ਼ਰਕ ਹੈ। ਅਚਾਰੀਆ ਇਹ ਗੱਲ ਸੁਣਦਿਆਂ ਹੀ ਅੱਗ ਬਗੋਲਾ ਹੋ ਗਿਆ, ਅੱਖਾਂ ਲਾਲ ਹੋ ਗਈਆਂ, ਬੁਲ੍ਹ ਫਰਕਣ ਲੱਗ ਪਏ, ਆਪੇ ਤੋਂ ਬਾਹਰ ਹੋ ਗਿਆ ਤੇ ਯੁਧਿਸ਼ਟਰ ਦੇ ਮੂੰਹ 'ਤੇ ਥੱਪੜ ਮਾਰ ਦਿੱਤਾ।

ਥੱਪੜ ਖਾ ਕੇ ਯੁਧਿਸ਼ਟਰ ਨੇ ਕਿਹਾ, ਅਚਾਰੀਆ ਬਹੁਤ ਬਹੁਤ ਧੰਨਵਾਦ ਹੈ। ਪਾਠ ਵੀ ਯਾਦ ਹੋ ਗਿਆ ਹੈ ਅਤੇ ਕ੍ਰੋਧ ਦੇ ਸਾਖਿਆਤ ਦਰਸ਼ਨ ਵੀ ਹੋ ਗਏ ਹਨ। ਹੁਣ ਇਹ ਪਾਠ ਕਦੀ ਨਹੀਂ ਭੁੱਲੇਗਾ। ਕ੍ਰੋਧ ਬੜਾ ਬੁਰਾ ਹੈ, ਇਸ ਨੇ ਤਾਂ ਤੁਹਾਨੂੰ ਵੀ ਹਰਾ ਦਿੱਤਾ ਹੈ ਹੁਣ ਦੱਸੋ ਇਸ ਤੋਂ ਬਚੀਏ ਕਿਵੇਂ?

ਅਚਾਰੀਆ ਸ਼ਰਮਸਾਰ ਹੋ ਕੇ ਕਹਿਣ ਲੱਗਾ, ਪ੍ਰਭੂ ਦੀ ਕ੍ਰਿਪਾ ਨਾਲ।

ਕਰੋਧ ਕੀ ਹੈ? ਇਸ ਦੇ ਬਾਰੇ ਕੋਈ ਸਥੂਲ ਰੂਪ ਵਿਚ ਨਹੀਂ ਦੱਸਿਆ ਜਾ ਸਕਦਾ। ਹਾਂ ਇੰਨਾ ਹੀ ਕਿਹਾ ਜਾ ਸਕਦਾ ਹੈ ਕਿ ਕਰੋਧ ਇਕ ਭਾਵ ਦਾ ਵੇਗ ਹੈ, ਜਿਸ ਵਿਚ ਮਨੁੱਖ ਸਮਾਨ ਨਹੀਂ ਰਹਿ ਜਾਂਦਾ। ਮਨੁੱਖ ਦਾ ਚਿਹਰਾ ਉਹ ਨਹੀਂ ਰਹਿ ਜਾਂਦਾ ਜੋ ਸਮਾਨ ਅਵਸਥਾ ਵਿਚ ਹੁੰਦਾ ਹੈ। ਮਨੁੱਖ ਦੇ ਬੋਲਾਂ ਵਿਚ ਫ਼ਰਕ ਆ ਜਾਂਦਾ ਹੈ, ਆਵਾਜ਼ ਉੱਚੀ ਹੋ ਜਾਂਦੀ ਹੈ ਤੇ ਤੇਜ਼ ਹੋ ਜਾਂਦੀ ਹੈ। ਸ਼ਬਦਾਂ ਵਿਚ ਆਦਰ-ਸਤਿਕਾਰ ਨਹੀਂ ਰਹਿ ਜਾਂਦਾ। ਦੂਸਰੇ ਪ੍ਰਤੀ ਆਖੇ ਸ਼ਬਦ ਬੇ-ਅਦਬੀ ਦੇ ਹੁੰਦੇ ਹਨ। ਇਸ ਤੋਂ ਅੱਗੇ ਮਨੁੱਖ ਗਾਲ੍ਹੀਆਂ ਤੱਕ ਆ ਜਾਂਦਾ ਹੈ। ਇਸ ਤੋਂ ਅੱਗੇ ਮਨੁੱਖ ਥੱਪੜ, ਘਸੁੰਨ-ਮੁੱਕੀਂ ਤੱਕ ਵੀ ਜਾਂਦਾ ਹੈ। ਤਲਵਾਰ ਤੋਂ ਲੈ ਕੇ ਬੰਦੂਕ ਤੱਕ ਦੀ ਵਰਤੋਂ ਕਰਦਾ ਹੋਇਆ ਦੂਸਰੇ ਨੂੰ ਮਾਰਨ ਵਾਸਤੇ ਹਰ ਤਰ੍ਹਾਂ ਦੇ ਹਥਿਆਰ ਦੀ ਵਰਤੋਂ ਕਰਦਾ ਹੈ।

ਅਸੀਂ ਕਹਿ ਸਕਦੇ ਹਾਂ ਕਿ ਕਰੋਧ ਉਹ ਭਾਵ ਦਾ ਵੇਗ ਹੈ, ਜਿਸ ਨਾਲ ਜੋ ਵੀ ਕਰਮ ਹੁੰਦਾ ਹੈ ਉਹ ਵਿਨਾਸ਼ਕਾਰੀ ਹੁੰਦਾ ਹੈ। ਸਾਨੂੰ ਗ਼ੁੱਸਾ ਉਸ 'ਤੇ ਆਉਂਦਾ ਹੈ ਜੋ ਸਾਡੀ ਮਰਜ਼ੀ ਦੇ ਖ਼ਿਲਾਫ਼ ਕੁਝ ਕਹੇ। ਜਿਹੜਾ ਮਨੁੱਖ ਮਨੁੱਖ ਦੇ ਵਿਚਾਰ ਨੂੰ ਠੇਸ ਪਹੁੰਚਾਵੇ, ਸਰੀਰ ਨੂੰ ਦੁੱਖ ਦੇਵੇ, ਧਨ ਦਾ ਨੁਕਸਾਨ ਕਰੇ, ਕਿਸੇ ਨਿਕਟਵਰਤੀ ਪਿਆਰੇ ਨੂੰ ਦੁੱਖ ਦੇਵੇ, ਉਸ 'ਤੇ ਗ਼ੁੱਸਾ ਆਉਂਦਾ ਹੈ। ਕਰੋਧ ਨੂੰ ਵਿਦਵਾਨਾਂ ਨੇ ਅਗਨੀ ਵੀ ਕਿਹਾ ਹੈ ਕਿ ਇਸ ਵਿਚ ਮਨੁੱਖ ਦੇ ਗੁਣ ਸੜ ਜਾਂਦੇ ਹਨ। ਮਨੁੱਖ ਦੀ ਸ਼ਾਂਤੀ ਸੜ ਜਾਂਦੀ ਹੈ। ਮਨੁੱਖ ਦਾ ਹਿਰਦਾ ਤਪ ਜਾਂਦਾ ਹੈ। ਕਰੋਧੀ ਹਿਰਦੇ ਵਿਚ ਸ਼ੁਭ ਗੁਣਾਂ ਦਾ ਪੱਲਰਨਾ ਬਹੁਤ ਮੁਸ਼ਕਲ ਹੋ ਜਾਂਦਾ ਹੈ।

ਕਰੋਧ ਭਰਪੂਰ ਹਿਰਦੇ ਵਿਚ ਨਿਰੰਜਨ ਦਾ ਨਿਵਾਸ ਕਿਵੇਂ ਹੋ ਸਕਦਾ ਹੈ? ਮਾਮੂਲੀ ਮਹਿਮਾਨ ਵੀ ਘਰ ਆਵੇ ਤਾਂ ਅਸੀਂ ਉਸ ਲਈ ਸੁੱਖ ਸ਼ਾਂਤੀ ਦਾ ਮਾਹੌਲ ਤਿਆਰ ਕਰਦੇ ਹਾਂ ਪਰ ਜਿਸ ਹਿਰਦੇ ਵਿਚ ਕਰੋਧ ਦੀ ਅਗਨੀ ਬਲ ਰਹੀ ਹੋਵੇ ਉੱਥੇ ਪਰਮਾਤਮਾ ਕਿਵੇਂ ਵੱਸੇ। ਫਿਰ ਵੀ ਕਰੋਧ ਅੰਜਨ ਦੇ ਵਿਚ ਹੀ ਨਿਰੰਜਨ ਦੀ ਪ੍ਰਾਪਤੀ ਕਰਨੀ ਹੈ। ਅਸੀਂ ਭਲੀ-ਭਾਂਤ ਜਾਣਦੇ ਹਾਂ ਕਿ ਜਿਉਂ-ਜਿਉਂ ਅਗਨੀ ਸ਼ੁੱਧ ਹੁੰਦੀ ਜਾਵੇਗੀ, ਕਾਲਖ਼ ਨਹੀਂ ਬਣੇਗੀ। ਅੰਜਨ ਬਣਾਉਣ ਵਾਸਤੇ ਅੱਗ ਦਾ ਬਲਣਾ ਜ਼ਰੂਰੀ ਹੈ। ਪਹਿਲੇ ਅੱਗ ਬਲਦੀ ਸੀ ਤਾਂ ਮਕਾਨ ਦੀ ਛੱਤ ਕਾਲੀ ਹੁੰਦੀ ਸੀ। ਬਰਤਨ ਕਾਲੇ ਹੁੰਦੇ ਸਨ। ਅੱਜ ਗੈਸ ਚੁੱਲ੍ਹੇ 'ਤੇ ਬਰਤਨ ਪਹਿਲੇ ਵਾਂਗੂੰ ਕਾਲੇ ਨਹੀਂ ਹੁੰਦੇ। ਗੈਸ ਦਾ ਪ੍ਰਕਾਸ਼ ਲੱਕੜੀ ਅਤੇ ਗੋਹਿਆਂ ਦੀ ਅੱਗ ਤੋਂ ਸ਼ੁੱਧ ਹੈ। ਬਲਬ ਦਾ ਪ੍ਰਕਾਸ਼ ਕਿੰਨਾ ਸ਼ੁੱਧ ਹੈ ਜਿਸ ਨਾਲ ਅੰਦਰ ਪ੍ਰਕਾਸ਼ ਤਾਂ ਹੈ ਪਰ ਬਲਬ ਨੂੰ ਕਾਲਖ਼ ਨਹੀਂ ਲੱਗਦੀ। ਮੂਰਛਤ ਮਨ ਵਿਚ ਕਰੋਧ ਵੀ ਮੈਲਾ ਹੁੰਦਾ ਹੈ, ਕਾਮ ਵੀ ਮੈਲਾ ਹੁੰਦਾ ਹੈ। ਉਸਦਾ ਕਾਰਨ ਇਹ ਹੁੰਦਾ ਹੈ ਕਿ ਮੂਰਛਤ ਮਨ ਵਿਚ ਵਾਸ਼ਨਾ ਪ੍ਰਬਲ ਹੁੰਦੀ ਹੈ। ਵਾਸ਼ਨਾਵਾਂ ਦੀ ਪੂਰਤੀ ਦੇ ਸੁਪਨੇ ਇਹ ਮਨ ਹਮੇਸ਼ਾਂ ਲੈਂਦਾ ਰਹਿੰਦਾ ਹੈ। ਕਰੋਧ ਦਾ ਜਜ਼ਬਾ ਜਿਸ ਸੱਤਾ ਤੋਂ ਬਣਦਾ ਹੈ ਉਹ ਮੂਲ ਸੱਤਾ ਜੀਵਨ ਦਾ ਤੇਜ ਹੈ। ਕਦੀ ਕਰੋਧ ਨਾਲ ਮਨ ਦੀ ਵਾਸ਼ਨਾ ਨਾ ਜੁੜੇ ਤਾਂ ਕਰੋਧ ਜੀਵਨ ਦਾ ਤੇਜ ਬਣੇਗਾ। ਕਰੋਧ ਸੱਤਾ ਦੀ ਦਿਸ਼ਾ ਤਬਦੀਲ ਹੋ ਜਾਏ ਤਾਂ ਉਹੀ ਮਨੁੱਖ ਮਹਾਨ ਖ਼ਿਮਾਵਾਨ ਹੋ ਸਕਦਾ ਹੈ। ਕਿਸੇ ਨੇ ਕੁਝ ਕਿਹਾ ਹੈ, ਅਜਿਹਾ ਕਿਹਾ ਹੈ, ਜਿਸ ਨਾਲ ਗ਼ੁੱਸਾ ਆਉਣਾ ਚਾਹੀਦਾ ਸੀ। ਜੇ ਗ਼ੁੱਸਾ ਨਹੀਂ ਆਇਆ ਤਾਂ ਉਹ ਮਨੁੱਖ ਮਹਾਨ ਧੀਰਜਵਾਨ ਹੈ, ਖ਼ਿਮਾਵਾਨ ਹੈ। ਜਿਸਦਾ ਕਰੋਧ ਕਾਬੂ ਵਿਚ ਹੈ, ਉਹ ਮਨੁੱਖ ਸ਼ਕਤੀਆਂ ਦਾ ਭੰਡਾਰ ਬਣ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਨੂੰ ਮੱਕੇ ਵਿਚ ਜੀਵਨ ਹਾਜੀ ਨੇ ਲੱਤ ਮਾਰੀ ਸੀ ਤੇ ਗ਼ਾਲ੍ਹੀਆਂ ਦਿੱਤੀਆਂ ਸਨ। ਇਸ ਵਧੀਕੀ ਨਾਲ ਕਰੋਧ ਆਉਣਾ ਚਾਹੀਦਾ ਸੀ ਪਰ ਉਸ ਹਿਰਦੇ ਵਿਚ ਕਰੋਧ ਹੈ ਹੀ ਨਹੀਂ ਸੀ। ਉਨ੍ਹਾਂ ਜੀਵਨ ਹਾਜੀ ਨੂੰ ਪਰਮਾਤਮਾ

ਦੀ ਸਰਬ-ਵਿਆਪਕਤਾ ਦੇ ਦਰਸ਼ਨ ਕਰਵਾ ਦਿੱਤੇ ਸਨ। ਗੁਰੂ ਅਮਰਦਾਸ ਜੀ ਨੂੰ ਦਾਤੂ ਜੀ ਨੇ ਉਸ ਵੇਲੇ ਛਾਤੀ ਵਿਚ ਲੱਤ ਮਾਰੀ ਸੀ ਜਿਸ ਵੇਲੇ ਉਨ੍ਹਾਂ ਦੀ ਉਮਰ 77 ਸਾਲ ਸੀ ਅਤੇ ਗੁਰਗੱਦੀ 'ਤੇ ਬੈਠਣ ਦਾ ਸਨਮਾਨ ਪ੍ਰਾਪਤ ਸੀ। ਦਾਤੂ ਜੀ ਨੇ ਨਾ ਸਤਿਗੁਰਾਂ ਦੇ ਬੁਢਾਪੇ ਦਾ ਖ਼ਿਆਲ ਕੀਤਾ ਅਤੇ ਨਾ ਹੀ ਗੁਰਗੱਦੀ ਦੀ ਵਡਿਆਈ ਨੂੰ ਧਿਆਨ ਵਿਚ ਰੱਖਿਆ। ਇਸ ਹਾਲਤ ਵਿਚ ਆਮ ਮਨੁੱਖ ਨੂੰ ਕਰੋਧ ਆ ਸਕਦਾ ਹੈ ਪਰ ਗੁਰੂ ਅਮਰਦਾਸ ਜੀ ਨੂੰ ਗ਼ੁੱਸਾ ਨਹੀਂ ਆਇਆ। ਕਦੀ ਆਇਆ ਸੀ ਜਦੋਂ ਜੋਗੀ ਦੇ ਕਹਿਣ 'ਤੇ ਖਡੂਰ ਦੇ ਜੱਟਾਂ ਨੇ ਸਤਿਗੁਰੂ ਅੰਗਦ ਦੇਵ ਜੀ ਨੂੰ ਖਡੂਰ ਤੋਂ ਬਾਹਰ ਕੱਢ ਦਿੱਤਾ ਸੀ। ਗੁਰੂ ਅਮਰਦਾਸ ਜੀ ਨੇ ਕਿਹਾ ਸੀ, ਗੁਰੂ ਵੀ ਨਗਰੋਂ ਗਏ ਬਰਸਾਤ ਵੀ ਨਹੀਂ ਆਈ। ਹੁਣ ਇਕ ਕੰਮ ਕਰੋ, ਜੋਗੀ ਨੂੰ ਭੋਰੇ ਵਿਚੋਂ ਬਾਹਰ ਕੱਢੋ। ਜਿਸ ਖੇਤ ਵਿਚ ਸੂਰਜ ਛਿਪਣ ਤੋਂ ਪਹਿਲੇ ਜੋਗੀ ਨੂੰ ਲੈ ਜਾਓਗੇ, ਬਰਸਾਤ ਆ ਜਾਵੇਗੀ। ਬਰਸਾਤ ਆਈ ਸੀ ਤੇ ਇਸੇ ਖਿੱਚਾ ਧੂਹੀ ਵਿਚ ਜੋਗੀ ਦਾ ਅੰਤ ਹੋ ਗਿਆ ਸੀ। ਸਤਿਗੁਰੂ ਅੰਗਦ ਦੇਵ ਜੀ ਪਾਸ ਜਦੋਂ ਘੈਰੇ ਜੱਟਾਂ ਨੂੰ ਨਾਲ ਲੈ ਕੇ ਬਾਬਾ ਅਮਰਦਾਸ ਜੀ ਪੁੱਜੇ ਸਨ ਤਾਂ ਸਤਿਗੁਰਾਂ ਕਿਹਾ ਸੀ, ਅਮਰਦਾਸ ਜੀ, ਤੁਸੀਂ ਕੀ ਕੀਤਾ ਹੈ? ਜੋਗੀ ਨੇ ਸਾਨੂੰ ਨਗਰੋਂ ਕੱਢਿਆ ਸੀ, ਤੁਸੀਂ ਜੋਗੀ ਨੂੰ ਸੰਸਾਰ ਤੋਂ ਹੀ ਕੱਢ ਦਿੱਤਾ ਹੈ, ਇਹ ਵਧੀਕੀ ਹੋਈ ਹੈ।

ਅਮਰਦਾਸ ਜੀ ਨੇ ਕਿਹਾ ਸੀ ਕਿ ਸਤਿਗੁਰੂ ਜੀ ਜੋਗੀ ਦੀ ਵਧੀਕੀ ਤੋਂ ਗ਼ੁੱਸਾ ਆ ਗਿਆ ਸੀ, ਮੈਨੂੰ ਖਿਮਾ ਕਰ ਦਿਉ। ਸਤਿਗੁਰਾਂ ਕਿਹਾ ਸੀ ਕਿ ਗ਼ੁੱਸਾ ਅੰਦਰ ਹੈ ਤਾਂ ਹੀ ਬਾਹਰ ਆਇਆ ਹੈ। ਜੋਗੀ ਤਾਂ ਇਕ ਬਹਾਨਾ ਸੀ। ਜੋਗੀ ਦੀ ਵਧੀਕੀ ਪਹਿਲਾਂ ਮੇਰੇ ਨਾਲ ਹੋਈ ਹੈ। ਤੁਹਾਨੂੰ ਤਾਂ ਬੜੀ ਦੇਰ ਬਾਅਦ ਪਤਾ ਲੱਗਾ ਹੈ। ਮੈਨੂੰ ਗ਼ੁੱਸਾ ਕਿਉਂ ਨਹੀਂ ਆਇਆ ਕਿਉਂਕਿ ਮੇਰੇ ਅੰਦਰ ਗ਼ੁੱਸਾ ਹੈ ਹੀ ਨਹੀਂ ਸੀ। ਜੋਗੀ ਨੇ ਬਾਲਟੀ ਵਹਾਈ ਹੈ ਪਰ ਅੰਦਰਲੇ ਖੂਹ ਵਿਚ ਕੇਵਲ ਖਿਮਾ ਭਰੀ ਸੀ। ਖਿਮਾ ਬਾਹਰ ਆ ਗਈ ਹੈ। ਸਿੱਖੀ ਦੀ ਸਾਧਨਾ ਇਹੀ ਹੈ ਕਿ ਆਪਣਾ ਅੰਦਰ ਵੇਖੋ।

ਉਹੀ ਬਾਬਾ ਅਮਰਦਾਸ ਅੱਜ ਗੁਰੂ ਅਮਰਦਾਸ ਜੀ ਹਨ। ਅੱਜ ਅੰਦਰਲੇ ਖੂਹ ਵਿਚ ਖਿਮਾ ਹੈ, ਕਰੋਧ ਨਹੀਂ। ਦਾਤੂ ਨੇ ਬਾਲਟੀ ਵਹਾਈ ਹੈ ਪਰ ਅੰਦਰੋਂ ਕਰੋਧ ਬਾਹਰ ਨਹੀਂ ਆਉਂਦਾ, ਖਿਮਾ ਬਾਹਰ ਆਉਂਦੀ ਹੈ। ਦਾਤੂ ਜੀ ਦੀ ਲੱਤ ਫੜ ਲੈਂਦੇ ਹਨ ਤੇ ਕਹਿੰਦੇ ਹਨ :—

ਇਕ ਤੌ ਸੇਵਾ ਕਰਤ ਰਹਯੋ ਹੌਂ।
ਦੁਤੀਆ ਬਿਯਾ ਤੇ ਬਿਰਧ ਭਯੌ ਹੌਂ।
ਯਾਂ ਤੇ ਅਧਿਕ ਸਰੀਰ ਕਠੋਰਾ।
ਤੁਮਰੇ ਚਰਨ ਮ੍ਰਿਦੁਲ ਨਹਿ ਥੋਰਾ।

ਸੇਵਾ ਕਰਦਿਆਂ ਹੱਡੀਆਂ ਸਖ਼ਤ ਹੋ ਗਈਆਂ ਹਨ। ਉਮਰ ਵਡੇਰੀ ਹੋ ਗਈ ਹੈ ਪਰ ਸਤਿਗੁਰੂ ਦੇ ਸ਼ਹਿਜ਼ਾਦੇ ਦਾਤੂ ਜੀ, ਤੁਹਾਡੇ ਚਰਨ ਕੋਮਲ ਹਨ, ਕਿਤੇ ਚੋਟ ਤਾਂ ਨਹੀਂ ਆਈ?

ਇਕ ਪਤਨੀ ਬੜੀ ਹੀ ਕ੍ਰੋਧੀ ਸੀ। ਪਤੀ ਬਹੁਤ ਠੰਢੇ ਸੁਭਾਅ ਦਾ ਸੀ। ਪਤਨੀ ਗੱਲ ਗੱਲ 'ਤੇ ਲੜਦੀ ਸੀ। ਇਕ ਦਿਨ ਪਤੀ ਦਾ ਧਿਆਨ ਆਇਆ ਕਿ ਇਹ ਚਾਰ ਦਿਨ ਪੇਕੇ ਜਾ ਆਵੇ, ਮੈਂ ਚੈਨ ਦੀ ਨੀਂਦ ਸੌਂ ਲਵਾਂਗਾ। ਉਸ ਨੇ ਕਿਹਾ, ਜਾ ਚਾਰ ਦਿਨ ਮਾਤਾ ਪਿਤਾ ਨੂੰ ਮਿਲ ਆ। ਪਤਨੀ ਦੇ ਅੰਦਰ ਕ੍ਰੋਧ ਸੀ ਉਹ ਤਾਂ ਮਾਚਿਸ ਦੀ ਡੱਬੀ ਸੀ। ਜ਼ਰਾ ਕੁ ਤੀਲੀ ਰਗੜਣ ਦੀ ਦੇਰ ਸੀ, ਕਹਿਣ ਲੱਗੀ, ਤੂੰ ਮੈਨੂੰ ਘਰੋਂ ਕੱਢਣਾ ਚਾਹੁੰਦਾ ਹੈਂ। ਉਹ ਕਹਿਣ ਲੱਗਾ ਚਲੋ ਮੈਂ ਜਾ ਆਉਂਦਾ ਹਾਂ। ਉਹ ਤਿਆਰ ਹੋ ਕੇ ਨਦੀ ਦੇ ਕਿਨਾਰੇ ਪੁੱਜ ਗਿਆ ਪਰ ਪਤਨੀ ਵੀ ਪੁੱਜ ਗਈ। ਕਹਿਣ ਲੱਗੀ ਪੇਕੇ ਮੇਰੇ ਹਨ ਤੇਰਾ ਉਥੇ ਕੀ ਕੰਮ ਹੈ। ਮੈਂ ਜਾਵਾਂਗੀ। ਪਤੀ ਕਿਹਾ ਦੋਵੇਂ ਜਾਂਦੇ ਹਾਂ। ਆ ਬੇੜੀ ਵਿਚ ਬੈਠੀਏ। ਪਤਨੀ ਨੇ ਕਿਹਾ, ਤੂੰ ਚਾਹੁੰਦਾ ਹੈਂ ਇਸਨੂੰ ਨਦੀ ਵਿਚ ਧੱਕਾ ਦੇ ਦਿਆਂਗਾ, ਮੈਂ ਤੇਰੇ ਨਾਲ ਨਹੀਂ ਬੈਠਦੀ।

ਪਤਨੀ ਨੇ ਵੇਖਿਆ ਕਿ ਕੁਝ ਲੋਕ ਗਊ ਦੀ ਪੂਛ ਫੜ ਕੇ ਨਦੀ ਤਰ ਰਹੇ ਹਨ। ਇਸਨੇ ਵੀ ਇਕ ਗਾਂ ਦੀ ਪੂਛ ਫੜ ਲਈ। ਜਦੋਂ ਇਹ ਨਦੀ ਵਿਚ ਠਿੱਲ੍ਹ ਹੀ ਗਈ ਤਾਂ ਪਤੀ ਨੇ ਸੁਭਾਵਕ ਕਿਹਾ ਕਿ ਵੇਖੀਂ ਪੂਛ ਛੱਡੀਂ ਨਾ, ਇਹ ਗ਼ੁੱਸੇ ਦੀ ਭਰੀ ਕਹਿਣ ਲੱਗੀ, ਆਹ ਲੈ ਛੱਡ ਦਿੱਤੀ ਹੈ। ਪਤਨੀ ਡੁੱਬ ਗਈ, ਪਤੀ ਲਾਸ਼ ਲੱਭਦਾ ਫਿਰੇ ਤੇ ਉਸ ਪਾਸੇ ਜਾਏ ਜਿਧਰੋਂ ਪਾਣੀ ਆ ਰਿਹਾ ਸੀ। ਲੋਕਾਂ ਪੁੱਛਿਆ ਤੂੰ ਲਾਸ਼ ਉਲਟ ਪਾਸੇ ਕਿਉਂ ਲੱਭਦਾ ਹੈਂ? ਉਸ ਨੇ ਕਿਹਾ ਜੀ ਇਹ ਹੈ ਹੀ ਉਲਟ ਪਾਸੇ ਜਾਣ ਵਾਲੀ ਸੀ। ਲੋਕਾਂ ਪੁੱਛਿਆ ਗੱਲ ਕੀ ਹੋਈ ਸੀ? ਕਹਿਣ ਲੱਗਾ ਜੀ ਨਾ ਕੁਝ ਇਸ ਨੇ ਕੀਤਾ ਹੈ ਨਾ ਮੈਂ ਕੀਤਾ ਹੈ, ਸਭ ਕੁਝ ਕ੍ਰੋਧ ਨੇ ਹੀ ਕੀਤਾ ਹੈ।

ਜਿਸ ਮਨੁੱਖ ਦੇ ਅੰਦਰ ਕਰੋਧ ਹੈ ਉਹ ਮਨੁੱਖ ਬਹਾਨਾ ਕੋਈ ਵੀ ਲੱਭੇ, ਉਹ ਹਰ ਵੇਲੇ ਕਲੇਸ਼ ਪਾਈ ਹੀ ਰੱਖੇਗਾ। ਸ਼ਾਇਦ ਉਸ ਨੂੰ ਵੀ ਪਤਾ ਨਾ ਹੋਵੇ ਕਿ ਹਰ ਵੇਲੇ ਕੋਈ ਨਾ ਕੋਈ ਕਲੇਸ਼ ਮੇਰੇ ਗੱਲ ਕਿਉਂ ਪਿਆ ਰਹਿੰਦਾ ਹੈ। ਅਜਿਹੇ ਬੰਦੇ ਦਾ ਧਿਆਨ ਆਪਣੇ ਵੱਲ ਤਾਂ ਕਦੀ ਜਾਂਦਾ ਹੀ ਨਹੀਂ। ਉਹ ਤਾਂ ਹਮੇਸ਼ਾ ਸੋਚਦਾ ਰਹਿੰਦਾ ਹੈ ਕਿ ਦੁਨੀਆਂ ਹੀ ਠੀਕ ਨਹੀਂ। ਲੋਕ ਮੇਰੇ 'ਤੇ ਵਧੀਕੀ ਕਰਦੇ ਹਨ। ਕਰੋਧੀ ਨੂੰ ਇਹ ਧਿਆਨ ਨਹੀਂ ਆਉਂਦਾ ਕਿ ਕਲੇਸ਼ ਦੀ ਜੜ੍ਹ, ਕਲੇਸ਼ ਦਾ ਬੀਜ ਕਰੋਧ ਮੇਰੇ ਅੰਦਰ ਹੈ। ਇਸ ਗੱਲ ਦਾ ਪਤਾ ਤਾਂ ਸਿਰਫ਼ ਪੂਰੇ ਸਤਿਗੁਰੂ ਨੂੰ ਹੈ।

ਸਤਿਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ :—

**ਹੇ ਕਲਿ ਮੂਲ ਕ੍ਰੋਧੰ, ਕਦੰਚ ਕਰੁਣਾ ਨ ਉਪਰਜਤੇ॥**
**ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ॥**
**ਅਨਿਕ ਸਾਸਨ ਤਾੜੰਤ ਜਮਦੂਤਹ ਤਵ ਸੰਗੇ ਅਧਮੰ ਨਰਹ॥**
**ਦੀਨ ਦੁਖ ਭੰਜਨ ਦਯਾਲ ਪ੍ਰਭੁ, ਨਾਨਕ ਸਰਬ ਜੀਅ ਰਖੵਾ ਕਰੋਤਿ॥**

(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ ੧੩੫੮)

ਹੇ ਝਗੜੇ ਦੇ ਕਲੇਸ਼ ਦੇ ਮੂਲ ਕਰੋਧ, ਤੇਰੇ ਅੰਦਰ ਕਦੇ ਵੀ ਤਰਸ ਪੈਦਾ ਨਹੀਂ

ਹੁੰਦਾ। ਵਿਸ਼ੇ ਵਿਕਾਰਾਂ ਵਿਚ ਗੁਸੇ ਮਨੁੱਖਾਂ ਨੂੰ ਤੂੰ ਵੱਸ ਵਿਚ ਕਰ ਲੈਂਦਾ ਹੈਂ। ਤੇਰੀ ਗ੍ਰਿਫ਼ਤ ਵਿਚ ਆਇਆ ਜੀਵ ਬਾਂਦਰ ਵਾਂਗ ਨੱਚਦਾ ਹੈ। ਤੇਰੀ ਸੰਗਤ ਵਿਚ ਜੀਵਾਂ ਦੀ ਬੜੀ ਨੀਚ ਭਾਵਨਾ ਬਣ ਜਾਂਦੀ ਹੈ। ਦੀਨਾਂ ਦੇ ਦੁੱਖਾਂ ਦਾ ਨਾਸ ਕਰਨ ਵਾਲਾ ਰਹਿਮਤ ਦਾ ਘਰ ਪਰਮਾਤਮਾ ਹੀ ਇਸ ਕਰੋਧ ਤੋਂ ਜੀਵਾਂ ਦੀ ਰਖਵਾਲੀ ਕਰ ਸਕਦਾ ਹੈ।

ਕਰੋਧ ਕੀ ਹੈ? ਇਸ ਦੀ ਪਰਿਭਾਸ਼ਾ ਤਾਂ ਅੱਜ ਤੱਕ ਕਿਸੇ ਦਿੱਤੀ ਨਹੀਂ। ਹਾਂ, ਇਸ ਗੱਲ ਦਾ ਚਰਚਾ ਹੈ ਕਿ ਕਰੋਧੀ ਕੀ-ਕੀ ਕਰਦਾ ਹੈ। ਕਰੋਧ ਤੋਂ ਕਲੇਸ਼ ਪੈਦਾ ਹੁੰਦੇ ਹਨ। ਕਰੋਧੀ ਮਨ ਵਿਚ ਤਰਸ ਰਹਿਮ ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ। ਕਰੋਧੀ ਮਨੁੱਖ ਬੰਦੇ ਤੋਂ ਬਾਂਦਰ ਬਣ ਜਾਂਦਾ ਹੈ। ਇਹ ਵੀ ਸੱਚ ਹੈ ਕਿ ਕਰੋਧ ਅਜਿਹੀ ਸ਼ਕਤੀ ਹੈ ਕਿ ਕਰੋਧ ਵਿਚ ਮਨੁੱਖ ਜਿੰਨਾ ਦੌੜ ਸਕਦਾ ਹੈ, ਸਮਾਨ ਅਵਸਥਾ ਵਿਚ ਉੱਨਾ ਨਹੀਂ ਦੌੜ ਸਕਦਾ। ਕਰੋਧ ਵਿਚ ਜਿੰਨੀ ਵਜ਼ਨਦਾਰ ਚੀਜ਼ ਉਠਾ ਸਕਦਾ ਹੈ, ਸਮਾਨ ਅਵਸਥਾ ਵਿਚ ਨਹੀਂ ਉਠਾ ਸਕਦਾ ਪਰ ਇਹ ਵੀ ਸੱਚ ਹੈ ਕਿ ਉਸ ਵਕਤ ਹੋਸ਼ ਨਹੀਂ ਰਹਿੰਦੀ। ਕੋਈ ਅਜਿਹਾ ਰਸਤਾ ਨਿਕਲ ਆਵੇ ਕਿ ਇਹ ਸ਼ਕਤੀ ਵੀ ਜਾਗ ਪਵੇ ਅਤੇ ਕੰਮ ਵੀ ਉਸਾਰੂ ਹੋਣ। ਮਨੁੱਖ ਦੀ ਹੋਸ਼ ਵੀ ਬਣੀ ਰਹੇ। ਗੁਰਮਤਿ ਨੇ ਅਜਿਹਾ ਮਾਰਗ ਦਿੱਤਾ ਹੈ ਜਿੱਥੇ ਕਰੋਧ ਸੁਭਾਵਕ ਹੀ ਵਿਨਾਸ਼ ਦੀ ਦਿਸ਼ਾ ਮਨੁੱਖ ਨੂੰ ਦੇਂਦਾ ਹੈ। ਸਤਿਗੁਰਾਂ ਇਸ ਸ਼ਕਤੀ ਨੂੰ ਪਰਉਪਕਾਰ ਦਾ ਉਮਾਹ ਦਿੱਤਾ ਹੈ।

**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥**
**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥**

(ਸੁਖਮਨੀ ਸਾਹਿਬ)

ਕਰੋਧ ਤੋਂ ਕੋਈ ਅੰਜਨ ਪੈਦਾ ਹੋਇਆ ਹੈ ਤਾਂ ਉਹ ਕਲੇਸ਼ ਹੈ, ਝਗੜਾ ਹੈ। ਇਹ ਵੀ ਯਾਦ ਰੱਖਣਾ ਹੈ ਕਿ ਅਗਨੀ ਹੱਥ ਨਹੀਂ ਆਉਂਦੀ, ਕਾਲਖ਼ ਅੰਜਨ ਹੱਥ ਵਿਚ ਆਉਂਦਾ ਹੈ, ਇਹ ਸਥੂਲ ਹੈ।

ਫਿਰ ਜ਼ਰੂਰੀ ਹੈ ਕਿ ਜਿੱਥੇ ਝਗੜਾ ਹੋਵੇ ਉੱਥੇ ਉਸਦੀ ਜੜ੍ਹ ਕਰੋਧ ਵੀ ਹੋਵੇ। ਪਰ ਜਿਨ੍ਹਾਂ ਨੂੰ ਅੰਜਨ ਵਿਚ ਰਹਿ ਕੇ ਨਿਰੰਜਨ ਦੀ ਪ੍ਰਾਪਤੀ ਹੋ ਗਈ ਉਹ ਕਲੇਸ਼ ਵਿਚ ਖੜ੍ਹੇ ਹਨ ਪਰ ਦ੍ਰਿਸ਼ਟਾ ਬਣ ਕੇ ਵੇਖ ਰਹੇ ਹਨ ਪਰ ਪਰਉਪਕਾਰ ਦੇ ਉਮਾਹ ਵਿਚ ਹਨ, ਕਰੋਧੀ ਨਹੀਂ।

ਯੂਨਾਨ ਦੇ ਪ੍ਰਸਿਧ ਫ਼ਿਲਾਸਫਰ ਸੁਕਰਾਤ ਦੀ ਪਤਨੀ ਬੜੀ ਹੀ ਕ੍ਰੋਧੀ ਸੀ। ਉਸ ਬਾਰੇ ਲਿਖਿਆ ਮਿਲਦਾ ਹੈ ਕਿ ਇਕ ਦਿਨ ਸੁਕਰਾਤ ਕਿਸੇ ਖੋਜ ਵਿਚ ਮਸਤ ਸਨ। ਇਸਨੇ ਕੁਝ ਕਿਹਾ, ਸੁਕਰਾਤ ਨੇ ਉਸ ਪਾਸੇ ਧਿਆਨ ਨਹੀਂ ਦਿੱਤਾ। ਇਹ ਆਟੇ ਵਾਲੀ ਪਰਾਤ ਧੋ ਕੇ ਸਾਫ ਕਰ ਰਹੀ ਸੀ ਜਿਸ ਵਿਚ ਆਟਾ ਘੁਲਿਆ ਸੀ। ਇਸ ਨੇ ਪਰਾਤ ਚੁੱਕੀ ਤੇ ਸੁਕਰਾਤ ਦੇ ਸਿਰ ਵਿਚ ਪਾ ਦਿੱਤੀ।

ਸੁਕਰਾਤ ਨੇ ਵੇਖਿਆ ਤੇ ਮੁਸਕਰਾ ਪਿਆ ਤੇ ਕਿਹਾ ਸੁਣਿਆ ਸੀ ਜੋ ਗਰਜਤੇ

ਹੈਂ ਵੋਹ ਬਰਸਤੇ ਨਹੀਂ ਪਰ ਅੱਜ ਤਾਂ ਇਹ ਕਹਾਵਤ ਝੂਠੀ ਹੋ ਗਈ ਹੈ, ਗਰਜਨ ਵਾਲੇ ਬਰਸ ਗਏ ਹਨ।

ਇਸਦੇ ਇਕ ਸ਼ਿਸ਼ ਨੇ ਕਿਹਾ ਸੀ, ਉਸਤਾਦ ਜੀ ਇਸ ਔਰਤ ਨੂੰ ਛੱਡ ਦਿਉ। ਸੁਕਰਾਤ ਨੇ ਕਿਹਾ ਸੀ ਸ਼ਾਂਤੀ ਪਰਖਣ ਵਾਸਤੇ ਐਸੀ ਕਸਵੱਟੀ ਹਰ ਮਨੁੱਖ ਪਾਸ ਚਾਹੀਦੀ ਹੈ। ਇਹ ਨਾ ਰਹੀ ਤਾਂ ਮੈਨੂੰ ਪਤਾ ਕਿਵੇਂ ਲੱਗੇਗਾ ਕਿ ਮੈਂ ਸ਼ਾਂਤ ਹਾਂ, ਮੈਂ ਨਿਰਕ੍ਰੋਧ ਹਾਂ। ਇਸ ਦੇ ਕਾਰਨ ਹੀ ਤਾਂ ਪਤਾ ਲੱਗ ਰਿਹਾ ਹੈ ਕਿ ਮੇਰਾ ਕ੍ਰੋਧ 'ਤੇ ਕਾਬੂ ਹੈ।

ਜਿਸ ਨਾਲ ਨੇਕੀ ਕੀਤੀ ਹੋਵੇ, ਜਿਸ ਦੇ ਸਿਰ ਅਹਿਸਾਨ ਹੋਣ, ਜਿਸ ਦਾ ਭਲਾ ਕੀਤਾ ਹੋਵੇ, ਅਜਿਹਾ ਮਨੁੱਖ ਜਦੋਂ ਸਾਹਮਣੇ ਆ ਜਾਵੇ ਤਾਂ ਅਜਿਹੇ ਅਕ੍ਰਿਤਘਣ ਨੂੰ ਵੇਖ ਕੇ ਸੁਭਾਵਕ ਹੀ ਗ਼ੁੱਸਾ ਆ ਜਾਂਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਵਿਚ ਅਜਿਹਾ ਮੌਕਾ ਆਇਆ ਸੀ ਪਰ ਉਨ੍ਹਾਂ ਨੂੰ ਗ਼ੁੱਸਾ ਨਹੀਂ ਸੀ ਆਇਆ। ਸਗੋਂ ਪੈਂਦੇ ਖਾਂ ਨੂੰ ਕਿਹਾ ਸੀ :-

**ਚੁਨੀ ਨਮੀ ਜ਼ਨਦ ਜਦਨ ਈਂ ਅਸਤ।**

(ਦਬਸਤਾਨਿ ਮਜ਼ਾਹਬ)

ਭਾਵ ਤਲਵਾਰ ਇੰਜ ਨਹੀਂ, ਇੰਜ ਚਲਾਈਦੀ ਹੈ।

ਗੁਰੂ ਜੀ ਨੇ ਪੈਂਦੇ ਖ਼ਾਂ ਪਠਾਣ ਨੂੰ ਬੜੇ ਪਿਆਰ ਤੇ ਰੀਝਾਂ ਨਾਲ ਪਾਲਿਆ ਸੀ। ਸਤਿਗੁਰੂ ਉਸਦੀ ਜੁਆਨੀ 'ਤੇ ਪ੍ਰਸੰਨ ਸਨ। ਉਸ ਨੂੰ ਹਰ ਸਹੂਲਤ ਦਿੱਤੀ ਸੀ, ਪਰ ਉਹ ਅਕ੍ਰਿਤਘਣ ਸਤਿਗੁਰਾਂ ਨਾਲ ਹੀ ਲੜਨ ਵਾਸਤੇ ਆ ਗਿਆ। ਲੜਦਿਆਂ ਪੈਂਦੇ ਖ਼ਾਂ ਘਾਇਲ ਹੋ ਕੇ ਡਿੱਗ ਪਿਆ। ਸਤਿਗੁਰੂ ਘੋੜੇ ਤੋਂ ਉੱਤਰੇ, ਪੈਂਦੇ ਖ਼ਾਂ ਦਾ ਖ਼ਿਆਲ ਸੀ ਕਿ ਹੁਣ ਤਲਵਾਰ ਨਾਲ ਮੇਰੇ ਦੋ ਟੁਕੜੇ ਕਰ ਦੇਣਗੇ। ਆਖ਼ਰ ਯੋਧੇ ਅਜਿਹਾ ਹੀ ਕਰਦੇ ਹਨ। ਦੁਸ਼ਮਣ ਨੂੰ ਮਾਰ ਦੇਣਾ ਹੀ ਨੀਤੀ ਹੈ ਪਰ ਸਤਿਗੁਰਾਂ ਅਜਿਹਾ ਨਹੀਂ ਕੀਤਾ। ਨਾ ਤਾਂ ਉਸ ਨੂੰ ਬੰਦੀ ਬਣਾਇਆ, ਨਾ ਹੀ ਵਾਰ ਕੀਤਾ ਸਗੋਂ ਕਿਹਾ ਕਿ ਕਲਮਾ ਪੜ੍ਹ, ਖ਼ੁਦਾ ਦੀ ਸਿਫ਼ਤ ਸਾਲਾਹ ਕਰ।

**ਤਵ ਤੁਰਕ ਜਨਮ ਕਲਮਾ ਉਚਾਰ॥**

ਅੰਜਨ ਵਿਚ ਨਿਰੰਜਨ ਨਾਲ ਜੁੜੇ ਹਨ।

ਅਜਿਹਾ ਸਮਾਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਵੀ ਆਇਆ ਸੀ। ਬਚਿੱਤਰ ਨਾਟਕ ਵਿਚ ਉਨ੍ਹਾਂ ਲਿਖਿਆ ਹੈ। ਕਰੋਧ ਨਾਲ ਭਰਿਆ ਸੂਰਮਾ ਹਰੀ ਚੰਦ ਉਨ੍ਹਾਂ ਦੇ ਸਾਹਮਣੇ ਆਇਆ। ਉਸਨੇ ਸਤਿਗੁਰਾਂ ਨੂੰ ਲਲਕਾਰਿਆ ਤੇ ਹਰ ਤਰ੍ਹਾਂ ਦੇ ਉਹ ਸ਼ਬਦ ਵਰਤੇ ਜਿਨ੍ਹਾਂ ਨੂੰ ਸੁਣ ਕੇ ਆਮ ਯੋਧੇ ਨੂੰ ਗ਼ੁੱਸਾ ਆ ਜਾਏ। ਸੂਰਮੇ ਦੂਸਰੇ ਨੂੰ ਲਲਕਾਰਨ ਵੇਲੇ ਕਾਇਰ ਤੇ ਪਾਜੀ ਸ਼ਬਦ ਆਮ ਵਰਤਦੇ ਸਨ। ਪਰ ਸਤਿਗੁਰਾਂ ਨੂੰ ਗ਼ੁੱਸਾ ਨਹੀਂ ਆਇਆ ਸਗੋਂ ਕਿਹਾ, ਹਰੀ ਚੰਦ ਵਾਰ ਕਰ। ਉਸਨੇ ਤ੍ਰਿੰਨ ਵਾਰ ਕੀਤੇ। ਪਹਿਲਾ ਘੋੜੇ ਨੂੰ ਲੱਗਾ, ਦੂਸਰਾ ਕੰਨ ਨੂੰ ਛੋਹ ਕੇ ਨਿਕਲ ਗਿਆ,

ਤੀਸਰਾ ਛਾਤੀ ਵਿਚ ਆ ਲੱਗਾ। ਮਾਮੂਲੀ ਚੁੰਜ ਲੱਗੀ, ਜ਼ਖ਼ਮ ਨਹੀਂ ਆਇਆ।

**ਜਬੈ ਬਾਣ ਲਾਗਿਯੋ ਤਬੈ ਰੋਸ ਜਾਗਯੋ॥**

ਇਹ ਰੋਸ ਕਰੋਧ ਨਹੀਂ ਜੋ ਵਿਸ਼ਈ ਜੀਵਾਂ ਨੂੰ ਵੱਸ ਵਿਚ ਕਰਦਾ ਹੈ। ਇਹ ਕਲੇਸ਼ ਦਾ ਮੂਲ ਨਹੀਂ ਬਲਕਿ ਇਹ ਰੋਸ ਉਹ ਸ਼ਕਤੀ ਹੈ ਜਿਸਨੇ ਸਰੀਰ ਵਿਚ ਬਲ ਸੁਚੇਤ ਕਰ ਦਿੱਤਾ ਹੈ। ਬਾਣ ਚਲਾਉਣ ਦੀ ਸਮਰੱਥਾ ਆ ਗਈ ਹੈ। ਇਸ ਰੋਸ ਵਿਚ ਜੋਸ਼ ਵੀ ਹੈ, ਹੋਸ਼ ਵੀ ਹੈ ਅਤੇ ਅਕਾਲ ਪੁਰਖ ਦੀ ਕ੍ਰਿਪਾ ਦਾ ਅਹਿਸਾਸ ਵੀ ਹੈ।

**ਭਈ ਜੀਤ ਮੇਰੀ ਕ੍ਰਿਪਾ ਕਾਲ ਕੇਰੀ॥**

ਇਹ ਹੈ ਅੰਜਨ ਵਿਚ ਨਿਰੰਜਨ ਦੀ ਪ੍ਰਾਪਤੀ।

ਜਿਹੜੇ ਮਨੁੱਖਾਂ ਦੀ ਕਰੋਧ ਸ਼ਕਤੀ ਦਾ ਨਿਸ਼ਾਨਾ ਬਾਹਰ ਹੈ, ਉਨ੍ਹਾਂ ਸੰਸਾਰ ਦਾ ਵਿਨਾਸ਼ ਕੀਤਾ ਹੈ ਅਤੇ ਆਪਣਾ ਵੀ ਕੋਈ ਵਿਕਾਸ ਨਹੀਂ ਹੋ ਸਕਿਆ। ਸਾਰ ਕੁਤਾਵਲੀ ਵਿਚ ਅਜਿਹਾ ਲਿਖਿਆ ਹੈ ਕਿ ਖਿਮਾ ਨਾਲ ਧਰਮ ਮਨੁੱਖ ਵਿਚ ਟਿੱਕਦਾ ਹੈ। ਕਰੋਧ ਨਾਲ ਧਰਮ ਦਾ ਵਿਨਾਸ਼ ਹੁੰਦਾ ਹੈ।

**ਉਪਜੈ ਧਰਮ ਵਾਕ ਸਤਿਕਰਿ ਅਤਿ॥**
**ਦਯਾ ਦਾਨ ਤੇ ਧਰਮ ਵਧੇ ਨਿਤ॥**
**ਇਸਥਿਤ ਧਰਮ ਖਿੰਮਾ ਕੇ ਸੰਗਾ॥**
**ਧਰਮ ਕ੍ਰੋਧ ਕਰ ਹੋਤ ਵਿਭੰਗਾ॥**

ਪ੍ਰਬੋਧ ਚੰਦ੍ਰ ਨਾਟਕ ਵਿਚ ਅਜਿਹਾ ਲਿਖਿਆ ਹੈ ਕਿ ਕਰੋਧ ਕਹਿੰਦਾ ਹੈ ਕਿ ਮੈਂ ਅੱਖਾਂ ਵਾਲਿਆਂ ਨੂੰ ਅੰਨ੍ਹਾ ਕਰ ਦੇਂਦਾ ਹਾਂ। ਕੰਨਾਂ ਵਾਲਿਆਂ ਨੂੰ ਬੋਲਾ ਕਰ ਦਿੰਦਾ ਹਾਂ। ਧੀਰਜ ਵਾਲਿਆਂ ਨੂੰ ਹੋਛਾ ਕਰ ਦੇਂਦਾ ਹਾਂ। ਚਤੁਰ ਬੰਦਿਆਂ ਨੂੰ ਮੂਰਖ ਬਣਾ ਦਿੰਦਾ ਹਾਂ। ਉਨ੍ਹਾਂ ਦੀ ਮੱਤ ਮਾਰ ਦੇਂਦਾ ਹਾਂ। ਜਿਨ੍ਹਾਂ ਦੇ ਹਿਰਦੇ ਵਿਚ ਮੈਂ ਪੈਰ ਰੱਖਦਾ ਹਾਂ, ਉਹ ਆਪਣੇ ਹਿੱਤ ਦੀ ਗੱਲ ਸੁਣਨ ਵਾਸਤੇ ਵੀ ਤਿਆਰ ਨਹੀਂ ਹੁੰਦੇ।

**ਅੰਧ ਕਰੋ ਦ੍ਰਿਗ ਵੰਤਨ ਕੋ ਸ਼ੁਤਵੰਤਨ ਕੋ ਬਧਰੋ ਕਰ ਡਾਰੋ।**
**ਧ੍ਰਿਤਵੰਤਨ ਕੋ ਸੁ ਅਧੀਰ ਕਰੋ ਅਰ ਚਾਤੁਰ ਕੀ ਮਤ ਦੂਰ ਨਿਵਾਰੋ।**
**ਹਿਤ ਕਾਰਜ ਆਪਨ ਨਾਹਿ ਸੁਨੈ, ਜਿਨਕੇ ਉਰ ਭੀਤਰ ਮੈ ਪਗ ਡਾਰੋ।**

ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ ਕਿ ਜਿਸ ਵਕਤ ਮਨੁੱਖ ਹਿਰਦੇ ਵਿਚ ਕਰੋਧ ਪੈਦਾ ਕਰ ਲੈਂਦਾ ਹੈ ਤਾਂ ਅਜਿਹਾ ਕੋਈ ਪਾਪ ਨਹੀਂ ਜੋ ਮਨੁੱਖ ਨਹੀਂ ਕਰ ਸਕਦਾ। ਮਾਤਾ-ਪਿਤਾ, ਗੁਰੂ ਦੀ ਅਵੱਗਿਆ ਕਰ ਸਕਦਾ ਹੈ। ਜਿਨ੍ਹਾਂ ਨੂੰ ਨਹੀਂ ਮਾਰਨਾ ਸੀ ਉਨ੍ਹਾਂ ਨੂੰ ਜਾਨੋਂ ਮਾਰ ਸਕਦਾ ਹੈ। ਕਠੋਰ ਬਚਨ ਕਹਿ ਸਕਦਾ ਹੈ। ਕਰੋਧ ਵਿਚ ਮਨੁੱਖ ਦੂਸਰੇ ਨੂੰ ਤਾਂ ਮਾਰਦਾ ਹੀ ਹੈ, ਇਹ ਕਈ ਵਾਰ ਕਰੋਧ ਵਿਚ ਆਤਮਘਾਤ ਖ਼ੁਦਕੁਸ਼ੀ ਵੀ ਕਰ ਲੈਂਦਾ ਹੈ।

ਕ੍ਰੋਧੀ ਮਨੁੱਖ ਬਲਵਾਨ ਹੋਵੇਗਾ ਤਾਂ ਦੂਸਰੇ ਨੂੰ ਰੁਆਇਗਾ। ਕਮਜ਼ੋਰ ਹੋਵੇਗਾ ਤਾਂ ਆਪ ਰੋਵੇਗਾ। ਕ੍ਰੋਧੀ ਬਲਵਾਨ ਹੋਵੇਗਾ ਤਾਂ ਕਿਸੇ ਦਾ ਸਿਰ ਪਾੜੇਗਾ, ਕਮਜ਼ੋਰ

ਹੋਵੇਗਾ ਤਾਂ ਆਪਣੇ ਸਿਰ ਵਿਚ ਪੱਥਰ ਮਾਰੇਗਾ। ਆਪਣਾ ਸਿਰ ਪਾੜੇਗਾ। ਕ੍ਰੋਧੀ ਬਲਵਾਨ ਹੋਵੇਗਾ ਤਾਂ ਕਿਸੇ ਦੇ ਗਲ ਵਿਚ ਫਾਹੀ ਪਾਵੇਗਾ, ਕਿਸੇ ਨੂੰ ਦਰਿਆ ਵਿਚ ਸੁੱਟੇਗਾ, ਕਿਸੇ ਨੂੰ ਟ੍ਰੇਨ ਥੱਲੇ ਧੱਕਾ ਦੇਵੇਗਾ ਪਰ ਕ੍ਰੋਧੀ ਕਮਜ਼ੋਰ ਹੋਵੇਗਾ ਤਾਂ ਆਪ ਮਰ ਜਾਵੇਗਾ।

ਇਹੀ ਕਾਰਨ ਹੈ ਕਿ ਮਰਦ ਬਲਵਾਨ ਹੈ, ਮਰਦ ਨੂੰ ਗ਼ੁੱਸਾ ਆਵੇਗਾ ਤਾਂ ਇਸਤ੍ਰੀ ਨੂੰ ਰੁਆਇਗਾ, ਪਰ ਇਸਤ੍ਰੀ ਨੂੰ ਗ਼ੁੱਸਾ ਆਵੇਗਾ ਤਾਂ ਇਸਤ੍ਰੀ ਆਪ ਰੋਵੇਗੀ। ਬਲਵਾਨ ਕ੍ਰੋਧੀ ਦੂਸਰੇ ਨੂੰ ਸਾੜਦਾ ਹੈ, ਕਮਜ਼ੋਰ ਕ੍ਰੋਧੀ ਆਪ ਸੜ ਜਾਂਦਾ ਹੈ। ਕ੍ਰੋਧ ਕਮਜ਼ੋਰ ਪਾਸੇ ਹੀ ਨਿਕਲਦਾ ਹੈ। ਰਾਜੇ ਦਾ ਵਜ਼ੀਰ 'ਤੇ ਗ਼ੁੱਸਾ, ਵਜ਼ੀਰ ਦਾ ਦਰਬਾਰੀਆਂ 'ਤੇ ਗ਼ੁੱਸਾ, ਦਰਬਾਰੀਆਂ ਦਾ ਸਿਪਾਹੀਆਂ 'ਤੇ ਗ਼ੁੱਸਾ, ਸਿਪਾਹੀ ਦਾ ਪਤਨੀ ਤੇ ਗ਼ੁੱਸਾ, ਪਤਨੀ ਦਾ ਬੱਚਿਆਂ 'ਤੇ ਗ਼ੁੱਸਾ, ਬੱਚਿਆਂ ਦਾ ਖਿਲੌਣਿਆਂ 'ਤੇ ਗ਼ੁੱਸਾ ਨਿਕਲਦਾ ਹੈ। ਕੋਈ ਨਾ ਮਿਲੇ ਤਾਂ ਕਮਜ਼ੋਰ ਮਨੁੱਖ ਦਾ ਆਪਣੇ 'ਤੇ ਗ਼ੁੱਸਾ ਨਿਕਲਦਾ ਹੈ।

**ਜਬ ਨਰ ਕੋ ਉਰ ਕ੍ਰੋਧ ਉਪਾਇ।**
**ਕੋ ਅਸ ਪਾਪ ਜੋ ਕਰ ਨਾ ਸਕਾਇ।**
**ਮਾਤ ਪਿਤਾ ਗੁਰਦੇਵ ਮਹਾਨੇ।**
**ਕਰਤ ਅਵਗਿਆ ਕਛੂ ਨ ਜਾਨੇ।**
**ਜੋ ਹੈ ਅਬਧ ਬਧਹਿ ਤਿਨ ਤਾਈ।**
**ਨਿਸ਼ਠੁਰ ਬਾਕ ਕਹੈ ਸਮੁਦਾਈ।**
**ਉਪਜੈ ਕ੍ਰੋਧ ਅਪਰ ਕਯਾ ਕਹਿਨੋ।**
**ਪ੍ਰਾਨ ਬਿਨਾਸਹਿ ਜਾਇ ਨਾ ਸਹਿਨੋ।**

(ਗੁ. ਪ੍ਰ. ਸੂ.)

ਸਤਿਗੁਰੂ ਰਾਮਦਾਸ ਜੀ ਸੁਚੇਤ ਕਰਦੇ ਹਨ ਕਿ ਜਿਨ੍ਹਾਂ ਮਨੁੱਖਾਂ ਦੇ ਅੰਦਰ ਕਰੋਧ ਚੰਡਾਲ ਹੈ ਉਨ੍ਹਾਂ ਦੇ ਨੇੜੇ-ਤੇੜੇ, ਆਸ-ਪਾਸ ਨਹੀਂ ਗੁਜ਼ਰਨਾ ਚਾਹੀਦਾ। ਇਕ ਵਾਰ ਪਤਾ ਲੱਗ ਗਿਆ ਹੈ ਇਹ ਕਰੋਧੀ ਹਨ ਤਾਂ ਜਿਵੇਂ ਅੱਗ ਤੋਂ ਬਚੀਦਾ ਹੈ ਉਸੇ ਤਰ੍ਹਾਂ ਇਨ੍ਹਾਂ ਬੰਦਿਆਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ।

**ਓਨਾ ਪਾਸਿ ਦੁਆਸਿ ਨ ਭਿਟੀਐ,**
**ਜਿਨ ਅੰਤਰਿ ਕ੍ਰੋਧੁ ਚੰਡਾਲ॥**

(ਸਿਰੀ ਰਾਗ ਮਹਲਾ ੪, ਪੰਨਾ ੪੦)

ਗੁਰੂ ਅਰਜਨ ਦੇਵ ਜੀ ਬਾਵਨ ਅੱਖਰੀ ਵਿਚ ਫ਼ਰਮਾਉਂਦੇ ਹਨ ਕਿ ਕਿਸੇ 'ਤੇ ਗ਼ੁੱਸਾ ਕਰਨ ਦੀ ਬਜਾਏ ਆਪਣੇ ਗਿਰੀਵਾਨ ਵਿਚ ਵੇਖੋ ਕਿ ਜੋ ਦੂਸਰਾ ਕਹਿ ਰਿਹਾ ਹੈ ਇਹ ਸੱਚ ਤਾਂ ਨਹੀਂ, ਫਿਰ ਤੂੰ ਕਰੋਧ ਅਗਨ ਤੋਂ ਬਚ ਜਾਵੇਂਗਾ।

**ਰੋਸੁ ਨਾ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥**

(ਗਉੜੀ ਬਾਵਨ ਅਖਰੀ, ਮਹਲਾ ੫, ਪੰਨਾ ੨੫੯)

ਕਾਮ, ਕਰੋਧ ਦੇ ਰੰਗ ਵਿਚ ਰੰਗਿਆ ਚੋਲਾ ਤਾਂ ਸਾਰੇ ਜੀਵ ਪਾ ਕੇ ਆਉਂਦੇ ਹਨ। ਗੁਰੂ ਦੀ ਕ੍ਰਿਪਾ ਸਦਕਾ ਇਸ ਨੂੰ ਪ੍ਰੇਮ ਰੰਗ ਦੇਣਾ ਹੈ। ਨਹੀਂ ਤਾਂ ਜੀਵ ਜਨਮਦੇ ਹਨ, ਮਰਦੇ ਹਨ, ਬੰਧਨ ਵਿਚ ਹਨ। ਇਸਦੇ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕਦਾ। ਕਿਸੇ ਦੇ ਵੱਸ ਦੀ ਗੱਲ ਨਹੀਂ ਕਿ ਕਾਮ ਕਰੋਧ ਤੋਂ ਛੁਟਕਾਰਾ ਹੋ ਸਕੇ।

**ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਪਾਇ ਆਇ॥**
**ਇਕਿ ਉਪਜਹਿ ਇਕਿ ਬਿਨਸ ਜਾਂਹਿ ਹੁਕਮੈ ਆਵੈ ਜਾਇ॥**

(ਸਲੋਕ ਵਾਰਾਂ ਤੇ ਵਧੀਕ, ਮਹਲਾ ੩)

ਸਤਿਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ ਕਿ ਕਰੋਧੀ ਬੰਦਾ ਮਨਮੁਖ ਹੁੰਦਾ ਹੈ, ਅਗਿਆਨੀ ਹੁੰਦਾ ਹੈ ਅਤੇ ਹੰਕਾਰੀ ਹੁੰਦਾ ਹੈ। ਅਜਿਹਾ ਮਨੁੱਖ ਸਭ ਤੋਂ ਵੱਡਾ ਜੁਆਰੀਆ ਹੈ। ਅਸੀਂ ਉਨ੍ਹਾਂ ਬੰਦਿਆਂ ਨੂੰ ਵੱਡੇ ਤੋਂ ਵੱਡੇ ਜੁਆਰੀ ਕਹਿੰਦੇ ਹਾਂ ਜਿਨ੍ਹਾਂ ਨੇ ਧਨ ਹਾਰ ਦਿੱਤਾ ਹੈ। ਪਰਿਵਾਰ, ਬੱਚੇ, ਪਤਨੀ ਜੂਏ ਵਿਚ ਹਾਰ ਦਿੱਤੀ ਹੈ। ਪਰ ਸਭ ਤੋਂ ਵੱਡਾ ਜੁਆਰੀ ਉਹ ਹੈ ਜਿਸ ਨੇ ਆਪਣੀ ਮੱਤ ਬੁੱਧ ਹੀ ਜੂਏ ਵਿਚ ਹਾਰ ਦਿੱਤੀ ਹੈ। ਜੇ ਮੱਤ ਹੁੰਦੀ ਤਾਂ ਕੋਈ ਵੀ ਕੁਕਰਮ ਮਨੁੱਖ ਨਾ ਕਰਦਾ।

ਸਾਹਿਬ ਫ਼ਰਮਾਉਂਦੇ ਹਨ :—

**ਮਨਮੁਖ ਅਗਿਆਨੁ ਦੁਰਮਤਿ ਹੰਕਾਰੀ॥**
**ਅੰਤਰਿ ਕ੍ਰੋਧੁ ਜੂਐ ਮਤਿ ਹਾਰੀ॥**

(ਮਹਲਾ ੩, ਪੰਨਾ ੩੧੪)

ਇਕ ਬ੍ਰਾਹਮਣ ਨਦੀ 'ਤੇ ਇਸ਼ਨਾਨ ਕਰ ਰਿਹਾ ਸੀ। ਇਕ ਚੰਡਾਲ ਸ਼ੂਦਰ ਨੇ ਕਹਿ ਦਿੱਤਾ ਪੰਡਤ ਜੀ ਪ੍ਰਣਾਮ। ਪੰਡਤ ਬ੍ਰਾਹਮਣੀ ਨਾਲ ਲੜ ਕੇ ਆਇਆ ਸੀ। ਗੁੱਸੇ ਨਾਲ ਪਹਿਲੇ ਹੀ ਭਰਿਆ ਪਿਆ ਸੀ। ਸਵੇਰੇ ਸਵੇਰੇ ਇਹ ਚੰਡਾਲ ਕਿਥੋਂ ਮੱਥੇ ਲੱਗ ਗਿਆ ਹੈ। ਉਹ ਪਾਣੀ ਤੋਂ ਬਾਹਰ ਨਿਕਲਿਆ ਤੇ ਉਸ ਚੰਡਾਲ ਨੂੰ ਮਾਰਨ ਲੱਗਾ। ਚੰਡਾਲ ਕੋਲੋਂ ਤਾਂ ਬ੍ਰਾਹਮਣ ਨੇ ਰਾਹ ਵੀ ਪੁੱਛਣਾ ਹੁੰਦਾ ਸੀ ਤਾਂ ਕਹਿੰਦਾ ਛਿਤਰੀਏ ਰਾਹ ਕਿਹੜੇ ਪਾਸੇ ਜਾਂਦਾ ਹੈ, ਜੁਤੀਏ ਇਸ ਪਿੰਡ ਨੂੰ ਰਾਹ ਕਿਹੜਾ ਜਾਂਦਾ ਹੈ। ਸਿੱਧੀ ਗੱਲ ਕਰਨ ਨਾਲ ਪੰਡਤ ਭ੍ਰਿਸ਼ਟ ਹੋ ਜਾਂਦਾ ਸੀ। ਪੰਡਤ ਨੇ ਮਾਰ ਮਾਰ ਕੇ ਚੰਡਾਲ ਨੂੰ ਲਾਸਾਂ ਪਾ ਦਿੱਤੀਆਂ। ਸ਼ੂਦਰ ਕੱਪੜਿਆਂ ਸਮੇਤ ਨਦੀ ਵਿਚ ਉਤਰ ਗਿਆ। ਪੰਡਤ ਨੇ ਕਿਹਾ ਮਾਰ ਖਾ ਕੇ ਤੇਰਾ ਸਰੀਰ ਗਰਮ ਹੈ, ਬਾਹਰ ਨਿਕਲ ਆ ਸਰਦ ਗਰਮ ਹੋ ਜਾਵੇਂਗਾ। ਚੰਡਾਲ ਨੇ ਬੜੀ ਗਿਆਨ ਦੀ ਗੱਲ ਕਹੀ। ਪੰਡਤ ਜੀ, ਤੁਸੀਂ ਸਰਦ ਗਰਮ ਨਹੀਂ ਹੋਏ ਮੈਂ ਕਿਵੇਂ ਹੋਵਾਂਗਾ। ਮੈਨੂੰ ਤਾਂ ਮਾਰ ਬਾਹਰੋਂ ਪਈ ਹੈ ਪਰ ਤੁਹਾਡੇ ਅੰਦਰ ਕ੍ਰੋਧ ਦੀ ਅੱਗ ਬਲ ਰਹੀ ਹੈ। ਤੁਸੀਂ ਆਪਣੇ ਬਾਰੇ ਨਹੀਂ ਸੋਚਿਆ ਕਿ ਅੰਦਰ ਕ੍ਰੋਧ ਅਗਨੀ ਹੈ ਤੇ ਨਦੀ ਵਿਚ ਨਹਾ ਰਹੇ ਹੋ। ਅੱਜ ਪੰਡਤ ਨੂੰ ਕ੍ਰੋਧ ਦੇ ਦਰਸ਼ਨ ਹੋਏ ਹਨ, ਉਹਦਾ ਗਿਆਨ ਇਕ ਅਨਪੜ੍ਹ ਚੰਡਾਲ ਅੱਗੇ ਹਾਰ ਗਿਆ ਹੈ।

ਸਤਿਗੁਰੂ ਨਾਨਕ ਦੇਵ ਜੀ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਜੇ ਮਨੁੱਖ ਦੇ

ਅੰਦਰ ਕਰੋਧ ਹੈ ਅਤੇ ਬੇਸ਼ੱਕ ਉਹ ਧਾਰਮਿਕ ਵਿੱਦਿਆ ਵੀ ਪੜ੍ਹ ਰਿਹਾ ਹੈ ਤਾਂ ਉਸਦਾ ਪੜ੍ਹਨਾ ਇੰਝ ਹੀ ਹੈ ਜਿਵੇਂ ਨਾਟਸ਼ਾਲਾ, ਰੰਗ ਭਵਨ ਵਿਚ ਕੋਈ ਲੋਕਾਂ ਨੂੰ ਖ਼ੁਸ਼ ਕਰਨ ਲਈ ਧਾਰਮਿਕ ਗੰ੍ਰਥਾਂ ਦੇ ਬਚਨ ਪੜ੍ਹ ਰਿਹਾ ਹੋਵੇ, ਪਰ ਉਸਦਾ ਆਪਣਾ ਧਰਮ ਕੋਈ ਨਾ ਹੋਵੇ।

**ਧੋਤੀ ਊਜਲ, ਤਿਲਕ, ਗਲਿ ਮਾਲਾ॥**
**ਅੰਤਰਿ, ਕ੍ਰੋਧੁ ਪੜਹਿ ਨਾਟ ਸਾਲਾ॥**

(ਬਿਲਾਵਲੁ ਮਹਲਾ ੧, ਪੰਨਾ ੮੩੨)

ਅੱਜ ਦੇ ਮਨੋਵਿਗਿਆਨੀ ਇਕ ਗੱਲ ਕਹਿੰਦੇ ਹਨ ਕਿ ਕੋਈ ਅਜਿਹੀ ਨਿਸ਼ਾਨੀ ਆਪਣੇ ਕੋਲ ਨਿਸਚਿਤ ਕਰੋ ਜੋ ਤੁਸੀਂ ਵੇਖੋ ਤੇ ਤੁਹਾਨੂੰ ਇਹ ਯਾਦ ਆ ਜਾਏ ਕਿ ਮੈਨੂੰ ਕਰੋਧ ਆ ਰਿਹਾ ਹੈ। ਕਈ ਅਜਿਹੇ ਬੰਦਿਆਂ ਨੇ ਘਰ ਵਿਚ ਲਿਖ ਕੇ ਲਗਾਇਆ ਹੈ ਕਿ ਕਰੋਧ ਚੰਡਾਲ ਹੈ। ਮੈਂ ਸੁਣਿਆ ਹੈ ਕਿ ਇਕ ਪਤਨੀ ਸੀ ਜਦੋਂ ਉਸਦੇ ਪਤੀ ਨੂੰ ਕਰੋਧ ਆਉਂਦਾ ਸੀ ਤਾਂ ਇਸ਼ਾਰਾ ਕਰਦੀ ਸੀ, ਉਹ ਵੇਖੋ ਕੀ ਲਿਖਿਆ ਹੈ? ਮਨੋਵਿਗਿਆਨੀ ਦਾ ਖ਼ਿਆਲ ਸੀ ਕਿ ਇਹ ਵੇਖੇਗਾ, ਸੁਚੇਤ ਹੋ ਜਾਵੇਗਾ, ਜਾਗ ਜਾਵੇਗਾ, ਕਰੋਧ ਤੋਂ ਬਚ ਜਾਵੇਗਾ ਪਰ ਹੋਇਆ ਉਲਟ। ਉਸ ਨੇ ਪਤਨੀ ਨੂੰ ਥੱਪੜ ਲਾ ਦਿੱਤਾ ਅਤੇ ਉਹ ਕਾਗ਼ਜ਼ ਕੰਧ ਤੋਂ ਉਤਾਰ ਕੇ ਬਾਹਰ ਸੁੱਟ ਦਿੱਤਾ। ਕਰੋਧ ਮਨੁੱਖ ਨੂੰ ਅੰਨ੍ਹਾ ਬੋਲਾ ਕਰ ਦਿੰਦਾ ਹੈ। ਇਹ ਤਾਂ ਗੁਰੂ ਦੀ ਕ੍ਰਿਪਾ ਨਾਲ ਮਨੁੱਖ ਅੰਮ੍ਰਿਤ ਬਾਣੀ ਪੜ੍ਹਦਾ ਰਹੇ ਤੇ ਅੰਦਰੋਂ ਜਾਗ ਜਾਏ। ਜਿਸ ਵੇਲੇ ਕਰੋਧ ਦੀ ਅਗਨੀ ਦੀ ਪਹਿਲੀ ਚਿਣਗ ਹੀ ਉੱਠਣ ਲੱਗੇ ਤਾਂ ਨਾਮ ਜਲ ਪਾ ਕੇ ਉਸ ਨੂੰ ਉਥੇ ਹੀ ਬੁਝਾ ਦੇਵੇ ਤਾਂ ਹੀ ਇਸ ਅਗਨੀ ਤੋਂ ਛੁਟਕਾਰਾ ਹੋਵੇਗਾ।

ਹੇ ਬੰਦੇ, ਜੇ ਤੂੰ ਆਪਣੇ ਹੱਥ ਉੱਤੇ ਅੱਗ ਦਾ ਅੰਗਿਆਰ ਨਹੀਂ ਰੱਖਣਾ ਚਾਹੁੰਦਾ, ਤੈਨੂੰ ਪਤਾ ਹੈ ਇਹ ਅਗਨੀ ਮੇਰਾ ਹੱਥ ਸਾੜ ਦੇਵੇਗੀ, ਫਿਰ ਹਿਰਦੇ ਵਿਚ ਕ੍ਰੋਧ ਅਗਨੀ ਕਿਉਂ ਪ੍ਰਚੰਡ ਕਰਦਾ ਹੈਂ। ਜੇ ਅੰਗਿਆਰ ਤੇਰਾ ਹੱਥ ਜਲਾ ਸਕਦਾ ਹੈ ਤਾਂ ਕ੍ਰੋਧ ਅਗਨੀ ਤੇਰਾ ਹਿਰਦਾ ਜਲਾ ਦੇਵੇਗੀ। ਇਸ ਕ੍ਰੋਧ ਤੋਂ ਸੁਚੇਤ ਹੋ ਜਾ।

**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥**
**ਗੁਰ ਕਿਰਪਾ ਤੇ ਸੇ ਜਨ ਜਾਗੇ,**
**ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥**
**ਕਹੈ ਨਾਨਕੁ ਸੋ ਤਤੁ ਪਾਏ ਜਿਸਨੋ,**
**ਅਨਦਿਨ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥**

(ਅਨੰਦ ਸਾਹਿਬ)

ਅੰਜਨ ਮਾਹਿ ਨਿਰੰਜਨ ਦੀ ਪ੍ਰਾਪਤੀ ਦਾ ਇਹੀ ਗੁਰ ਹੈ :—

**ਜਾਗਤ ਰੈਣਿ ਵਿਹਾਣੀ॥**





# ਝੂਠ

ਝੂਠ ਤਾਂ ਕੋਈ ਵੀ ਬੋਲੇ, ਕਿਸੇ ਥਾਂ 'ਤੇ ਬੋਲੇ, ਝੂਠ ਬੁਰਾ ਹੈ। ਝੂਠ ਐਸਾ ਜਾਲ ਹੈ ਕਿ ਜਿਸ ਵਿਚ ਇਕ ਵਾਰ ਮਨੁੱਖ ਫੱਸ ਜਾਏ ਤਾਂ ਫਿਰ ਨਿਕਲਣਾ ਬਹੁਤ ਮੁਸ਼ਕਿਲ ਹੈ। ਇਕ ਝੂਠ ਨੂੰ ਲੁਕਾਉਣ ਵਾਸਤੇ ਕਈ ਝੂਠ ਬੋਲਣੇ ਪੈਂਦੇ ਹਨ। ਸਭ ਤੋਂ ਵੱਡਾ ਪਾਪ ਹੈ ਕਿ ਮਨੁੱਖ ਝੂਠ ਬੋਲਦਾ ਹੈ, ਫਿਰ ਝੂਠ ਨੂੰ ਸ਼ਿੰਗਾਰਦਾ ਹੈ, ਸੰਵਾਰਦਾ ਹੈ, ਫਿਰ ਧਾਰਮਿਕ ਰੰਗਤ ਵੀ ਦੇ ਦੇਂਦਾ ਹੈ, ਫਿਰ ਝੂਠ ਵੀ ਪਿਆਰਾ ਲਗਦਾ ਹੈ। ਪਰ ਇਸ ਝੂਠ ਨੇ ਮਨੁੱਖ ਨੂੰ ਡੋਬ ਦਿੱਤਾ ਹੈ। ਝੂਠ ਨੂੰ ਧਾਰਮਿਕ ਰੰਗਣ ਦੇਣ ਨਾਲ ਝੂਠ ਨੇ ਸੱਚ ਨਹੀਂ ਬਣ ਜਾਣਾ, ਉਲਟਾ ਨੁਕਸਾਨ ਹੁੰਦਾ ਹੈ।

ਅੱਜ ਗੀਤ ਗਾਏ ਜਾ ਰਹੇ ਹਨ ਕਿ ਮਈਆ ਮੋਰੀ ਮੈਂ ਨਹੀ ਮਾਖਨ ਖਾਯੋ। ਤੇ ਮਈਆ ਹੱਸਦੀ ਹੈ ਕਿ ਮੂੰਹ ਸਾਰਾ ਮੱਖਣ ਨਾਲ ਭਰਿਆ ਹੈ ਤੇ ਇਹ ਦੁਆਪਰ ਦੇ ਅਵਤਾਰ ਕਹਿ ਰਹੇ ਹਨ ਮੈਂ ਨਹੀਂ ਮਾਖਨ ਖਾਯੋ। ਫਿਰ ਝੂਠ 'ਤੇ ਝੂਠ ਬੋਲੇ ਗਏ, ਝੂਠ ਦੀਆਂ ਪੋਥੀਆਂ ਬਣ ਗਈਆਂ। ਰਾਜੇ ਮੋਰਧੁਜ ਤੇ ਰਾਣੀ ਨੇ ਪੁੱਤਰ ਨੂੰ ਆਰੇ ਨਾਲ ਚੀਰ ਕੇ ਬਲੀ ਦਿੱਤੀ। ਭਗਵਾਨ ਨੇ ਫਿਰ ਬੱਚਾ ਜ਼ਿੰਦਾ ਕਰ ਦਿੱਤਾ। ਇਬਰਾਹੀਮ ਨੇ ਪੁੱਤਰ ਦੀ ਬਲੀ ਦਿੱਤੀ ਪਰ ਭੇਡੂ ਕਟਿਆ ਗਿਆ, ਪੁੱਤਰ ਬਚ ਗਿਆ। ਕਬੀਰ ਸਾਹਿਬ ਕਹਿੰਦੇ ਹਨ ਕਿ ਝੂਠ, ਤੂੰ ਵਪਾਰ ਅਤੇ ਧਨ ਤੇ ਕਬਜ਼ਾ ਤਾਂ ਕੀਤਾ ਸੀ, ਤੂੰ ਧਾਰਮਿਕ ਪੋਥੀਆਂ 'ਤੇ ਵੀ ਕਬਜ਼ਾ ਕਰ ਲਿਆ ਹੈ :—

**ਦਰੋਗ ਪੜਿ ਪੜਿ ਖੁਸ਼ੀ ਹੋਇ**
**ਬੇਖ਼ਬਰ ਬਾਦ ਬਕਾਹਿ॥**

ਝੂਠ ਨੇ ਕੋਈ ਥਾਂ ਨਹੀਂ ਛੱਡਿਆ, ਇਹ ਹਰ ਥਾਂ 'ਤੇ ਪੁੱਜ ਗਿਆ ਹੈ। ਇਹ ਮਨੁੱਖ ਦੇ ਰੋਮ-ਰੋਮ ਵਿਚ ਰਚ ਗਿਆ ਹੈ।

ਜਿਵੇਂ ਇਕ ਅਮਲੀ ਅਮਲ ਦਾ ਆਦੀ ਹੋ ਜਾਂਦਾ ਹੈ, ਅਮਲ ਉਹਦੇ ਖ਼ੂਨ ਵਿਚ ਰਚ ਜਾਂਦਾ ਹੈ, ਅਮਲ ਤੋਂ ਬਿਨਾਂ ਉਸਦਾ ਜੀਊਣਾ ਮੁਸ਼ਕਿਲ ਹੋ ਜਾਵੇਗਾ। ਅਮਲੀ ਕੋਲੋਂ ਉਸਦੇ ਅਮਲ ਖੋਹ ਲਏ ਜਾਣ ਤਾਂ ਅਮਲੀ ਮਰ ਜਾਵੇਗਾ, ਉਹ ਜ਼ਿੰਦਾ ਨਹੀਂ ਰਹਿ ਸਕਦਾ। ਹਾਲਾਂਕਿ ਅਮਲ ਠੀਕ ਨਹੀਂ ਹੈ, ਸਾਰਾ ਜਗਤ ਅਮਲ ਦੀ ਨਿੰਦਾ ਕਰ ਰਿਹਾ ਹੈ। ਕੋਈ ਵੀ ਸਿਆਣਾ ਪੁਰਸ਼ ਨਸ਼ੇ ਨੂੰ ਚੰਗਾ ਨਹੀਂ ਕਹਿੰਦਾ। ਖ਼ੁਦ ਅਮਲੀ ਵੀ ਅਮਲ ਨੂੰ ਚੰਗਾ ਨਹੀਂ ਕਹਿੰਦਾ। ਅਮਲੀ ਵੀ ਕਹਿੰਦਾ ਹੈ ਕਿ

ਇਹ ਜਿੰਦ ਨੂੰ ਰੋਗ ਲੱਗ ਗਿਆ ਹੈ ਪਰ ਹੁਣ ਕੀ ਕਰਾਂ, ਇਹ ਛੱਡਿਆ ਨਹੀਂ ਜਾਂਦਾ।

ਏਸੇ ਤਰ੍ਹਾਂ ਅਮਲ ਵਾਂਗੂੰ ਝੂਠ ਮਨੁੱਖ ਦੇ ਮਨ ਵਿਚ ਸਮਾ ਗਿਆ ਹੈ। ਜਿਵੇਂ ਅਮਲ ਤਨ ਵਿਚ ਸਮਾ ਗਿਆ ਹੈ, ਝੂਠ ਮਨ ਵਿਚ ਸਮਾ ਗਿਆ ਹੈ। ਮੈਂ ਇਕ ਲਤੀਫ਼ਾ ਸੁਣਿਆ ਸੀ ਕਿ ਇਕ ਅਮਲੀ ਮਰ ਗਿਆ ਸੀ ਅਤੇ ਉਸਦੀ ਮੌਤ 'ਤੇ ਸਾਰੇ ਅਮਲੀ, ਪੋਸਤੀ, ਅਫ਼ੀਮੀ ਇਕੱਠੇ ਹੋਏ ਸਨ। ਅਮਲੀਆਂ ਕੋਲ ਪੈਸਾ ਵੀ ਕੋਈ ਨਹੀਂ ਸੀ ਅਮਲੀ ਦਾ ਸੱਸਕਾਰ ਕਿਵੇਂ ਕਰਨ। ਮੰਗਿਆਂ ਕੋਈ ਪੈਸਾ ਦੇਣ ਲਈ ਤਿਆਰ ਨਹੀਂ ਸੀ। ਸੋਚ ਰਹੇ ਸਨ ਕਿ ਇਸਦਾ ਅੰਤਮ ਸੱਸਕਾਰ ਕਿਵੇਂ ਕਰੀਏ? ਇਕ ਪੁਰਾਣਾ ਬਜ਼ੁਰਗ ਅਮਲੀ ਬੋਲਿਆ, ਮੈਂ ਤੁਹਾਨੂੰ ਸੌਖਾ ਕੰਮ ਦੱਸਾਂ, ਨਾ ਹਿੰਗ ਲੱਗੇ ਨਾ ਫਟਕੜੀ। ਇਹ ਸਰੀਰ ਨਹੀਂ ਰਿਹਾ, ਇਹ ਨਿਰੀ ਅਫ਼ੀਮ ਹੀ ਹੈ। ਇਸਨੂੰ ਏਸੇ ਤਰ੍ਹਾਂ ਹੀ ਖਾ ਜਾਓ, ਤੁਹਾਡਾ ਨਸ਼ਾ ਪੂਰਾ ਹੋ ਜਾਏਗਾ। ਇਸਦੇ ਸੱਸਕਾਰ ਦਾ ਮਸਲਾ ਹੱਲ ਹੋ ਜਾਵੇਗਾ, ਇਹ ਅਫ਼ੀਮ ਖਾਂਦਾ-ਖਾਂਦਾ ਅਫ਼ੀਮ ਹੀ ਹੋ ਗਿਆ ਹੈ।

ਇਹ ਗੱਲ ਪਤਾ ਨਹੀਂ ਕਿੱਥੋਂ ਤੱਕ ਸੱਚ ਹੈ, ਪਰ ਇਹ ਗੱਲ ਤਾਂ ਪ੍ਰਤੱਖ ਹੀ ਹੈ ਕਿ ਮਨੁੱਖ ਝੂਠ ਬੋਲਦਾ-ਬੋਲਦਾ, ਝੂਠ ਸੋਚਦਾ-ਸੋਚਦਾ ਝੂਠ ਹੀ ਹੋ ਗਿਆ ਹੈ। ਅੱਜ ਮਨੁੱਖ ਦਾ ਮਨ ਵੇਖਣਾ ਹੋਵੇ ਤਾਂ ਸਿਰਫ਼ ਝੂਠ ਹੀ ਝੂਠ ਮਿਲੇਗਾ। ਵਿਚਾਰ ਦਾ ਆਧਾਰ ਕੇਵਲ ਝੂਠ ਹੀ ਰਹਿ ਗਿਆ ਹੈ। ਅੱਜ ਮਨੁੱਖ ਕੋਲੋਂ ਸਾਰੇ ਝੂਠ ਖੋਹ ਲਏ ਜਾਣ ਤਾਂ ਮਨੁੱਖ ਇੰਝ ਹੀ ਮਰਨ ਲੱਗੇਗਾ ਜਿਵੇਂ ਅਮਲ ਤੋਂ ਬਿਨਾਂ ਅਮਲੀ ਮਰਨ ਲਗਦਾ ਹੈ। ਅਮਲ ਜੀਵਨ ਦਾ ਆਧਾਰ ਨਹੀਂ, ਅਲਾਮਤ ਹੈ ਪਰ ਅਮਲੀ ਇਸ ਬਿਮਾਰੀ ਵਿਚ ਗ੍ਰਸਿਆ ਹੋਇਆ ਹੈ। ਝੂਠ ਮਨ ਦਾ ਆਧਾਰ ਨਹੀਂ ਪਰ ਮਨ ਝੂਠ ਦੀ ਗ੍ਰਿਫ਼ਤ ਵਿਚ ਹੈ। ਅੱਜ ਮਨੁੱਖਤਾ ਦੀ ਵੱਡੀ ਸਮੱਸਿਆ ਇਹ ਹੈ ਕਿ ਮਨੁੱਖਤਾ ਦਾ ਆਧਾਰ ਮਨੁੱਖ ਦੇ ਮਨ ਦੀ ਵੀਚਾਰ ਹੈ ਅਤੇ ਮਨ ਦਾ ਆਧਾਰ ਝੂਠ ਹੋ ਜਾਵੇ ਤਾਂ ਇਸ ਮਨੁੱਖਤਾ ਦਾ ਕੀ ਬਣੇਗਾ? ਫਿਰ ਇਕ ਵੱਡੀ ਮੁਸ਼ਕਿਲ ਹੋਰ ਆ ਬਣੀ ਹੈ ਕਿ ਝੂਠ ਸੋਹਣੇ-ਸੋਹਣੇ ਬਸਤਰਾਂ ਵਿਚ ਫਿਰ ਰਿਹਾ ਹੈ ਅਤੇ ਸੱਚ ਨਗਨ ਫਿਰ ਰਿਹਾ ਹੈ। ਝੂਠ ਕੋਲ ਸੱਚ ਬਣਨ ਦੇ ਬੜੇ ਵਸੀਲੇ ਹਨ। ਸੱਚ ਕੋਲ ਕੋਈ ਵੀ ਵਸੀਲਾ ਨਹੀਂ, ਝੂਠ ਕੋਲ ਬੜੇ ਗਵਾਹ ਹਨ, ਬੜੇ ਸਬੂਤ ਹਨ, ਪਰ ਸੱਚ ਕੋਲ ਕੁਝ ਵੀ ਨਹੀਂ।

ਹੁਣ ਅੰਦਾਜ਼ਾ ਆਪ ਲਾਉ ਕਿ ਇਕ ਪਾਸੇ ਵਧੀਆ ਅਸਵਾਰੀਆਂ, ਵਧੀਆ ਸੂਟ, ਵਧੀਆ ਗਹਿਣੇ, ਕੀਮਤੀ ਸਾਜ਼ੋ-ਸਾਮਾਨ, ਦੂਜੇ ਪਾਸੇ ਇਕ ਨਗਨ ਮਨੁੱਖ ਹੋਵੇ ਕੌਣ ਉਸਦੀ ਗੱਲ ਸੁਣੇਗਾ। ਪਹਿਲੀ ਗੱਲ ਕਿ ਝੂਠਿਆਂ ਦਾ ਕੱਜਿਆ ਹੋਇਆ ਸਮਾਜ ਨਗਨ ਸੱਚ ਨੂੰ ਆਪਣੇ ਵਿਚ ਆਉਣ ਦੀ ਆਗਿਆ ਵੀ ਦੇਵੇਗਾ? ਇਸ ਸਮਾਜ ਵਿਚ ਝੂਠੇ ਹੋਣਾ ਗੁਨਾਹ ਨਹੀਂ ਨੰਗੇ ਹੋਣਾ ਗੁਨਾਹ ਹੈ। ਛੋਟੇ ਤੋਂ ਲੈ ਕੇ ਵੱਡੇ ਹਾਕਮ ਸਾਰੇ ਝੂਠ ਨਾਲ ਹਨ। ਸਾਰੇ ਰਾਜਨੀਤਿਕ ਨੇਤਾ ਝੂਠ ਨਾਲ ਹਨ।

ਸਾਰੀ ਦੁਨੀਆਂ ਦੇ ਪੁਜਾਰੀ ਪ੍ਰੋਹਤ ਝੂਠ ਨਾਲ ਹਨ। ਸੱਚ ਨਾਲ ਕੌਣ ਖੜ੍ਹਾ ਹੋਵੇ? ਇਸ ਨੰਗੇ ਨੂੰ ਕੁਝ ਦੇਣਾ ਪਵੇਗਾ। ਝੂਠ ਕੋਲੋਂ ਕੁਝ ਮਿਲੇਗਾ। ਦੁਨੀਆਂ ਦੀ ਹਰ ਵਸਤੂ 'ਤੇ ਕਬਜ਼ਾ ਝੂਠ ਦਾ ਹੈ, ਸੱਚ ਕੋਲ ਤਾਂ ਕੁਝ ਵੀ ਨਹੀਂ।

ਇਕ ਅਜਿਹੀ ਰਵਾਇਤ ਹੈ ਕਿ ਸੱਚ ਤੇ ਝੂਠ ਦੋਵੇਂ ਇਸ਼ਨਾਨ ਕਰਨ ਇਕੋ ਸਰੋਵਰ ਵਿਚ ਉੱਤਰੇ। ਝੂਠ ਹੁਸ਼ਿਆਰ ਸੀ, ਉਹ ਛੇਤੀ ਨਾਲ ਬਾਹਰ ਨਿਕਲਿਆ, ਸੱਚ ਦੇ ਕੱਪੜੇ ਪਾਏ ਤੇ ਦੌੜ ਗਿਆ। ਝੂਠ ਤਾਂ ਸੱਚ ਦੇ ਕੱਪੜੇ ਪਾ ਕੇ ਸੱਚ ਬਣ ਗਿਆ ਕਿਉਂਕਿ ਲੋਕ ਸਿਰਫ਼ ਕੱਪੜੇ ਹੀ ਦੇਖਦੇ ਹਨ, ਕੱਪੜਿਆਂ 'ਤੇ ਸੱਚ ਦੇ ਚਿੰਨ੍ਹ ਸਨ, ਜਿਵੇਂ ਅੱਜ ਅਸੀਂ ਵਰਦੀ ਹੀ ਦੇਖਦੇ ਹਾਂ। ਸਾਨੂੰ ਬੰਦੇ ਦੀ ਕੀ ਪਛਾਣ ਹੈ? ਵਰਦੀ ਹੀ ਸਾਡੇ ਲਈ ਸਿਪਾਹੀ ਹੈ, ਥਾਣੇਦਾਰ ਹੈ, ਕੈਪਟਨ ਹੈ, ਕਰਨਲ ਹੈ। ਲੋਕਾਂ ਲਈ ਵਰਦੀ ਹੀ ਸੱਚ ਸੀ। ਕੂੜ ਤਾਂ ਦੌੜ ਗਿਆ, ਹੁਣ ਜਿਸ ਵਰਦੀ 'ਤੇ ਲਿਖਿਆ ਹੈ ਕੂੜ, ਸੱਚ ਉਸਨੂੰ ਕਿਵੇਂ ਪਹਿਨੇ। ਉਸ ਦਿਨ ਤੋਂ ਕਹਾਵਤ ਹੈ ਕਿ ਕੂੜ ਕੱਪੜੇ ਪਾ ਕੇ ਫਿਰ ਰਿਹਾ ਹੈ ਅਤੇ ਸੱਚ ਨਗਨ ਫਿਰ ਰਿਹਾ ਹੈ।

ਜਦੋਂ ਤੋਂ ਲੈ ਕੇ ਲਿਖਾਰੀਆਂ ਨੇ ਕਲਮ ਚਲਾਈ ਹੈ ਇਹੀ ਕੁਝ ਲਿਖਿਆ ਮਿਲਦਾ ਹੈ ਕਿ ਦੁਨੀਆਂ ਵਿਚ ਝੂਠ ਦਾ ਬੋਲਬਾਲਾ ਹੈ। ਸੱਚ ਕਿਧਰੇ ਭਾਲਿਆਂ ਨਹੀਂ ਮਿਲਦਾ। ਰਾਜਾ ਵੀ ਝੂਠਾ ਹੈ, ਜ਼ਾਲਮ ਹੈ, ਅਹਿਲਕਾਰ ਜ਼ਾਲਮ ਹਨ, ਝੂਠੇ ਹਨ। ਪਰਜਾ ਵੀ ਅਗਿਆਨੀ ਹੈ, ਝੂਠ ਬੋਲਦੀ ਹੈ। ਧਾਰਮਿਕ ਆਗੂ ਝੂਠੇ ਹਨ, ਕੂੜ ਦੀ ਮੱਸਿਆ ਹੈ। ਸੱਚ ਦਾ ਚੰਦ੍ਰਮਾ ਕਿਤੇ ਨਜ਼ਰ ਨਹੀਂ ਆਉਂਦਾ। ਮੁਨਸਫ਼ ਰਿਸ਼ਵਤਖੋਰ ਹਨ, ਕਿਸੇ ਨੂੰ ਇਨਸਾਫ਼ ਨਹੀਂ ਮਿਲਦਾ। ਜੀਵਨ ਦੇ ਹਰ ਖੇਤਰ ਵਿਚ ਕੂੜ ਦਾ ਕਬਜ਼ਾ ਹੈ, ਸਚਿਆਰ ਦਾ ਅਨਾਦਰ ਹੈ। ਇਕ ਅਦੀਬ ਕਹਿੰਦੇ ਹਨ :

**ਝੂਠ ਵਾਲੇ ਕਹਾਂ ਕੇ ਕਹਾਂ ਪਹੁੰਚ ਗਏ**
**ਇਕ ਮੈਂ ਥਾ ਕਿ ਸੱਚ ਬੋਲਤਾ ਰਹਿ ਗਯਾ।**

ਅੱਜ ਹਰ ਮਨੁੱਖ ਦੇ ਮੂੰਹੋਂ ਸੁਣਨ ਨੂੰ ਮਿਲਦਾ ਹੈ ਕਿ ਸੱਚ ਨੂੰ ਕੌਣ ਪੁੱਛਦਾ ਹੈ, ਬੇਈਮਾਨ ਬੰਦੇ ਮੌਜ ਲੈ ਰਹੇ ਹਨ। ਇਸ ਗੱਲ ਵਿਚ ਸੁਣਨ ਵਾਲੇ ਨੂੰ ਸੁਭਾਵਕ ਹੀ ਪ੍ਰੇਰਨਾ ਮਿਲਦੀ ਹੈ ਕਿ ਝੂਠ ਬੋਲਣਾ ਚਾਹੀਦਾ ਹੈ। ਝੂਠ ਬਿਨਾਂ ਗੁਜ਼ਾਰਾ ਨਹੀਂ। ਜੇ ਜੀਵਨ ਵਿਚ ਸੁਖੀ ਰਹਿਣਾ ਹੈ ਤਾਂ ਬੇਈਮਾਨੀ ਕਰੋ, ਚੋਰੀ ਕਰੋ, ਝੂਠ ਬੋਲੋ ਅਤੇ ਝੂਠ ਨੂੰ ਸੱਚ ਬਣਾਉਣਾ ਸਿੱਖੋ। ਝੂਠ ਬੋਲਣ ਵਾਲੇ ਨੇ ਅਜੋਕੇ ਯੁੱਗ ਵਿਚ ਵੱਡੀ ਸਮੱਸਿਆ ਨੂੰ ਹੱਲ ਕਰ ਲਿਆ ਹੈ ਕਿ ਝੂਠ ਬੋਲਣਾ ਬੁਰਾ ਨਹੀਂ, ਝੂਠ ਫੜਿਆ ਜਾਣਾ ਬੁਰਾ ਹੈ। ਅੱਜ ਸਾਰੀ ਸੋਚਣੀ ਦਾ ਬਲ ਇੱਥੇ ਖ਼ਰਚ ਹੋ ਰਿਹਾ ਹੈ ਕਿ ਝੂਠ ਨੂੰ ਸੱਚ ਕਿਵੇਂ ਬਣਾਉਣਾ ਹੈ।

ਝੂਠ ਨੂੰ ਸੱਚ ਬਣਾਉਣ ਲਈ ਪੁਰਾਣਾ ਗੁਰ ਹੀ ਕੰਮ ਆ ਰਿਹਾ ਹੈ। ਝੂਠ ਨੂੰ ਸੱਚ ਦੇ ਕੱਪੜੇ ਪਹਿਨਾ ਦਿਉ। ਝੂਠ ਨੂੰ ਸ਼ਿੰਗਾਰ ਦਿਉ, ਚਮਕਾ ਦਿਉ। ਬੜੇ ਵਿਸ਼ਵਾਸ ਭਾਵ ਨਾਲ ਠਰੰਮ੍ਹੇ ਨਾਲ ਆਖੋ ਕਿ ਇਹ ਬਿਲਕੁਲ ਸੱਚ ਹੈ ਅਤੇ ਦਿਨ-

ਰਾਤ ਆਖੀ ਜਾਉ, ਕਦੀ ਤਾਂ ਸੁਣਨ ਵਾਲੇ ਦਾ ਦਿਮਾਗ਼ ਖ਼ਰਾਬ ਹੋਵੇਗਾ। ਕਦੀ ਤਾਂ ਤੁਹਾਡੀ ਗੱਲ ਮੰਨ ਹੀ ਲਵੇਗਾ। ਹਿਟਲਰ ਦਾ ਇਕ ਬਚਨ ਜਗਤ ਪ੍ਰਸਿੱਧ ਹੋ ਗਿਆ ਹੈ ਕਿ ਤੁਸੀਂ ਇਕ ਝੂਠ ਨੂੰ ਹਜ਼ਾਰ ਵਾਰ ਬੋਲ ਦਿਉ, ਲੋਕਾਂ ਨੂੰ ਸੱਚ ਦਾ ਭੁਲੇਖਾ ਪੈਣ ਲੱਗ ਪਵੇਗਾ।

ਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ ਹੈ :—

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥**

(ਸਲੋਕ ਮਹਲਾ ੧, ਪੰਨਾ ੧੪੫)

ਭਾਈ ਗੁਰਦਾਸ ਜੀ ਲਿਖਦੇ ਹਨ :—

**ਕਲ ਆਈ ਕੁਤੇ ਮੁਹੀ ਖਾਜ ਹੋਆ ਮੁਰਦਾਰੁ ਗੁਸਾਈ।**
**ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।**
**ਪਰਜਾ ਅੰਧੀ ਗਿਆਨ ਬਿਨ ਕੂੜ ਕੁਸੱਤ ਮੁਖਹੁ ਅਲਾਈ।**
**ਚੇਲੇ ਸਾਜ ਵਜਾਇਦੇ ਨਚਨ ਗੁਰੂ ਬਹੁ ਬਿਧਿ ਭਾਈ।**
**ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰੀ ਤਿਨਾੜੇ ਜਾਈ।**
**ਕਾਜ਼ੀ ਹੋਇ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ।**
**ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਏ ਕਿਥਾਉ ਜਾਈ।**
**ਵਰਤਿਆ ਪਾਪ ਸਭਸ ਜਗ ਮਾਹੀ।**

ਝੂਠ ਦਾ ਅਜਿਹਾ ਰਸ ਹੈ ਕਿ ਜਦੋਂ ਇਕ ਵਾਰੀ ਲੱਗ ਜਾਏ ਤਾਂ ਫਿਰ ਅਮਲੀ ਦੇ ਅਮਲ ਵਾਂਗ ਇਸ ਤੋਂ ਪਿੱਛਾ ਛੁਡਾਉਣਾ ਬੜਾ ਮੁਸ਼ਕਲ ਹੋ ਜਾਂਦਾ ਹੈ। ਕੁਝ ਮਨੁੱਖ ਹਨ ਜੋ ਦੂਸਰੇ ਕੋਲੋਂ ਕੁਝ ਲੈ ਕੇ ਝੂਠ ਬੋਲਦੇ ਹਨ ਪਰ ਕੁਝ ਅਜਿਹੇ ਵੀ ਹਨ ਜੋ ਪੱਲਿਉਂ ਕੁਝ ਦੇ ਕੇ ਝੂਠ ਬੋਲਦੇ ਹਨ। ਝੂਠ ਸੁਣਨ ਵਾਲਾ ਚਾਹੀਦਾ ਹੈ, ਨਾ ਮਿਲੇ ਤਾਂ ਉਨ੍ਹਾਂ ਵਾਸਤੇ ਮੁਸ਼ਕਲ ਪੈਦਾ ਹੋ ਜਾਂਦੀ ਹੈ। ਇਸ ਪ੍ਰਥਾਇ ਇਕ ਦ੍ਰਿਸ਼ਟਾਂਤ ਹੈ :—

ਇਕ ਮਨੁੱਖ ਹੋਕਾ ਦੇ ਰਿਹਾ ਸੀ ਕਿ ਮੈਂ ਨੌਕਰੀ ਕਰਨੀ ਹੈ। ਘਰ ਦਾ ਸਾਰਾ ਕੰਮ ਕਰਾਂਗਾ, ਮੈਨੂੰ ਕੋਈ ਨੌਕਰ ਰੱਖ ਲਵੋ। ਇਕ ਪਠਾਣ ਨੂੰ ਨੌਕਰ ਚਾਹੀਦਾ ਸੀ। ਉਸਨੇ ਕਿਹਾ, ਆ ਜਾ, ਦੱਸ, ਮਹੀਨੇ ਦੀ ਕਿੰਨੀ ਤਨਖ਼ਾਹ ਲਵੇਂਗਾ? ਨੌਕਰ ਕਹਿਣ ਲੱਗਾ, ਜਿਹੜੇ ਕੱਪੜੇ ਤੁਹਾਡੇ ਪਾਉਣ ਯੋਗ ਨਾ ਹੋਣ ਉਹ ਮੈਨੂੰ ਦੇ ਦੇਣੇ। ਤੁਹਾਡਾ ਬਚਿਆ ਖਾਣਾ ਹੀ ਮੇਰੇ ਲਈ ਕਾਫ਼ੀ ਹੋਵੇਗਾ। ਤਨਖ਼ਾਹ ਮੈਂ ਕੋਈ ਨਹੀਂ ਲਵਾਂਗਾ। ਸਿਰਫ਼ ਮੇਰੀ ਇਕ ਆਦਤ ਹੈ, ਉਹ ਹੈ ਕਿ ਸਾਲ ਛਿਮਾਹੀ ਪਿਛੋਂ ਮੇਰੇ ਮੂੰਹੋਂ ਕੋਈ ਝੂਠ ਨਿਕਲ ਹੀ ਜਾਂਦਾ ਹੈ। ਹਾਲਾਂਕਿ ਮੈਂ ਵੀ ਸਮਝਦਾ ਹਾਂ ਕਿ ਝੂਠ ਪਾਪ ਹੈ ਪਰ ਕੀ ਕਰਾਂ ਮੇਰੀ ਮਜਬੂਰੀ ਹੈ। ਬੱਸ ਮੇਰੀ ਇਹ ਗੁਸਤਾਖ਼ੀ ਮੁਆਫ਼ ਕਰ ਦੇਣੀ, ਇਹੀ ਮੇਰੀ ਤਨਖ਼ਾਹ ਸਮਝ ਲੈਣੀ। ਜੇ ਤੁਸੀਂ ਮੇਰਾ ਝੂਠ ਬਰਦਾਸ਼ਤ ਨਾ ਕੀਤਾ

ਤਾਂ ਆਮ ਨੌਕਰਾਂ ਦੀ ਤਨਖ਼ਾਹ ਤੋਂ ਦਸ ਗੁਣਾ ਜ਼ਿਆਦਾ ਤਨਖ਼ਾਹ ਦੇਣੀ ਪਵੇਗੀ। ਪਠਾਣ ਬੜਾ ਪ੍ਰਸੰਨ ਹੋਇਆ, ਕੋਈ ਬੰਦਾ ਵੀ ਸੁਣਕੇ ਪ੍ਰਸੰਨ ਹੋਵੇਗਾ, ਕਿਉਂਕਿ ਝੂਠ ਨੂੰ ਅਸੀਂ ਇੰਨਾ ਬੁਰਾ ਨਹੀਂ ਸਮਝਦੇ। ਅਸੀਂ ਸੈਂਕੜੇ ਝੂਠ ਰੋਜ਼ਾਨਾ ਬੋਲਦੇ ਹਾਂ। ਕੋਈ ਸਾਨੂੰ ਸਜ਼ਾ ਨਹੀਂ ਦੇਂਦਾ। ਇਹ ਗ਼ਰੀਬ ਇਕ ਝੂਠ ਸਾਲ ਛਿਮਾਹੀ ਪਿਛੋਂ ਬੋਲ ਲਵੇਗਾ ਤਾਂ ਇਸਦੇ ਝੂਠ ਨਾਲ ਕਿਹੜਾ ਪਹਾੜ ਡਿੱਗ ਪਵੇਗਾ। ਸਿਰਫ਼ ਮੁਫ਼ਤ ਕੰਮ ਕਰਨਾ ਹੈ। ਕੋਈ ਡੀਮਾਂਡ ਨਹੀਂ, ਅਜਿਹਾ ਨੌਕਰ ਕਿੱਥੇ ਲੱਭੇਗਾ? ਪਠਾਣ ਨੇ ਨੌਕਰ ਰੱਖ ਲਿਆ ਪਰ ਪਠਾਣ ਨੂੰ ਕੀ ਪਤਾ ਸੀ ਕਿ ਜਿਹੜਾ ਬੰਦਾ ਛੇ ਮਹੀਨੇ ਦੀ ਤਨਖ਼ਾਹ ਇਕ ਝੂਠ ਲੈ ਰਿਹਾ ਹੈ, ਇਸਦਾ ਝੂਠ ਕਿੰਨਾ ਖ਼ਤਰਨਾਕ ਹੋਵੇਗਾ। ਝੂਠ ਉਹ ਅਗਨੀ ਹੈ ਜੋ ਮਨੁੱਖ ਦਾ ਸਭ ਕੁਝ ਤਬਾਹ ਕਰ ਸਕਦੀ ਹੈ।

ਕਬੀਰ ਸਾਹਿਬ ਫ਼ਰਮਾਉਂਦੇ ਹਨ ਜਿੱਥੇ ਝੂਠ ਆ ਜਾਏ ਉੱਥੇ ਸਾਰੇ ਹੀ ਪਾਪ ਆ ਜਾਂਦੇ ਹਨ, ਉੱਥੇ ਲੋਭ ਆ ਜਾਏਗਾ, ਕਾਲ ਆ ਜਾਏਗਾ, ਸਾਰੇ ਦੁੱਖ ਆ ਜਾਣਗੇ।

ਜਿੱਥੇ ਗਿਆਨ ਹੋਵੇਗਾ, ਉੱਥੇ ਧਰਮ ਹੋਵੇਗਾ। ਜਿੱਥੇ ਖਿਮਾ ਹੋਵੇਗੀ, ਉਥੇ ਪਰਮਾਤਮਾ ਆਪ ਹੋਵੇਗਾ।

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾਂ ਖਿਮਾ ਤਹ ਆਪਿ ॥**

(ਪੰਨਾ ੧੩੭੨)

ਛੇ ਮਹੀਨੇ ਗੁਜ਼ਰ ਗਏ। ਨੌਕਰ ਦਿਨ-ਰਾਤ ਕਰਕੇ ਸੇਵਾ ਕਰ ਰਿਹਾ ਸੀ। ਇੰਨੀ ਸੇਵਾ ਬੱਚਿਆਂ ਦੀ ਮਾਂ-ਬਾਪ ਨੇ ਆਪ ਨਹੀਂ ਕੀਤੀ ਜਿੰਨੀ ਨੌਕਰ ਕਰ ਰਿਹਾ ਸੀ। ਘੋੜੇ ਦੀ, ਊਠ ਦੀ, ਮੱਝਾਂ, ਗਾਵਾਂ ਦੀ ਸੰਭਾਲ ਇੰਨੀ ਕਰ ਰਿਹਾ ਸੀ ਕਿ ਪਠਾਣ ਹੈਰਾਨ ਸੀ ਕਿ ਇਸ ਬੰਦੇ ਨੇ ਸਾਡਾ ਕੋਈ ਪਿਛਲੇ ਜਨਮ ਦਾ ਕਰਜ਼ਾ ਦੇਣਾ ਹੈ। ਇਹ ਇੰਨਾ ਚਿਰ ਪਹਿਲਾਂ ਕਿੱਥੇ ਰਿਹਾ ਹੈ। ਪਹਿਲੇ ਨੌਕਰਾਂ ਨੇ ਮੈਨੂੰ ਇੰਨਾ ਪ੍ਰੇਸ਼ਾਨ ਕੀਤਾ ਹੈ, ਇਹ ਪਹਿਲਾਂ ਕਿਉਂ ਨਾ ਆਇਆ। ਖ਼ੈਰ ਪਠਾਣ ਸਹਿਤ ਪਰਿਵਾਰ ਨੌਕਰ 'ਤੇ ਪ੍ਰਸੰਨ ਸੀ, ਨੌਕਰ ਇੰਨਾ ਇਤਬਾਰਯੋਗ ਬਣ ਗਿਆ ਸੀ ਜਿਵੇਂ ਕੋਈ ਪਰਿਵਾਰ ਦਾ ਮੈਂਬਰ ਹੋਵੇ।

ਪਠਾਣ ਦੀ ਬੇਗਮ ਬੇਟੇ ਨੂੰ ਲੈ ਕੇ ਪੇਕਿਆਂ ਦੇ ਗਈ, ਨੌਕਰ ਨੇ ਊਠ 'ਤੇ ਬਿਠਾ ਕੇ ਨਾਲ ਚੱਲਣਾ ਸੀ। ਪਠਾਣ ਰੁਝੇਵੇਂ ਵਿਚ ਸੀ, ਆਪ ਨਾ ਜਾ ਸਕਿਆ। ਨੌਕਰ ਗਿਆ, ਪਠਾਣ ਦੀ ਬੇਗਮ ਨੂੰ ਛੱਡ ਕੇ ਵਾਪਸ ਆ ਗਿਆ। ਪਰ ਖ਼ਾਲੀ ਹੈ, ਊਠ ਨਾਲ ਨਹੀਂ, ਘਰ ਦੇ ਕੰਮ ਲਈ ਊਠ ਦੀ ਜ਼ਰੂਰਤ ਸੀ। ਪਠਾਣ ਨੇ ਪੁੱਛਿਆ, ਊਠ ਕਿਉਂ ਨਹੀਂ ਲੈ ਕੇ ਆਇਆ। ਨੌਕਰ ਨੇ ਨੀਵੀਂ ਪਾ ਕੇ ਕਿਹਾ, ਹਜ਼ੂਰ ਕਿਵੇਂ ਦੱਸਾਂ, ਇਹ ਬੁਰੀ ਖ਼ਬਰ ਦੇਣ ਤੋਂ ਪਹਿਲਾਂ ਮੈਂ ਮਰ ਕਿਉਂ ਨਾ ਗਿਆ। ਪਠਾਣ ਨੇ ਘਬਰਾ ਕੇ ਕਿਹਾ ਛੇਤੀ ਦੱਸ। ਨੌਕਰ ਨੇ ਕਿਹਾ, ਹਜ਼ੂਰ ਤੁਹਾਨੂੰ ਪਤਾ ਹੀ ਹੈ

ਕਿ ਜਾਨਵਰ ਵੀ ਪਿਆਰ ਦਾ ਅਸਰ ਕਬੂਲਦੇ ਹਨ, ਬੱਸ ਤੁਹਾਡੀ ਬੀਵੀ ਦੀ ਕਬਰ 'ਤੇ ਜਾਂਦਿਆਂ ਹੀ ਊਠ ਡਿੱਗਾ ਤੇ ਮਰ ਗਿਆ। ਪਠਾਣ ਨੇ ਕਿਹਾ ਮੇਰੀ ਬੀਵੀ ਨੂੰ ਕੀ ਹੋਇਆ ਸੀ? ਨੌਕਰ ਕਹਿਣ ਲੱਗਾ ਜੀ ਉਹ ਪੁੱਤਰ ਦੇ ਗ਼ਮ ਨਾਲ ਮਰ ਗਈ। ਪਠਾਣ ਨੇ ਕਿਹਾ ਮੇਰਾ ਪਿਆਰਾ ਕੁੱਤਾ ਨਹੀਂ ਆਇਆ? ਨੌਕਰ ਨੇ ਕਿਹਾ, ਜੀ ਉਸਦੇ ਗੱਲ੍ਹ ਵਿਚ ਊਠ ਦੀ ਹੱਡੀ ਫਸ ਗਈ ਸੀ।

ਕਿਹੋ ਜਿਹੀ ਝੂਠ ਦੀ ਲੜੀ ਹੈ—ਕੁੱਤੇ ਦੇ ਗਲ੍ਹ ਵਿਚ ਊਠ ਦੀ ਹੱਡੀ ਫਸ ਗਈ। ਊਠ ਬੀਵੀ ਦੀ ਕਬਰ 'ਤੇ ਡਿੱਗ ਕੇ ਮਰ ਗਿਆ। ਬੇਗਮ ਪੁੱਤਰ ਦੇ ਗ਼ਮ ਨਾਲ ਮਰ ਗਈ। ਪੁੱਤਰ ਵੀ ਮਰ ਗਿਆ ਤੇ ਮਰ ਮੈਂ ਵੀ ਜਾਣਾ ਸੀ। ਮੈਂ ਤੁਹਾਨੂੰ ਇਹ ਖ਼ਬਰ ਦੇਣ ਵਾਸਤੇ ਜ਼ਿੰਦਾ ਹਾਂ। ਦੱਸੋ ਹੁਣ ਮੇਰੇ ਲਈ ਕੀ ਹੁਕਮ ਹੈ, ਮੈਂ ਜੀਵਾਂ ਕਿ ਮਰ ਜਾਵਾਂ?

ਅਜਿਹਾ ਵਫ਼ਾਦਾਰ ਨੌਕਰ ਸੀ। ਪਠਾਣ ਨੂੰ ਇਹ ਸ਼ੱਕ ਹੀ ਨਾ ਪਿਆ ਕਿ ਇਹ ਝੂਠ ਬੋਲ ਰਿਹਾ ਹੈ। ਪਠਾਣ ਸਿੱਧਾ ਕਬਰਿਸਤਾਨ ਗਿਆ, ਕੱਪੜੇ ਪਾੜ ਕੇ ਸੁੱਟ ਦਿੱਤੇ। ਫ਼ਕੀਰ ਬਣ ਕੇ ਬੈਠ ਗਿਆ। ਫ਼ਕੀਰ ਬਣ ਗਿਆ ਤੇ ਕਹਿਣ ਲੱਗਾ ਕਿ ਹੁਣ ਮੇਰਾ ਕੌਣ ਰਹਿ ਗਿਆ ਹੈ, ਜਿਸ ਵਾਸਤੇ ਘਰ ਰਹਾਂ।

ਨੌਕਰ ਵਾਪਸ ਬੇਗਮ ਦੇ ਪਾਸ ਗਿਆ ਤੇ ਜਾ ਸਲਾਮ ਕੀਤੀ। ਬੇਗਮ ਨੇ ਪੁੱਛਿਆ ਖ਼ਾਨ ਸਾਹਿਬ ਕੈਸੇ ਹਨ? ਇਸ ਨੇ ਕਿਹਾ, ਹੇ ਬੇਗਮ ਸਾਹਿਬਾ, ਬੁਰੀ ਖ਼ਬਰ ਕਿਵੇਂ ਦੇਵਾਂ। ਖ਼ਾਨ ਸਾਹਿਬ ਨੂੰ ਭੂਤ ਚਿੰਬੜ ਗਿਆ ਹੈ, ਘਰ-ਬਾਰ ਛੱਡ ਕੇ ਕਬਰਿਸਤਾਨ ਜਾ ਬੈਠੇ ਹਨ। ਕਹਿ ਰਹੇ ਹਨ ਕੋਈ ਮੇਰਾ ਘਰ ਨਹੀਂ, ਕੋਈ ਮੇਰੀ ਬੀਵੀ ਨਹੀਂ, ਕੋਈ ਮੇਰਾ ਬੱਚਾ ਨਹੀਂ। ਬੀਵੀ ਘਬਰਾ ਕੇ ਉਸੇ ਵੇਲੇ ਹੀ ਚੱਲ ਪਈ। ਜਦੋਂ ਆ ਕੇ ਕਬਰਿਸਤਾਨ ਵਿਚ ਖ਼ਾਨ ਦਾ ਹਾਲ ਵੇਖਿਆ ਤਾਂ ਰੋ ਉਠੀ ਤੇ ਕਿਹਾ ਤੁਸੀਂ ਇਹ ਕੀ ਹਾਲ ਬਣਾਇਆ ਹੈ? ਮੇਰੇ ਪਾਸੋਂ ਕੀ ਗੁਸਤਾਖ਼ੀ ਹੋਈ ਹੈ, ਤੁਸੀਂ ਸਾਨੂੰ ਛੱਡ ਕੇ ਕਬਰਸਤਾਨ ਕਿਉਂ ਡੇਰਾ ਲਾਇਆ ਹੈ? ਪਠਾਣ ਹੈਰਾਨ ਸੀ, ਕਹਿਣ ਲੱਗਾ, ਤੁਸੀਂ ਚਾਰੇ ਹੀ ਜ਼ਿੰਦਾ ਹੋ। ਮੇਰੀ ਬੀਵੀ ਬੇਟਾ, ਊਠ, ਕੁੱਤਾ। ਇਸ ਨੌਕਰ ਨੇ ਝੂਠ ਬੋਲਿਆ ਹੈ।

ਨੌਕਰ ਨੇ ਕਿਹਾ ਹਾਂ, ਮੈਂ ਝੂਠ ਬੋਲਿਆ ਹੈ। ਤੁਹਾਡੇ ਨਾਲ ਪਹਿਲਾਂ ਹੀ ਮੈਂ ਇਹ ਤੈਅ ਕੀਤਾ ਸੀ ਕਿ ਮੇਰੀ ਇਹੀ ਤਨਖ਼ਾਹ ਹੋਵੇਗੀ। ਤੁਹਾਨੂੰ ਨਹੀਂ ਮਨਜ਼ੂਰ ਤਾਂ ਦੱਸ ਗੁਣਾ ਤਨਖ਼ਾਹ ਦੇ ਦੇਵੋ। ਪਠਾਣ ਘਰ ਆਇਆ, ਘਰ ਲੋਕ ਲੁੱਟ ਕੇ ਲੈ ਗਏ ਸਨ ਕਿ ਪਠਾਣ ਦਾ ਪਰਿਵਾਰ ਮਰ ਗਿਆ ਹੈ, ਆਪ ਫ਼ਕੀਰ ਹੋ ਗਿਆ ਹੈ, ਜੋ ਕਿਸੇ ਨੂੰ ਮਿਲਿਆ ਲੈ ਗਿਆ। ਨੌਕਰ ਨੇ ਕਿਹਾ, ਕਿਉਂ ਖ਼ਾਨ ਸਾਹਿਬ, ਝੂਠ ਬੁਰਾ ਹੈ? ਖ਼ਾਨ ਨੇ ਕਿਹਾ, ਬੁਰਾ ਹੈ। ਇਸ ਤੇਰੇ ਇਕ ਝੂਠ ਨੇ ਮੇਰਾ ਘਰ ਘਾਟ ਉਜਾੜ ਕੇ ਰੱਖ ਦਿੱਤਾ ਹੈ। ਨੌਕਰ ਨੇ ਕਿਹਾ, ਫਿਰ ਜਿਹੜੇ ਰੋਜ਼ਾਨਾ ਸੈਂਕੜੇ ਝੂਠ ਬੋਲਦੇ ਹਨ, ਉਨ੍ਹਾਂ ਦਾ ਕੀ ਹਾਲ ਹੋਵੇਗਾ?

ਉਸ ਨੌਕਰ ਨੇ ਕਿਹਾ, ਖ਼ਾਨ ਸਾਹਿਬ ਮੈਨੂੰ ਵੀ ਇਕ ਅਜਿਹੇ ਝੂਠ ਨੇ ਉਜਾੜਿਆ

ਸੀ। ਮੈਂ ਵੀ ਇਕ ਫ਼ਕੀਰ ਹਾਂ, ਮੇਰਾ ਪ੍ਰਚਾਰ ਕਰਨ ਦਾ ਢੰਗ ਇਹੀ ਹੈ। ਮੈਂ ਵੇਖ ਰਿਹਾ ਹਾਂ ਕਿ ਜਗਤ ਨੂੰ ਝੂਠ ਮਿੱਠਾ ਲਗਦਾ ਹੈ। ਤੂੰ ਵੀ ਝੂਠ ਦੀ ਪ੍ਰਵਾਹ ਨਾ ਕਰਦਾ ਹੋਇਆ ਸਮਝਿਆ ਕਿ ਨੌਕਰ ਬੜਾ ਸਸਤਾ ਮਿਲ ਗਿਆ ਹੈ। ਤੈਨੂੰ ਹੁਣ ਗਿਆਨ ਹੋਇਆ ਹੈ ਕਿ ਝੂਠ ਕੀ ਹੈ?

ਚੰਗਾ ਮੈਂ ਹੁਣ ਜਾਂਦਾ ਹਾਂ, ਤੂੰ ਜੇ ਫ਼ਕੀਰ ਬਣਿਆ ਹੈਂ ਤਾਂ ਬਣਿਆ ਰਹੁ। ਰਹਿ ਘਰ ਵਿਚ ਹੀ ਤੇ ਸਾਰੀ ਉਮਰ ਖ਼ਲਕਤ ਨੂੰ ਸਮਝਾਉਂਦਾ ਰਹੀਂ ਕਿ ਝੂਠ ਕਿੱਡਾ ਵੱਡਾ ਉਜਾੜਾ ਹੈ।

ਸਤਿਗੁਰਾਂ ਦਾ ਫ਼ਰਮਾਨ ਹੈ :—

**ਕੂੜ ਮਿਠਾ ਕੂੜ ਮਾਖਿਉ ਕੂੜ ਡੋਬੇ ਪੂਰ॥**
**ਨਾਨਕ ਵਖਾਣੈ ਬੇਨਤੀ ਤੁਧ ਬਾਝ ਕੂੜੋ ਕੂੜ॥**

ਮਾਦਿਕ ਨਸ਼ੇ ਵੈਦ ਲੋਕ ਦਵਾਈਆਂ ਵਿਚ ਵਰਤਦੇ ਸਨ ਜਿਵੇਂ ਕਿ ਅੱਜ ਵੀ ਅਜਿਹਾ ਹੋ ਰਿਹਾ ਹੈ, ਪਰ ਵੈਦਾਂ ਨੂੰ ਕੀ ਪਤਾ ਸੀ ਕਿ ਬੰਦਾ ਨਸ਼ਾ ਹੀ ਪੀਣ ਲੱਗ ਪਵੇਗਾ ਅਤੇ ਨਸ਼ੇ ਦਾ ਨਾਂ ਹੀ ਦਵਾਈ ਰੱਖ ਲਵੇਗਾ। ਲੋਕ ਨਸ਼ੇ ਨੂੰ ਹੀ ਦਾਰੂ ਕਹਿਣ ਲੱਗ ਪੈਣਗੇ। ਜਿਸ ਮਰੀਜ਼ ਲਈ ਦਾਰੂ ਸ਼ਰਾਬ ਹੋ ਜਾਏ, ਉਸਦੀ ਅਰੋਗਤਾ ਦੀ ਕੀ ਆਸ ਹੋ ਸਕਦੀ ਹੈ। ਖ਼ੈਰ ਅਸੀਂ ਲਿਖ ਰਹੇ ਸੀ ਕਿ ਵੈਦ ਲੋਕ ਦੁਆਈਆਂ ਵਿਚ ਮਾਮੂਲੀ ਮਿਕਦਾਰ ਦਾ ਨਸ਼ਾ ਪਾਉਂਦੇ ਸਨ। ਇਹੀ ਹਾਲ ਝੂਠ ਦਾ ਸੀ। ਆਰੰਭ ਵਿਚ ਜੀਵਨ ਵਿਚ ਇਸੇ ਮਿਕਦਾਰ ਵਿਚ ਝੂਠ ਆਇਆ ਸੀ।

ਪੁਰਾਤਨ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਸਤਰੀਆਂ ਨਾਲ ਹਾਸੇ ਠੱਠੇ ਮਜ਼ਾਕ ਵਿਚ ਝੂਠ ਬੋਲ ਲੈਣਾ ਕੋਈ ਗੁਨਾਹ ਨਹੀਂ। ਪਰ ਥੋੜ੍ਹੀ ਦੇਰ ਬਾਅਦ ਕਹਿਣਾ ਪੈਂਦਾ ਸੀ ਕਿ ਇਹ ਮੈਂ ਮਜ਼ਾਕ ਕਰ ਰਿਹਾ ਸੀ। ਇਸ ਨੂੰ ਸੱਚ ਨਾ ਸਮਝ ਲੈਣਾ। ਅੱਜ ਵੀ ਅੰਗਰੇਜ਼ ਕੌਮ ਦੀ ਰਵਾਇਤ ਨੂੰ ਸਾਰੇ ਜਗਤ ਨੇ ਅਪਣਾ ਲਿਆ ਹੈ। ਹਰ ਦੇਸ਼ ਵਿਚ ਅਪ੍ਰੈਲ ਫ਼ੂਲ ਦੀ ਪਰੰਪਰਾ ਚੱਲ ਪਈ ਹੈ। ਪਹਿਲੀ ਅਪ੍ਰੈਲ ਨੂੰ ਝੂਠ ਬੋਲਣਾ ਕੋਈ ਬੁਰਾ ਨਹੀਂ ਸਮਝਿਆ ਜਾਂਦਾ, ਭਾਵੇਂ ਕੋਈ ਬੰਦਾ ਕਿੰਨਾ ਪ੍ਰੇਸ਼ਾਨ ਕਿਉਂ ਨਾ ਹੋ ਜਾਵੇ। ਜੇ ਕੋਈ ਗ਼ੁੱਸਾ ਵੀ ਕਰੇ ਤਾਂ ਇੰਨਾ ਕਿਹਾ ਜਾਂਦਾ ਹੈ, ਅੱਜ ਫ਼ਸਟ ਅਪ੍ਰੈਲ ਹੈ। ਇਸੇ ਲਈ ਇਸ ਦਿਨ ਬੰਦਾ ਹਰ ਸੱਚ 'ਤੇ ਵੀ ਸ਼ੱਕ ਕਰਦਾ ਹੈ। ਤਾਂ ਹੀ ਪੁੱਛਦਾ ਹੈ, ਅਪ੍ਰੈਲ ਫ਼ੂਲ ਤਾਂ ਨਹੀਂ ਬਣਾ ਰਹੇ। ਇਸਦਾ ਭਾਵ ਇਹ ਹੋਇਆ ਕਿ ਝੂਠ ਹੈ, ਦੂਸਰੇ ਨੂੰ ਮੂਰਖ ਤੇ ਬੇਵਕੂਫ਼ ਬਣਾਉਣ ਲਈ। ਘੜੀ ਦੀ ਘੜੀ ਇਹ ਮਨੋਰੰਜਨ ਲਈ ਤਾਂ ਹੋ ਸਕਦਾ ਹੈ, ਇਹ ਵੀ ਵੇਖਣਾ ਪਵੇਗਾ ਕਿ ਕਿਸ ਮਿਕਦਾਰ ਵਿਚ। ਪਰ ਬੰਦਾ ਤਾਂ ਬੰਦੇ ਨੂੰ ਹਮੇਸ਼ਾਂ ਹੀ ਮੂਰਖ ਬਣਾਉਣ ਤੇ ਤੁੱਲਿਆ ਹੋਇਆ ਹੈ। ਅਜਿਹਾ ਝੂਠ ਪਾਪ ਹੈ, ਅਪਰਾਧ ਹੈ।

ਪੁਰਾਤਨ ਗ੍ਰੰਥਾਂ ਵਿਚ ਅਜਿਹਾ ਵੀ ਲਿਖਿਆ ਹੈ ਕਿ ਵੈਦ ਮਰੀਜ਼ ਨਾਲ ਉਸ ਦੇ ਭਲੇ ਲਈ ਝੂਠ ਬੋਲ ਸਕਦਾ ਹੈ। ਬੱਚਿਆਂ ਦੀ ਭਲਾਈ ਲਈ ਉਨ੍ਹਾਂ ਨੂੰ ਸਮਝਾਉਣ ਲਈ ਮਾਪੇ ਝੂਠ ਬੋਲ ਸਕਦੇ ਹਨ। ਇੱਥੋਂ ਤੱਕ ਕਿ ਪੁਜਾਰੀ ਵੀ ਪ੍ਰਚਾਰ ਲਈ ਝੂਠ

ਬੋਲ ਸਕਦੇ ਹਨ। ਇਹ ਵਧੀਕੀ ਹੈ ਕਿ ਜਿਸਨੇ ਸੱਚ ਦਾ ਪ੍ਰਚਾਰ ਕਰਨਾ ਹੈ, ਉਹ ਵੀ ਝੂਠ ਬੋਲ ਸਕਦੇ ਹਨ।

ਮਹਾਂਬੀਰ ਜੈਨ ਤੇ ਮਹਾਤਮਾ ਬੁੱਧ ਦੋਵੇਂ ਹੀ ਬਿਹਾਰ ਵਿਚ ਫਿਰਦੇ ਰਹੇ, ਪਰ ਦੋਵੇਂ ਇਕ ਦੂਸਰੇ ਦੇ ਵਿਰੋਧੀ ਸਨ। ਚੇਲਿਆਂ ਨੇ ਏਥੋਂ ਤੱਕ ਝੂਠ ਬੋਲੇ ਸਨ ਕਿ ਅੱਜ ਵੇਖਿਆ ਹੈ ਮਹਾਂਬੀਰ ਅੰਨ੍ਹਾ ਹੋ ਗਿਆ ਹੈ। ਉਸ ਘਰ ਅੱਗੇ ਭਿੱਛਿਆ ਮੰਗ ਰਿਹਾ ਸੀ ਜਿੱਥੇ ਤਾਲਾ ਲੱਗਾ ਸੀ। ਦੂਸਰਿਆਂ ਨੇ ਕਿਹਾ, ਬੁੱਧ ਗੂੰਗਾ ਹੋ ਗਿਆ ਹੈ, ਜ਼ੁਬਾਨ ਬੰਦ ਹੋ ਗਈ ਹੈ, ਝੂਠ ਬੋਲਦਾ ਸੀ। ਮਹਾਤਮਾ ਬੁੱਧ ਕਈ-ਕਈ ਦਿਨ ਮੋਨ ਰਹਿੰਦੇ ਸਨ, ਝੂਠਿਆਂ ਨੂੰ ਸਮਾਂ ਮਿਲ ਗਿਆ ਸੀ।

ਇਕ ਬੋਧੀ ਆਦਿਵਾਸੀਆਂ ਵਿਚ ਗਿਆ। ਉਸਨੇ ਵਿਸ਼ਨੂੰ ਦੀ ਮੂਰਤੀ ਲੋਹੇ ਦੀ ਬਣਾਈ ਤੇ ਬੁੱਧ ਦੀ ਮੂਰਤੀ ਲੱਕੜੀ ਦੀ ਬਣਾਈ। ਆਦਿਵਾਸੀਆਂ ਨੂੰ ਕਿਹਾ, ਕਿਸਨੂੰ ਮੰਨਦੇ ਹੋ ? ਉਨ੍ਹਾਂ ਕਿਹਾ, ਵਿਸ਼ਨੂੰ ਭਗਵਾਨ ਨੂੰ ਮੰਨਦੇ ਹਾਂ। ਕਹਿਣ ਲੱਗਾ, ਪਾਣੀ ਲਿਆਓ। ਪਾਣੀ ਵਿਚ ਦੋਵੇਂ ਮੂਰਤੀਆਂ ਪਾ ਦਿੱਤੀਆਂ। ਵਿਸ਼ਨੂੰ ਦੀ ਮੂਰਤੀ ਲੋਹੇ ਦੀ ਸੀ, ਡੁੱਬ ਗਈ। ਉਸਨੇ ਕਿਹਾ ਜੋ ਆਪ ਹੀ ਡੁੱਬ ਗਿਆ ਹੈ, ਤੁਹਾਨੂੰ ਕੀ ਤਾਰੇਗਾ ? ਆਦਿਵਾਸੀ ਬੋਧੀ ਬਣਨ ਵਾਸਤੇ ਤਿਆਰ ਹੋ ਗਏ। ਪਰ ਇਕ ਸ਼ੰਕਰਾਚਾਰੀਆ ਦਾ ਸ਼ਿਸ਼ ਆ ਗਿਆ। ਉਸ ਨੇ ਕਿਹਾ, ਜਲ-ਪ੍ਰੀਖਿਆ ਨਹੀਂ, ਸਾਡੇ ਵਿਚ ਤਾਂ ਅਗਨ ਪ੍ਰੀਖਿਆ ਹੈ। ਦੋਵੇਂ ਮੂਰਤੀਆਂ ਅੱਗ ਵਿਚ ਪਾਈਆਂ। ਬੁੱਧ ਦੀ ਮੂਰਤੀ ਲੱਕੜ ਦੀ ਸੀ, ਉਹ ਸੜ ਗਈ। ਐਸੇ ਝੂਠ ਧਰਮ ਵਿਚ ਆ ਜਾਣਗੇ ਤਾਂ ਧਰਮ ਸੱਚ ਤੱਕ ਕਿਵੇਂ ਪਹੁੰਚਾਏਗਾ।

ਰਾਜਨੀਤੀ ਵਿਚ ਤਾਂ ਇਸ ਲਈ ਬਹੁਤ ਛੋਟ ਦੇ ਦਿੱਤੀ ਗਈ ਹੈ। ਕ੍ਰਿਸ਼ਨ ਧਰਮ ਪੁੱਤਰ ਨੂੰ ਝੂਠ ਬੋਲਣ ਲਈ ਕਿਹਾ ਸੀ ਕਿ ਤੂੰ ਕਹਿ ਦੇ :—

**ਅਸੂਥਾਮਾ ਹਤੋ**
**ਨਰੋ ਵਾ ਕੁੰਚਰੋ ਵਾ**

ਅਸੂਥਾਮਾ ਮਰ ਗਿਆ ਹੈ ਪਰ ਦੱਬੀ ਆਵਾਜ਼ ਨਾਲ ਕਿਹਾ ਪਤਾ ਨਹੀਂ ਹਾਥੀ ਕਿ ਮਨੁੱਖ। ਤੇ ਭੀਮ ਸੈਨ ਨੇ ਉਹ ਹਾਥੀ ਮਾਰ ਦਿੱਤਾ ਜਿਸ ਦਾ ਨਾਂ ਅਸੂਥਾਮਾ ਹਾਥੀ ਸੀ। ਇਹ ਨਾਂ ਅਚਾਰੀਆ ਦ੍ਰੋਣ ਦੇ ਪੁੱਤਰ ਦਾ ਵੀ ਸੀ। ਪੁੱਤਰ ਦਾ ਮਰਨਾ ਸੁਣ ਕੇ ਦ੍ਰੋਣ ਨਿਢਾਲ ਹੋ ਗਿਆ ਤੇ ਉਸਦਾ ਸਿਰ ਕੱਟ ਦਿੱਤਾ ਗਿਆ। ਇਸ ਝੂਠ ਨੂੰ ਵਿਦਵਾਨਾਂ ਅੱਧਾ ਝੂਠ ਕਿਹਾ ਹੈ ਪਰ ਇਹ ਸਾਰਾ ਹੀ ਝੂਠ ਹੈ। ਕ੍ਰਿਸ਼ਨ ਨੂੰ ਵੀ ਪਤਾ ਹੈ, ਯੁਧਿਸ਼ਟਰ ਨੂੰ ਵੀ ਤੇ ਭੀਮ ਸੈਨ ਨੂੰ ਵੀ ਕਿ ਮੂਰਖ ਬਣਾਇਆ ਜਾ ਰਿਹਾ ਹੈ ਅਚਾਰੀਆ ਦ੍ਰੋਣ ਨੂੰ ਜੋ ਵਿੱਦਿਆ-ਗੁਰੂ ਹੈ। ਰਾਜਨੀਤਿਕਾਂ ਨੂੰ ਕਾਫ਼ੀ ਛੋਟ ਸੀ ਪਰ ਕੀ ਇਹ ਛੋਟ ਠੀਕ ਹੈ ? ਬਿਜ਼ਨਸ ਵਿਚ ਇਹ ਛੋਟ ਠੀਕ ਹੈ ? ਧਰਮ ਪ੍ਰਚਾਰਕ ਨੂੰ ਇਹ ਛੋਟ ਠੀਕ ਹੈ ?

ਗੁਰਮਤਿ ਨੇ ਬਿਬੇਕ ਦਿੱਤਾ ਹੈ ਕਿ ਮੂਲ ਗੱਲ ਬੋਲਣ ਦੀ ਨਹੀਂ, ਧਾਰਨਾ ਦੀ ਹੈ। ਤੇਰੇ ਬੋਲਣ ਨਾਲ ਕਿਸੇ ਦਾ ਬੁਰਾ ਹੁੰਦਾ ਹੈ ਕਿ ਭਲਾ ਹੁੰਦਾ ਹੈ। ਤੇਰੇ ਬੋਲਣ

ਨਾਲ ਸੱਚ ਦਾ ਪ੍ਰਚਾਰ ਹੁੰਦਾ ਹੈ ਕਿ ਨਿਘਾਰ ਹੁੰਦਾ ਹੈ।

ਭਾਈ ਤੀਰਥੇ ਨੂੰ ਸਤਿਗੁਰੂ ਰਾਮਦਾਸ ਜੀ ਨੇ ਇਕ ਕਥਾ ਸੁਣਾਈ ਸੀ। ਇਕ ਰਾਜਕੁਮਾਰ ਦਾ ਵਿਆਹ ਹੋਇਆ ਸੀ। ਰਾਜਕੁਮਾਰੀ ਨੂੰ ਰਾਤ ਨੀਂਦ ਨਾ ਆਈ, ਉਹ ਤਲਵਾਰ ਕੱਢ ਕੇ ਗਤਕਾ ਖੇਡਣ ਲੱਗ ਪਈ। ਉਸਦੇ ਹੱਥੋਂ ਤਲਵਾਰ ਨਿਕਲੀ ਤੇ ਪਤੀ ਦੇ ਪੇਟ ਵਿਚ ਧੱਸ ਗਈ। ਪਤੀ ਦੀ ਮੌਤ ਹੋ ਗਈ। ਰਾਜਕੁਮਾਰੀ ਨੂੰ ਰਾਜਮਹਿਲ ਵਿਚ ਇਕ ਸਾਧੂ ਨਜ਼ਰ ਆਇਆ। ਇਸਨੇ ਦੋਸ਼ ਉਸਦੇ ਮੱਥੇ 'ਤੇ ਮੜ੍ਹ ਦਿੱਤਾ ਕਿ ਇਸਨੇ ਮੇਰਾ ਪਤੀ ਮਾਰ ਦਿੱਤਾ ਹੈ। ਰਾਜੇ ਨੇ ਉਸ ਸਾਧੂ ਦਾ ਸੱਜਾ ਹੱਥ ਕੱਟ ਕੇ ਉਸਨੂੰ ਰਾਜ ਤੋਂ ਬਾਹਰ ਕੱਢ ਦਿੱਤਾ। ਉਹ ਪਛਤਾ ਰਿਹਾ ਸੀ ਕਿ ਮੇਰਾ ਦੋਸ਼ ਕੋਈ ਨਹੀਂ, ਮੈਨੂੰ ਇਹ ਸਜ਼ਾ ਕਿਉਂ ਮਿਲੀ ਹੈ?

ਉਹ ਸਾਧੂ ਇਕ ਮਹਾਂਪੁਰਖ ਪਾਸ ਗਿਆ ਜੋ ਪਿਛਲੇ ਜਨਮ ਦਾ ਹਾਲ ਦੱਸਦਾ ਸੀ। ਉਸਨੇ ਕਿਹਾ, ਤੂੰ ਪਿਛਲੇ ਜਨਮ ਵਿਚ ਵੀ ਸਾਧੂ ਹੀ ਸੀ। ਇਹ ਰਾਜਕੁਮਾਰ ਜੋ ਮਰਿਆ ਹੈ, ਇਹ ਕਸਾਈ ਸੀ। ਇਹ ਰਾਜਕੁਮਾਰੀ ਗਾਂ ਸੀ। ਗਾਂ ਦੇ ਮਗਰ ਕਸਾਈ ਦੌੜ ਰਿਹਾ ਸੀ। ਤੈਨੂੰ ਪੁੱਛਿਆ ਸੀ ਇਧਰ ਗਾਂ ਜਾਂਦੀ ਨਹੀਂ ਵੇਖੀ। ਤੂੰ ਬੋਲਿਆ ਨਹੀਂ, ਸੱਜੇ ਹੱਥ ਨਾਲ ਇਸ਼ਾਰਾ ਕੀਤਾ ਸੀ ਕਿ ਇਧਰ ਗਈ ਹੈ। ਕਸਾਈ ਨੇ ਗਾਂ ਮਾਰ ਦਿੱਤੀ ਸੀ। ਉਸ ਗਾਂ ਰੂਪੀ ਰਾਜ ਕੁਮਾਰੀ ਨੇ ਪਤੀ ਕਸਾਈ ਮਾਰ ਕੇ ਆਪਣਾ ਬਦਲਾ ਲੈ ਲਿਆ ਹੈ। ਤੈਨੂੰ ਹੱਥ ਨਾਲ ਇਸ਼ਾਰਾ ਕਰਨ ਦਾ ਫਲ ਮਿਲਿਆ ਹੈ—

**ਪ੍ਰਭ ਅਨਿਆਇ ਕਰੇ ਨਹਿ ਕੈਸੇ॥**
**ਕਰੇ ਕਰਮ ਤੇ ਫਲ ਦੇ ਤੈਸੇ॥**
**ਹਾਥ ਸੇਤ ਤੈ ਧੇਨ ਬਤਾਈ॥**
**ਤਿਸ ਕਾ ਫਲ ਭਾ ਦੀਨ ਕਟਾਈ॥**
**ਸਾਚ ਕਹਤ ਕਿਸਕਾ ਹੋਇ ਬੁਰੋ॥**
**ਤਉ ਕੂਰ ਕਹਿ ਸਚ ਪਰ ਹਰੋ॥**

ਇਸ ਪ੍ਰਥਾਇ ਕੁਝ ਬਾਣੀ ਦੇ ਪਰਮਾਣ ਲਿਖ ਰਹੇ ਹਾਂ :—

ਝੂਠ ਬੋਲਣਾ ਕਿਸੇ ਕੰਮ ਨਹੀਂ ਆਉਂਦਾ। ਪਰਮਾਤਮਾ ਪਤੀ ਦੇ ਦਰਸ਼ਨ ਨਹੀਂ ਹੁੰਦੇ। ਜਿਸ ਨੂੰ ਝੂਠ ਦੇ ਅਵਗੁਣ ਕਰਕੇ ਕੰਤ ਨੇ ਭੁਲਾ ਦਿੱਤਾ, ਉਹ ਜੀਵਨ ਰੂਪੀ ਡਰਾਉਣੀ ਰਾਤ ਵਿਚ ਛੁੱਟੜ ਹੋ ਕੇ ਕਹਿੰਦੀ ਹੈ :—

**ਝੂਠ ਅਲਾਵੈ ਕਾਮਿ ਨਾ ਆਵੈ ਨਾ ਪਿਰ ਦੇਖੈ ਨੈਣੀ॥**
**ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ॥**

(ਧਨਾ: ਛੰਤ ਮਹਲਾ ੧, ਪੰਨਾ ੬੮੯)

**ਝੂਠੇ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ॥**
**ਸਾਕਤ ਸੰਗਿ ਨ ਛੁਟਕੀ ਰੇ॥**

(ਦੇਵਗੰਧਾਰੀ ਮਹਲਾ ੫, ਪੰਨਾ ੫੩੫)

ਝੂਠੇ ਮਨੁੱਖ ਦੀ ਪ੍ਰੀਤ ਵੀ ਝੂਠ ਹੈ। ਪ੍ਰੀਤ ਟੁੱਟ ਜਾਏਗੀ ਪਰ ਇਸ ਸੰਗ ਵਿਚ ਤੇਰਾ ਛੁਟਕਾਰਾ ਨਹੀਂ ਹੋਵੇਗਾ।

ਝੂਠੇ ਮਨੁੱਖ ਨੂੰ ਲੋਕ ਪ੍ਰਲੋਕ ਵਿਚ ਵੀ ਇੱਜ਼ਤ ਨਹੀਂ ਮਿਲਦੀ। ਸੰਸਾਰ ਵਿਚ ਉਸਦਾ ਨਾਮਣਾ ਨਹੀਂ ਬਣ ਸਕਦਾ। ਝੂਠਾ ਮਨੁੱਖ ਕਦੀ ਪਵਿੱਤਰ ਨਹੀਂ ਹੋ ਸਕਦਾ, ਜਿਵੇਂ ਕਿ ਕਾਲਾ ਕਾਂ ਸੁੱਚਾ ਨਹੀਂ ਹੋ ਸਕਦਾ ਕਿਉਂਕਿ ਉਹ ਚੁੰਝ ਨਾਲ ਗੰਦ ਫੋਲਦਾ ਹੈ। ਝੂਠ ਨਾਲ ਬੰਦੇ ਦਾ ਛੁਟਕਾਰਾ ਨਹੀਂ ਹੁੰਦਾ, ਸਗੋਂ ਮਨੁੱਖ ਭੈਅ ਦੇ ਡਰ ਤੋਂ ਸਹਿਮ ਦੇ ਪਿੰਜਰੇ ਵਿਚ ਬੱਝਿਆ ਹੁੰਦਾ ਹੈ ਅਤੇ ਇੰਝ ਭਟਕਦਾ ਹੈ ਜਿਵੇਂ ਕੋਈ ਪਿੰਜਰੇ ਦੇ ਛੇਕਾਂ ਵਿਚੋਂ ਬਾਹਰ ਨਿਕਲਣ ਦਾ ਜਤਨ ਕਰਦਾ ਹੈ। ਬਾਹਰ ਦਿੱਸਦਾ ਹੈ ਪਰ ਬਾਹਰ ਨਿਕਲ ਨਹੀਂ ਸਕਦਾ।

**ਝੂਠੇ ਕਉ ਨਾਹੀ ਪਤਿ ਨਾਉ॥ ਕਬਹੁ ਨਾ ਸੂਚਾ ਕਾਲਾ ਕਾਉ॥**
**ਪਿੰਜਰਿ ਪੰਖੀ ਬੰਧਿਆ ਕੋਇ॥ ਛੇਰੀਂ ਭਰਮੈ ਮੁਕਤਿ ਨਾ ਹੋਇ॥**

(ਬਿਲਾਵਲੁ ਮਹਲਾ ੧, ਪੰਨਾ ੮੩੯)

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥**

(ਸਲੋਕ ਮਹਲਾ ੧, ਪੰਨਾ ੯੫੩)

**ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ॥**
**ਕੂੜਾ ਕਪੜੁ ਕਛੀਐ ਕੂੜਾ ਪੈਨਣ ਮਾਣੁ॥**

(ਸਲੋਕ ਮਹਲਾ ੧, ਪੰਨਾ ੭੯੦)

**ਕੂੜ ਛੁਰਾ ਮੁਠਾ ਮੁਰਦਾਰੁ ਨਾਨਕ ਰੂਪਿ ਰਹਾ ਕਰਤਾਰ॥**

(ਸਿਰੀ ਰਾਗ ਮਹਲਾ ੧, ਪੰਨਾ ੨੪)

**ਕਹੈ ਨਾਨਕ ਜਿਨ ਸਚੁ ਤਜਿਆ ਕੂੜੇ ਲਾਗੇ**
**ਤਿਨੀ ਜਨਮ ਜੂਐ ਹਾਰਿਆ॥**

(ਅਨੰਦ ਸਾਹਿਬ)

ਅਜਿਹਾ ਜੀਵਨ ਕਿਵੇਂ ਬਣੇ ਕਿ ਕੂੜ ਦੀ ਛੁਹ ਵੀ ਨਾ ਲੱਗੇ। ਮਨੁੱਖ ਦੀ ਬਿਰਤੀ ਅਜਿਹੀ ਬਣੇ ਉਸਨੂੰ ਪਤਾ ਹੀ ਨਾ ਹੋਵੇ ਕਿ ਝੂਠ ਕੀ ਹੁੰਦਾ ਹੈ?

**ਜੀਅਹੁ ਨਿਰਮਲ ਬਾਹਰਹੁ ਨਿਰਮਲ॥**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥**
**ਕੂੜ ਕੀ ਸੋਇ ਪਹੁੰਚੇ ਨਾਹੀ ਮਨਸਾ ਸਚਿ ਸਮਾਣੀ॥**

(ਅਨੰਦ ਸਾਹਿਬ)

ਮਨੁੱਖ ਸਤਿਗੁਰੂ ਦੀ ਕ੍ਰਿਪਾ ਨਾਲ ਸੁਚੇਤ ਹੋ ਜਾਵੇ, ਜਾਗ ਪਵੇ ਤਾਂ ਫਿਰ ਇਹ ਸਮਝੇਗਾ ਕਿ ਮੈਂ ਜਿਸ ਨੂੰ ਗਹਿਣਾ ਸਮਝ ਕੇ ਗਲ ਪਾ ਰਿਹਾ ਹਾਂ ਇਹ ਝੂਠ ਗਹਿਣਾ ਨਹੀਂ। ਇਹ ਤਾਂ ਫਾਹੀ ਹੈ, ਗਲ ਵਿਚ ਪੈ ਗਈ ਤਾਂ ਫਿਰ ਉੱਤਰਨੀ ਮੁਸ਼ਕਲ ਹੋ ਜਾਵੇਗੀ। ਭਾਈ ਗੁਰਦਾਸ ਜੀ ਝੂਠ ਸੱਚ ਬਾਰੇ ਸਾਨੂੰ ਸੁਚੇਤ ਕਰਦੇ ਹਨ—

**ਕੂੜ ਸੁਤਾ ਸਚ ਜਾਗਦਾ ਸਚੁ ਸਾਹਿਬ ਦੇ ਮਨ ਭਾਇਆ।**
**ਸਚੁ ਸਚੈ ਕਰਿ ਪਾਹਰੂ ਸਚ ਭੰਡਾਰ ਉਤੇ ਬਹਿਲਾਇਆ।**

**ਸਚ ਆਗੂ ਆਨ੍ਹੇਰ ਕੂੜ ਉਝੜ ਦੂਜਾ ਭਾਉ ਚਲਾਇਆ।**
**ਸਚ ਸਚੇ ਕਰਿ ਫਉਜਦਾਰ ਰਾਹ ਚਲਾਵਨ ਜੋਗੁ ਪਠਾਇਆ।**
**ਜਗ ਭਵਜਲ ਮਿਲਿ ਸਾਧ ਸੰਗਿ ਗੁਰ ਬੋਹਥੈ ਚਾੜਿ ਤਰਾਇਆ।**
**ਕਾਮ ਕ੍ਰੋਧ ਲੋਭ ਮੋਹ, ਫੜਿ ਅਹੰਕਾਰ ਗਰਦਨਿ ਮਰਵਾਇਆ।**
**ਪਾਰ ਪਏ ਗੁਰ ਪੂਰਾ ਪਾਇਆ।**

ਫਿਰ ਕੂੜੇ ਸੰਸਾਰ ਵਿਚ ਬਚੀਏ ਕਿਵੇਂ ? ਜਿਸ ਪਾਸੇ ਜ਼ਾਵਾਂਗੇ ਕੂੜ ਦਾ ਪਸਾਰਾ ਨਜ਼ਰ ਆਵੇਗਾ। ਕੋਈ ਅਜਿਹੀ ਜੁਗਤ ਚਾਹੀਦੀ ਹੈ ਕਿ ਅੰਦਰੋਂ ਕੂੜ ਤੋਂ ਬਚੇ ਰਹੀਏ। ਸਾਡੇ ਆਪਣੇ ਅੰਦਰੋਂ ਝੂਠ ਪੈਦਾ ਨਾ ਹੋਵੇ ਤਾਂ ਬਾਹਰਲੇ ਝੂਠ ਤੋਂ ਬਚੇ ਰਹੀਏ। ਕੂੜ ਦੀ ਪਾਲ ਜੋ ਬਣ ਚੁੱਕੀ ਹੈ ਉਹ ਗਿਰਾ ਦੇਈਏ। ਅੱਗੋਂ ਕੂੜ ਦੀ ਪਾਲ ਸਾਡੇ ਅੰਦਰ ਬਣ ਨਾ ਸਕੇ। ਕੋਈ ਅਜਿਹੀ ਜੁਗਤ ਚਾਹੀਦੀ ਹੈ।

ਇਕ ਫ਼ਕੀਰ ਬਾਰੇ ਮੈਂ ਪੜ੍ਹਿਆ ਸੀ, ਜੰਗਲ ਵਿਚ ਰਹਿੰਦਾ ਸੀ। ਜੰਗਲ ਨੂੰ ਅੱਗ ਲੱਗ ਗਈ। ਕਿਸੇ ਨੇ ਆ ਕੇ ਕਿਹਾ, ਸਾਈਂ! ਜੰਗਲ ਦੇ ਦੂਸਰੇ ਪਾਸੇ ਅੱਗ ਲੱਗ ਗਈ ਹੈ। ਕੁਝ ਦਿਨਾਂ ਤੱਕ ਅੱਗ ਇੱਥੇ ਆ ਪਹੁੰਚੇਗੀ, ਤੂੰ ਇਥੋਂ ਚਲਾ ਜਾ। ਉਸ ਕੀ ਕੀਤਾ ਆਪਣੇ ਆਸ਼ਰਮ ਦੇ ਆਸੇ-ਪਾਸੇ ਦਾ ਘਾਹ-ਪੱਤੇ ਸਾਰੇ ਆਪ ਹੀ ਜਲਾ ਦਿੱਤੇ ਤੇ ਨਿਸਚਿੰਤ ਹੋ ਕੇ ਰਹਿਣ ਲੱਗਾ ਕਿ ਹੁਣ ਅੱਗ ਇੱਥੇ ਨਹੀਂ ਆਏਗੀ, ਕਿਉਂਕਿ ਅੱਗ ਉਥੇ ਹੀ ਆਉਂਦੀ ਹੈ ਜਿੱਥੇ ਬਾਲਣ ਹੋਵੇ, ਹੁਣ ਇੱਥੇ ਬਾਲਣ ਕੋਈ ਨਹੀਂ ਇਸ ਲਈ ਅੱਗ ਦਾ ਖ਼ਤਰਾ ਵੀ ਕੋਈ ਨਹੀਂ।

ਇਸ ਕੂੜ ਦੀ ਅੱਗ ਤੋਂ ਬਚਣ ਲਈ ਗੁਰਮੁਖ ਜਨ ਰਹਿੰਦਾ ਸੰਸਾਰ ਜੰਗਲ ਦੇ ਵਿਚ ਹੀ ਹੈ ਪਰ ਆਪਣੇ ਅੰਦਰੋਂ ਉਹ ਬਾਲਣ ਖ਼ਤਮ ਕਰ ਦਿੰਦਾ ਹੈ ਜਿਸ ਨਾਲ ਕੂੜ ਦੀ ਅੱਗ ਲੱਗ ਸਕਦੀ ਸੀ। ਜੰਗਲ ਨੂੰ ਜਿਵੇਂ ਚਾਰ ਚੁਫ਼ੇਰੇ ਅੱਗ ਲੱਗੀ ਸੀ ਪਰ ਸਾਧੂ ਵਿਚ ਬੈਠਾ ਭਜਨ ਕਰ ਰਿਹਾ ਸੀ। ਕੂੜੇ ਜਗਤ ਵਿਚ ਬੈਠਾ ਗੁਰਮੁਖ ਜਨ ਸੱਚ ਨਾਲ ਜੁੜਿਆ ਹੁੰਦਾ ਹੈ। ਬਸ ਗੁਰ ਇਹੀ ਹੈ ਕਿ ਜੋ ਪ੍ਰਮਾਤਮਾ ਦੀ ਰਜ਼ਾ ਨਾਲ ਜੁੜਿਆ ਹੈ ਉਹ ਝੂਠ ਨਾਲ ਨਹੀਂ ਜੁੜੇਗਾ। ਅਸੀਂ ਆਪਣੀ ਮਰਜ਼ੀ ਤੋਂ ਬਿਨਾਂ ਝੂਠ ਨਾਲ ਨਹੀਂ ਜੁੜ ਸਕਦੇ। ਰੱਬ ਦੀ ਰਜ਼ਾ ਵਿਚ ਬੰਦਾ ਅੰਦਰੋਂ ਕੂੜ ਦੀ ਮੱਲ ਉਤਾਰ ਕੇ ਸਚਿਆਰ ਹੋ ਜਾਂਦਾ ਹੈ।

**ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ॥**

(ਸਲੋਕ ਮਹਲਾ ੩, ਪੰਨਾ ੬੪੯)

ਬਾਹਰ ਵੀ ਉਹ ਪਾਰਖੂ ਬਣ ਜਾਂਦਾ ਹੈ ਝੂਠਿਆਂ ਨੂੰ ਤੇ ਸੱਚਿਆਂ ਨੂੰ ਦੂਰੋਂ ਹੀ ਪਛਾਣ ਲੈਂਦਾ ਹੈ, ਜਿਸਨੇ ਝੂਠ ਦੇ ਅੰਜਨ ਵਿਚ ਸੱਚ ਨਿਰੰਜਨ ਪ੍ਰਾਪਤ ਕਰ ਲਿਆ ਹੈ। ਉਹ ਕਹਿੰਦਾ ਹੈ :—

**ਲਿਬਾਸੇ ਖ਼ਿਜ਼ਰ ਮੇ ਯਹਾਂ ਸੈਂਕੜੋਂ ਰਾਹ ਜ਼ਨ ਭੀ ਫਿਰਤੇ ਹੈਂ**
**ਅਗਰ ਦੁਨੀਆਂ ਮੇ ਰਹਿਨਾ ਹੈ ਤੋ ਕੁਛ ਪਹਿਚਾਨ ਪੈਦਾ ਕਰ।**

ਧਰਮ ਦਾ ਬਹੁਤ ਵੱਡਾ ਨੁਕਸਾਨ ਹੋ ਜਾਂਦਾ ਹੈ ਜਦੋਂ ਧਾਰਮਿਕ ਆਗੂ ਝੂਠ ਬੋਲਦੇ ਹਨ। ਜਗਨਨਾਥ ਪੁਰੀ ਦੇ ਬ੍ਰਾਹਮਣ ਨੂੰ ਵੇਖਕੇ ਸਤਿਗੁਰੂ ਕੋਲ ਬੈਠ ਗਏ ਜੋ ਸਮਾਧੀ ਦੀ ਆੜ ਵਿਚ ਝੂਠ ਬੋਲਦਾ ਸੀ। ਸਮਾਧੀ ਦੇ ਪਰਦੇ ਵਿਚ ਝੂਠ ਬੋਲਿਆ ਜਾ ਸਕਦਾ ਸੀ। ਅੰਦਰ ਕੀ ਹੋ ਰਿਹਾ ਹੈ, ਬਾਹਰਲੇ ਬੰਦੇ ਨੂੰ ਕੀ ਦਿਸਦਾ ਹੈ। ਉਹ ਸ਼ਿਵਪੁਰੀ, ਬ੍ਰਹਮਪੁਰੀ, ਵਿਸ਼ਨੂੰਪੁਰੀ ਦੇ ਹਾਲ ਦੱਸ ਰਿਹਾ ਸੀ ਤੇ ਕਹਿ ਰਿਹਾ ਸੀ, ਮੈਂ ਤ੍ਰਿਕਾਲਦਰਸ਼ੀ ਹਾਂ, ਮੈਨੂੰ ਤਿੰਨਾਂ ਲੋਕਾਂ ਵਿਚ ਕੀ ਹੋ ਰਿਹਾ ਹੈ, ਸਮਾਧੀ ਵਿਚ ਦਿੱਸਦਾ ਹੈ। ਸਤਿਗੁਰਾਂ ਨੇ ਉਸਦਾ ਝੂਠ ਪ੍ਰਗਟ ਕਰਨ ਵਾਸਤੇ ਸਭ ਤੋਂ ਵਧੀਆ ਢੰਗ ਵਰਤੋਂ ਵਿਚ ਲਿਆਂਦਾ ਸੀ। ਉਸਦਾ ਲੋਟਾ ਉਸਦੇ ਪਿੱਛੇ ਉਸ ਵੇਲੇ ਰੱਖਿਆ ਜਿਸ ਵੇਲੇ ਉਹ ਸਮਾਧੀ ਵਿਚ ਲੀਨ ਸੀ। ਜਦੋਂ ਅੱਖ ਖੁੱਲ੍ਹੀ, ਲੋਟਾ ਸਾਹਮਣੇ ਨਹੀਂ ਸੀ, ਉਹ ਆਪਣਾ ਲੋਟਾ ਉਨ੍ਹਾਂ ਲੋਕਾਂ ਨੂੰ ਪੁੱਛ ਰਿਹਾ ਸੀ ਜਿਨ੍ਹਾਂ ਨੂੰ ਤ੍ਰਿਲੋਕੀ ਦਾ ਹਾਲ ਦੱਸ ਰਿਹਾ ਸੀ। ਸਤਿਗੁਰਾਂ ਕਿਹਾ ਸੀ ਕਿ ਪੰਡਤ ਜੀ! ਕਮਾਲ ਹੈ, ਇਹ ਤੁਹਾਡੇ ਕੋਲੋਂ ਦੇਵਪੁਰੀ ਦਾ ਹਾਲ ਪੁੱਛਣ ਆਏ ਹਨ, ਤੁਸੀਂ ਇਨ੍ਹਾਂ ਨੂੰ ਲੋਟਾ ਪੁੱਛਦੇ ਹੋ। ਝੂਠ ਦੀ ਕੋਈ ਹੱਦ ਹੁੰਦੀ ਹੈ। ਹੁਣ ਤਾਂ ਧਾਰਮਿਕ ਅਸਥਾਨ ਨਸ਼ਟ ਹੋ ਗਏ ਹਨ, ਇਹ ਜਗਤ ਡੁੱਬਣ ਦੀਆਂ ਨਿਸ਼ਾਨੀਆਂ ਹਨ।

ਕਾਲ ਨਾਹੀ ਜੋਗ ਨਾਹੀ ਨਾਹੀ ਸਤ ਕਾ ਢਬ॥
ਥਾਨਸਟ ਜਗਿ ਭ੍ਰਿਸਟ ਹੋਇ ਡੂਬਤਾ ਇਵ ਜਗ॥
ਕਲਿ ਮਹਿ ਰਾਮ ਨਾਮ ਸਾਰ॥
ਅਖੀਂ ਤਾ ਮੀਟਹਿ ਨਾਕ ਪਕੜਹਿ ਠਗਨ ਕਉ ਸੰਸਾਰ॥
ਆਟ ਸੇਤੀ ਨਾਕ ਪਕੜਹਿ ਸੂਝਤੇ ਤਿਨ ਲੋਅ॥
ਮਗਰ ਪਾਛੈ ਕਛੁ ਨਾ ਸੂਝੈ ਇਹ ਪਦਮ ਅਲੋਅ॥

ਗ਼ਨੀ ਖਾਂ ਨਬੀ ਖ਼ਾਂ ਦਾ ਇਹ ਕਹਿਣਾ ਕਿ ਇਹ ਗੁਰੂ ਗੋਬਿੰਦ ਸਿੰਘ ਨਹੀਂ, ਇਹ ਉੱਚ ਦੇ ਪੀਰ ਹਨ। ਕਾਜ਼ੀ ਪੀਰ ਮੁਹੰਮਦ ਦਾ ਇਹ ਕਹਿਣਾ ਕਿ ਇਹ ਗੁਰੂ ਗੋਬਿੰਦ ਸਿੰਘ ਨਹੀਂ। ਕੀ ਇਸ ਨੂੰ ਅਸੀਂ ਝੂਠ ਆਖਾਂਗੇ, ਨਹੀਂ ਇਹ ਪਵਿੱਤਰ ਸੱਚ ਹੈ।

ਕੋਈ ਦੁੱਖੀ ਤੁਹਾਡੇ ਘਰ ਆ ਛੁਪਿਆ ਹੈ, ਬਾਲਕ ਹੈ, ਬਿਰਧ ਹੈ, ਇਸਤਰੀ ਹੈ ਜਾਂ ਮਰਦ ਹੈ। ਉਸਦੇ ਮਗਰ ਅਤਿਆਚਾਰੀ ਜ਼ਾਲਮ ਹਨ, ਕੀ ਤੁਸੀਂ ਸੱਚ ਬੋਲਕੇ ਉਸ ਨੂੰ ਫੜਾ ਦਿਉਗੇ। ਆਪਣੇ ਲੋਭ ਤੇ ਸੁਆਰਥ ਵਾਸਤੇ ਜੋ ਅਸੀਂ ਸੱਚ ਵੀ ਬੋਲਾਂਗੇ ਉਹ ਕੂੜ ਹੀ ਹੋਵੇਗਾ। ਸੱਚ ਦੇ ਬੋਲ ਬਾਲੇ ਲਈ ਅਸੀਂ ਜੋ ਵੀ ਬੋਲਾਂਗੇ ਉਹ ਝੂਠ ਵੀ ਸੱਚ ਹੋਵੇਗਾ।

ਮਨੁੱਖ ਦੀ ਨੀਅਤ ਵਿਚ ਸੱਚ ਹੋਵੇ ਤਾਂ ਕੂੜ ਦੇ ਅੰਜਨ ਵਿਚ ਰਹਿੰਦਿਆਂ ਵੀ ਇਹ ਨਿਰੰਜਨ ਦੀ ਪ੍ਰਾਪਤੀ ਕਰ ਸਕਦਾ ਹੈ।



# 4

# ਨਿੰਦਾ

ਜਦੋਂ ਮਨੁੱਖ ਇਕ ਉਂਗਲੀ ਕਿਸੇ ਵੱਲ ਕਰਦਾ ਹੈ ਤਾਂ ਬਾਕੀ ਉਂਗਲੀਆਂ ਇਸਦੇ ਆਪਣੇ ਵੱਲ ਹੀ ਹੁੰਦੀਆਂ ਹਨ। ਜੋ ਪਰਾਈ ਨਿੰਦਾ ਕਰਕੇ ਆਪਣੀ ਸ਼ੋਭਾ ਚਾਹੁੰਦਾ ਹੈ, ਐਸਾ ਮਨੁੱਖ ਭੁਲੇਖੇ ਵਿਚ ਹੈ। ਨਿੰਦਕ ਨੂੰ ਕੋਈ ਵੀ ਚੰਗਾ ਨਹੀਂ ਸਮਝਦਾ। ਨਿੰਦਾ ਕਰਕੇ ਮਨੁੱਖ ਦੂਸਰੇ ਦੀ ਨਜ਼ਰ ਵਿਚ ਗਿਰ ਜਾਂਦਾ ਹੈ। ਇਸ ਪ੍ਰਥਾਇ ਇਕ ਕਥਾ ਹੈ—

ਦੋ ਮਨੁੱਖ ਇਕ ਦੂਸਰੇ ਦੀ ਨਿੰਦਾ ਕਰਕੇ ਬਹੁਤ ਪਛਤਾਏ ਸਨ ਕਿ ਇਸ ਨਿੰਦਾ ਦੇ ਕਾਰਨ ਅਸੀਂ ਮਨੁੱਖਾਂ ਤੋਂ ਪਸ਼ੂ ਬਣ ਗਏ ਹਾਂ। ਦੋ ਪਾਖੰਡੀ ਸਾਧੂ ਇਕ ਘਰ ਵਿਚ ਠਹਿਰ ਗਏ। ਘਰ ਵਾਲਾ ਬਹੁਤ ਹੀ ਸ਼ਰਧਾਲੂ ਸੀ। ਉਸਨੇ ਬੜੀ ਸੇਵਾ ਕੀਤੀ। ਪਰ ਦੋਵੇਂ ਹੀ ਉਦਾਸ ਸਨ, ਖ਼ੁਸ਼ ਨਹੀਂ ਸਨ। ਇਕ ਚਾਹੁੰਦਾ ਸੀ ਮੇਰੀ ਸੇਵਾ ਤਾਂ ਹੋਵੇ ਪਰ ਇਸਦਾ ਮੇਰੇ ਜਿੰਨਾ ਸਨਮਾਨ ਕਿਉਂ ਹੈ। ਦੂਸਰਾ ਵੀ ਇਹੋ ਚਾਹੁੰਦਾ ਸੀ।

ਘਰ ਵਾਲੇ ਪ੍ਰੇਮੀ ਨੇ ਪੁੱਛਿਆ ਕਿ ਮਹਾਂਪੁਰਖੋ ਇਹ ਦੂਸਰੇ ਸੰਤ ਕੈਸੇ ਹਨ, ਚੰਗੇ ਕਰਣੀ ਵਾਲੇ, ਮਹਾਂਪੁਰਖ ਜਾਪਦੇ ਹਨ। ਉਸਨੇ ਕਿਹਾ, ਤੁਹਾਨੂੰ ਭੁਲੇਖਾ ਹੈ, ਇਹ ਤਾਂ ਨਿਰਾ ਮੂਰਖ ਗਧਾ ਹੈ, ਇਸਨੂੰ ਕੁਝ ਨਹੀਂ ਆਉਂਦਾ। ਦੂਸਰੇ ਨੂੰ ਪੁੱਛਿਆ, ਇਹ ਮਹਾਂਪੁਰਖ ਕੈਸੇ ਹਨ, ਉਹ ਵੀ ਅੰਦਰੋਂ ਉਬਲਿਆ ਪਿਆ ਸੀ। ਉਹ ਕਹਿਣ ਲੱਗਾ, ਨਿਰਾ ਬੈਲ ਹੈ, ਐਸਾ ਆਲਸੀ ਮੈਂ ਕਿਤੇ ਨਹੀਂ ਵੇਖਿਆ। ਉਸ ਪ੍ਰੇਮੀ ਨੇ ਦੋਹਾਂ ਥਾਲੀਆਂ ਵਿਚ ਤੂੜੀ ਤੇ ਘਾਹ ਪਾ ਕੇ ਅੱਗੇ ਰੱਖ ਦਿੱਤਾ ਤੇ ਕਹਿਣ ਲੱਗਾ, ਮਹਾਰਾਜ ਛਕੋ। ਇਹ ਕਹਿਣ ਲੱਗੇ ਅਸੀਂ ਤੈਨੂੰ ਸਰਾਪ ਦੇਵਾਂਗੇ। ਉਹ ਕਹਿਣ ਲੱਗਾ, ਮੇਰਾ ਗੁਨਾਹ ਨਹੀਂ, ਤੁਸੀਂ ਦੱਸਿਆ ਸੀ, ਇਹ ਗਧਾ ਹੈ, ਇਨ੍ਹਾਂ ਕਿਹਾ ਸੀ ਇਹ ਬੈਲ ਹੈ। ਮੈਂ ਸੋਚਿਆ ਮੈਂ ਐਵੇਂ ਹੀ ਪ੍ਰਸ਼ਾਦੇ ਛਕਾਉਂਦਾ ਰਿਹਾ ਹਾਂ, ਇਨ੍ਹਾਂ ਦੀ ਸਹੀ ਖ਼ੁਰਾਕ ਇਨ੍ਹਾਂ ਦੇ ਅੱਗੇ ਰੱਖਾਂ। ਇਹ ਫ਼ੈਸਲਾ ਤੁਹਾਡਾ ਹੀ ਹੈ।

ਸਤਿਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ :—

ਪ੍ਰਥਮੇ ਛੋਡੀ ਪਰਾਈ ਨਿੰਦਾ॥
ਉਤਰਿ ਗਈ ਸਭ ਮਨ ਕੀ ਚਿੰਦਾ॥
ਲੋਭ ਮੋਹ ਸਭ ਕੀਨੋ ਦੂਰ॥
ਪਰਮ ਬੈਸਨੋ ਪ੍ਰਭ ਪੇਖਿ ਹਜੂਰ॥

**ਐਸੋ ਤਿਆਗੀ ਵਿਰਲਾ ਕੋਇ॥**
**ਹਰਿ ਹਰਿ ਨਾਮੁ ਜਪੈ ਜਨ ਸੋਇ॥ ਰਹਾਉ॥**

(ਭੈਰਉ ਮਹਲਾ ੫, ਪੰਨਾ ੧੧੪੭)

ਮਨੁੱਖੀ ਜੀਵਨ ਦਾ ਇਹ ਸਤਿ ਹੈ ਕਿ ਜਿਸ-ਜਿਸ ਮਨੁੱਖ ਨੇ ਜਿਸ-ਜਿਸ ਮਨੁੱਖ ਦੀ ਨਿੰਦਿਆ ਕੀਤੀ ਹੈ ਉਹੀ-ਉਹੀ ਮਨੁੱਖ ਇਸ ਲਈ ਚਿੰਤਾ ਬਣ ਗਿਆ। ਨਿੰਦਾ ਅਤੇ ਚਿੰਤਾ ਜੁੜੇ ਹੋਏ ਹਨ। ਜਿਸ ਜੀਵਨ ਵਿਚ ਨਿੰਦਾ ਨਹੀਂ ਉੱਥੇ ਚਿੰਤਾ ਵੀ ਨਹੀਂ। ਅਸੀਂ ਜਿਸ ਦੀ ਨਿੰਦਾ ਕਰਦੇ ਹਾਂ ਉਹ ਮਨੁੱਖ ਸਾਨੂੰ ਦਿਨ-ਰਾਤ ਕੰਡੇ ਵਾਂਗੂੰ ਰੜਕਦਾ ਰਹਿੰਦਾ ਹੈ। ਨਿੰਦਾ ਕਰਦਿਆਂ ਹੀ ਦੁਸ਼ਮਣੀ ਦਾ ਸੰਬੰਧ ਜੁੜ ਜਾਂਦਾ ਹੈ। ਨਿੰਦਾ ਕਰਨ ਤੋਂ ਬਾਅਦ ਮਨ ਵਿਚ ਇਕ ਸਹਿਮ ਟਿਕਿਆ ਰਹਿੰਦਾ ਹੈ ਕਿ ਜਿਸਦੀ ਨਿੰਦਾ ਕੀਤੀ ਹੈ ਉਸ ਨੂੰ ਪਤਾ ਨਾ ਲੱਗ ਜਾਏ।

ਨਿੰਦਕ ਬਹੁਤ ਵੱਡਾ ਕਾਇਰ ਮਨੁੱਖ ਹੈ। ਨਿੰਦਾ ਵੀ ਕਰਦਾ ਹੈ ਅਤੇ ਜਿਸ ਦੀ ਨਿੰਦਾ ਕਰਦਾ ਹੈ ਉਸਦਾ ਸਾਹਮਣਾ ਵੀ ਨਹੀਂ ਕਰਨਾ ਚਾਹੁੰਦਾ। ਬਲਕਿ ਜਿਸ ਨਾਲ ਨਿੰਦਾ ਕਰਦਾ ਹੈ, ਇਕ ਗੱਲ ਉਚੇਚੇ ਤੌਰ 'ਤੇ ਉਹਨੂੰ ਕਹਿੰਦਾ ਹੈ ਕਿ ਵੇਖਿਉ ਮੈਂ ਤੁਹਾਡੇ ਨਾਲ ਗੱਲ ਕਰ ਰਿਹਾ ਹਾਂ, ਇਹ ਗੱਲ ਅੱਗੇ ਨਾ ਕਰਨੀ। ਕਮਾਲ ਦੀ ਗੱਲ ਹੈ, ਇਹ ਵੀ ਨਹੀਂ ਚਾਹੁੰਦਾ ਕਿ ਦੁਸ਼ਮਣੀ ਪਵੇ ਪਰ ਦੁਸ਼ਮਣੀ ਦਾ ਬੀਜ ਵੀ ਬੀਜਦਾ ਹੈ। ਇਹ ਕਿਹੋ ਜਿਹਾ ਨਿਕੰਮਾ ਕ੍ਰਿਸਾਨ ਹੈ, ਆਪ ਹੀ ਬੀਜ ਬੀਜਦਾ ਹੈ ਅਤੇ ਨਾਲ ਹੀ ਇਹ ਵੀ ਚਾਹੁੰਦਾ ਹੈ ਕਿ ਬੀਜ ਉੱਗੇ ਨਾ। ਜੇ ਤੂੰ ਚਾਹੁੰਦਾ ਹੈਂ ਕਿ ਬੀਜ ਉੱਗੇ ਹੀ ਨਾ ਫਿਰ ਬੀਜਣ ਦੀ ਕੀ ਲੋੜ ਹੈ। ਬੀਜ ਬੀਜਣ ਤੋਂ ਹੀ ਗੁਰੇਜ਼ ਕਰ।

ਸਾਅਦੀ ਬੜਾ ਸੁੰਦਰ ਕਹਿੰਦੇ ਹਨ ਕਿ ਦੋਸਤੀ ਦਾ ਬੂਟਾ ਲਾ, ਇਸ ਵਿਚੋਂ ਪ੍ਰੇਮ ਦੀ ਸ਼ਾਖ਼ ਫੁੱਟਦੀ ਹੈ। ਦੁਸ਼ਮਣੀ ਦੀ ਜੜ੍ਹ ਪੁੱਟ ਦੇ, ਇਸ ਨਾਲ ਬੇਸ਼ੁਮਾਰ ਗ਼ਮ ਹੀ ਪੈਦਾ ਹੁੰਦੇ ਹਨ।

**ਦਰਖਤੇ ਦੋਸਤੀ ਬਾਨਿਸ਼ਾ ਕਿ ਦਾਮੇ ਦਿਲ ਬਬਾਰਾਰਦ।**
**ਨਿਹਾਲੇ ਦੁਸ਼ਮਣੀ ਬਰੇ ਕੁੰਨ ਕਿ ਰੰਜੋ ਬੇਸ਼ੁਮਾਰਾਰਦ।**

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਸਭ ਤੋਂ ਪਹਿਲਾਂ ਪਰਾਈ ਨਿੰਦਾ ਛੱਡ ਦਿੱਤੀ ਹੈ ਉਸਦੇ ਮਨ ਦੀ ਸਾਰੀ ਚਿੰਤਾ ਉੱਤਰ ਗਈ ਹੈ।

ਇਸ ਸੰਸਾਰ ਵਿਚ ਨਿੰਦਣਯੋਗ ਕੁਝ ਵੀ ਨਹੀਂ। ਹਰ ਚੀਜ਼ ਸਮਝਣਯੋਗ ਹੈ। ਹਰ ਚੀਜ਼ ਦਾ ਉਪਯੋਗ ਹੋ ਸਕਦਾ ਹੈ ਬਸ਼ਰਤੇ ਉਸਨੂੰ ਵਰਤਣ ਦੀ ਸਮਝ ਹੋਵੇ। ਇੱਥੇ ਸਮਝਦਾਰਾਂ ਵਾਸਤੇ ਜ਼ਹਿਰ ਵੀ ਅੰਮ੍ਰਿਤ ਹੈ। ਬੇਸਮਝਾਂ ਵਾਸਤੇ ਅੰਮ੍ਰਿਤ ਵੀ ਜ਼ਹਿਰ ਹੈ।

ਇਕ ਵਿਦਵਾਨ ਨੇ ਖ਼ੂਬ ਕਿਹਾ ਹੈ :—

**ਵੋਹੀ ਜ਼ਹਿਰੇ ਹਲਾਹਲ ਹੈ ਵੋਹੀ ਅੰਮ੍ਰਿਤ ਹੈ ਨਾਦਾਂ।**
**ਮਾਲੂਮ ਨਹੀਂ ਤੁਝ ਕੋ ਅੰਦਾਜ਼ ਹੈ ਪੀਨੇ ਕੇ।**

ਇਕ ਆਲਮ ਦਾ ਕਥਨ ਹੈ ਕਿ ਹੇ ਇਨਸਾਨ! ਜਿਹੜੇ-ਜਿਹੜੇ ਗੁਨਾਹ ਤੂੰ

ਖ਼ੁਦ ਕੀਤੇ ਹਨ ਕਮ ਅਜ਼ ਕਮ ਉਹ ਤਾਂ ਦੂਸਰੇ ਦੇ ਮੁਆਫ਼ ਕਰ ਦੇ। ਜੇ ਮਨੁੱਖ ਇਸ ਦ੍ਰਿਸ਼ਟੀ ਨਾਲ ਵੇਖੇ ਫਿਰ ਨਿੰਦਾ ਕਰਨ ਲਈ ਕੁਝ ਨਹੀਂ ਬਚੇਗਾ।

ਜ਼ਫ਼ਰ ਬੜਾ ਸੁੰਦਰ ਕਹਿੰਦੇ ਹਨ :—

**ਨਾ ਥੀ ਅਪਨੇ ਹਾਲ ਕੀ ਜਬ ਹਮੇਂ ਖ਼ਬਰ।**
**ਰਹੇ ਦੇਖਤੇ ਔਰੋਂ ਕੇ ਐਬੋ ਹੁਨਰ।**
**ਪੜੀ ਅਪਨੇ ਜ਼ਾਨੂ ਪੇ ਜਬ ਕਿ ਨਿਗਾਹ।**
**ਨਿਗਾਹੋਂ ਮੇ ਕੋਈ ਬੁਰਾ ਨਾ ਰਹਾ।**

ਸਤਿਗੁਰੂ ਦੀ ਮਤ ਤਾਂ ਕਹਿੰਦੀ ਹੈ ਜਿਨ੍ਹਾਂ ਵੇਖ ਕੇ ਅਣਡਿੱਠ ਕੀਤਾ ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ। ਵੇਖ ਕੇ ਅਣਡਿੱਠ ਤਾਂ ਬਹੁਤ ਦੂਰ ਹੈ। ਜਿਹੜੀ ਗੱਲ ਹਜ਼ਾਰਾਂ ਹੋਠਾਂ ਤੋਂ ਗੁਜ਼ਰ ਕੇ ਆਈ ਹੈ, ਇਕ ਕੋਲੋਂ ਦੂਸਰੇ ਨੇ ਸੁਣੀ, ਅੱਗੋਂ ਕਿਸੇ ਹੋਰ ਨੇ ਸੁਣੀ, ਉਸ ਵਿਚ ਪਤਾ ਨਹੀਂ ਨਿੰਦਾ ਕਰਨ ਵਾਲਿਆਂ ਨੇ ਕਿੰਨੇ ਮਸਾਲੇ ਲਗਾਏ ਹਨ। ਰਾਈ ਦਾ ਪਹਾੜ ਬਣਾਇਆ ਹੈ, ਉਹ ਗੱਲਾਂ ਨੂੰ ਹੋਰ ਵਧਾ ਕੇ ਨਿੰਦਾ ਕਰਦੇ ਹਾਂ ਅਤੇ ਸੁਣਦੇ ਹਾਂ।

ਸਤਿਗੁਰੂ ਜੀ ਫ਼ਰਮਾਉਂਦੇ ਹਨ :—

**ਹਉ ਤਧੁ ਆਖਾ ਮੇਰੀ ਕਾਇਆ ਤੂ ਸੁਣਿ ਸਿਖ ਹਮਾਰੀ॥**
**ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ॥**

ਹੇ ਮੇਰੀ ਕਾਇਆਂ! ਤੂੰ ਨਿੰਦਾ ਹੀ ਨਿੰਦਾ ਦਾ ਚਿੰਤਨ ਕਰਦੀ ਹੈਂ। ਝੂਠੀ ਚੁਗ਼ਲੀ ਕਰਦੀ ਹੈਂ। ਕਿੰਨਾ ਨਿਭਾਗਾ ਹੈ ਉਹ ਨਿੰਦਕ ਜਿਸ ਨੇ ਪਰਮਾਤਮਾ ਦਾ ਚਿੰਤਨ ਕਰਨ ਦੀ ਬਜਾਏ ਝੂਠੀ ਚੁਗ਼ਲੀ ਅਤੇ ਨਿੰਦਾ ਦਾ ਚਿੰਤਨ ਕਰਦਿਆਂ ਸਮਾਂ ਬਰਬਾਦ ਕਰ ਲਿਆ ਹੈ। ਜਿਵੇਂ ਇਕ ਕਵੀ ਕਵਿਤਾ ਦਾ ਚਿੰਤਨ ਕਰਦਾ ਹੈ। ਕਾਫ਼ੀਏ ਲੱਭਦਾ ਹੈ, ਖ਼ਿਆਲ ਲੱਭਦਾ ਹੈ, ਅੱਖਰ-ਅੱਖਰ ਜੋੜਦਾ ਹੈ। ਜਿਵੇਂ ਇਕ ਮੁਸੱਵਰ ਚਿੱਤਰ ਦਾ ਚਿੰਤਨ ਕਰਦਾ ਹੈ। ਜਿਵੇਂ ਇਕ ਸੰਗੀਤਕਾਰ ਇਕ ਬੰਦਸ਼ ਦਾ ਚਿੰਤਨ ਕਰਦਾ ਹੈ। ਇਸੇ ਤਰ੍ਹਾਂ ਹੀ ਇਕ ਨਿੰਦਕ ਨਿੰਦਾ ਦਾ ਚਿੰਤਨ ਕਰਦਾ ਹੈ। ਉਹ ਨਿੰਦਾ ਦੀ ਕਹਾਣੀ ਅਜਿਹੀ ਜੋੜਦਾ ਹੈ ਕਿ ਸੁਣਨ ਵਾਲਾ ਅੱਖਰ-ਅੱਖਰ ਸੱਚ ਮੰਨ ਜਾਵੇ।

ਫਿਰ ਅਜਿਹਾ ਨਹੀਂ ਕਿ ਨਿੰਦਕ ਬੁਰਿਆਂ ਦੀ ਹੀ ਨਿੰਦਾ ਕਰਦਾ ਹੈ। ਨਹੀਂ, ਅਜਿਹਾ ਨਹੀਂ, ਬੁਰਿਆਂ ਦੀ ਤਾਂ ਜੁੰਡਲੀ ਹੁੰਦੀ ਹੈ। ਨਿੰਦਾ ਭਲਿਆਂ ਦੀ ਹੁੰਦੀ ਹੈ। ਨਿੰਦਕਾਂ ਨੇ ਤਾਂ ਗੁਰੂਆਂ ਦਾ ਵੀ ਲਿਹਾਜ਼ ਨਹੀਂ ਕੀਤਾ। ਭਗਤਾਂ ਦਾ ਵੀ ਲਿਹਾਜ਼ ਨਹੀਂ ਕੀਤਾ। ਸਤਿਗੁਰੂ ਨਾਨਕ ਦੇਵ ਜੀ ਨੂੰ ਕੁਰਾਹੀਆ ਕਿਹਾ ਸੀ। ਉਹ ਆਪ ਲਿਖਦੇ ਹਨ ਕਿ ਨਿੰਦਕ ਕੀ ਕਹਿੰਦੇ ਹਨ :—

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵਿਚਾਰਾ॥**

(ਮਾਰੂ ਮਹਲਾ ੧, ਪੰਨਾ ੯੯੧)

ਨਿੰਦਕਾਂ ਨੇ ਗੁਰੂ ਅੰਗਦ ਦੇਵ ਜੀ ਦੀ ਨਿੰਦਾ ਕੀਤੀ। ਇਸੇ ਨਿੰਦਾ ਦੇ ਫਲਸਰੂਪ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਛੱਡਣਾ ਪਿਆ ਸੀ। ਸਤਿਗੁਰੂ ਅਮਰਦਾਸ ਜੀ ਦੀ ਨਿੰਦਾ ਕਰਨ ਵਾਲਿਆਂ ਕੋਈ ਕਸਰ ਨਹੀਂ ਛੱਡੀ। ਨਿੰਦਕਾਂ ਦਾ ਟੋਲਾ ਅਕਬਰ ਦੇ ਦਰਬਾਰ ਫ਼ਰਿਆਦ ਲੈ ਕੇ ਪਹੁੰਚਿਆ ਸੀ ਤੇ ਨਿੰਦਕਾਂ ਨੂੰ ਮੂੰਹ ਦੀ ਖਾਣੀ ਪਈ ਸੀ। ਗੋਇੰਦਵਾਲ ਦਾ ਤਪਾ ਗੋਇੰਦਵਾਲ ਦੇ ਸ਼ੇਖ਼, ਗੋਂਦੇ ਦਾ ਪੁੱਤਰ ਉਸਦੇ ਸਾਥੀ ਹਰ ਵੇਲੇ ਗੁਰੂ ਅਮਰਦਾਸ ਜੀ ਦੀ ਨਿੰਦਾ ਕਰਦੇ ਰਹਿੰਦੇ ਸਨ।

ਗੁਰੂ ਅਮਰਦਾਸ ਜੀ ਨੇ ਨਿੰਦਕਾਂ ਪ੍ਰਤੀ ਕਿਹਾ ਸੀ :—

**ਅਬ ਹਮ ਚਲੀ ਠਾਕੁਰ ਪਹਿ ਹਾਰ॥**
**ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈਂ ਮਾਰਿ॥**
**ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥**
**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥**

(ਦੇਵਗੰਧਾਰੀ, ਪੰਨਾ ੫੨੭)

ਗੁਰੂ ਰਾਮਦਾਸ ਜੀ ਦੀ ਨਿੰਦਾ ਕਰਨ ਵਾਲਿਆਂ ਵਿਚ ਖ਼ਾਸ ਮੋਹਰੀ ਉਨ੍ਹਾਂ ਦਾ ਆਪਣਾ ਹੀ ਵੱਡਾ ਪੁੱਤਰ ਪ੍ਰਿਥੀ ਚੰਦ ਸੀ। ਗੁਰੂ ਅਰਜਨ ਦੇਵ ਜੀ ਦੀ ਨਿੰਦਾ ਕਰਨ ਵਾਲੇ ਬਹੁਤ ਸਨ। ਗੁਰੂ ਹਰਿਗੋਬਿੰਦ ਸਾਹਿਬ ਦੀ ਨਿੰਦਾ ਕਰਨ ਲਈ ਨਿੰਦਕਾਂ ਜੋ ਕਹਾਣੀਆਂ ਜੋੜੀਆਂ ਸਨ, ਉਨ੍ਹਾਂ ਨੂੰ ਭਾਈ ਗੁਰਦਾਸ ਜੀ ਨੇ ਇਉਂ ਅੰਕਿਤ ਕੀਤਾ ਹੈ :—

**ਧਰਮਸਾਲ ਕਰਿ ਬਹੀਦਾ ਇਕਤ ਥਾਨ ਨਾ ਟਿਕੈ ਟਿਕਾਯਾ।**
**ਪਾਤਸ਼ਾਹ ਘਰਿ ਆਵਦੇ ਗੜ੍ਹ ਚੜ੍ਹਿਆ ਪਾਤਸ਼ਾਹ ਚੜ੍ਹਾਯਾ।**
**ਉਮਤ ਮਹਲ ਨਾ ਪਾਵਦੀ ਨਠਾ ਫਿਰੈ ਨਾ ਡਰੈ ਡਰਾਯਾ।**
**ਮੰਜੀ ਬਹਿ ਸੰਤੋਖ ਦਾ ਕੁਤੇ ਰਖ ਸ਼ਿਕਾਰ ਕਰਾਯਾ।**
**ਬਾਣੀ ਕਰ ਗੁਣ ਗਾਵਦਾ ਕਥੈ ਨਾ ਸੁਣੇ ਨਾ ਗਾਵ ਸੁਨਾਯਾ।**
**ਸੇਵਕ ਪਾਸ ਰਖਿਉਨ ਦੋਖੀ ਦੁਸ਼ਟ ਆਗੂ ਮੁਹ ਲਾਇਆ।**
**ਸਚ ਨ ਲੁਕੈ ਲੁਕਾਯਾ ਚਰਨ ਕੰਵਲ ਸਿੱਖ ਭਵਰ ਲੁਭਾਯਾ।**
**ਅਜਰ ਜਰੈ ਨਾ ਆਪ ਜਨਾਯਾ।**

(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੨੪)

ਨਿੰਦਕਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਸ਼ਾਹਾਨਾ ਠਾਠ ਬਾਠ ਨੂੰ ਰਾਜਜੋਗ ਦੀ ਤਰ੍ਹਾਂ ਨਹੀਂ ਲਿਆ, ਸਗੋਂ ਨਿੰਦਾ ਦਾ ਵਿਸ਼ਾ ਬਣਾ ਕੇ ਦਿਨ-ਰਾਤ ਨਿੰਦਾ ਕੀਤੀ ਸੀ। ਗੁਰੂ ਸਾਹਿਬ ਦੀ ਬਹਾਦਰੀ, ਸੂਰਮਤਾਈ, ਸ਼ਸਤਰ ਧਾਰਨ ਨੂੰ ਗੁਰੂ ਕਰਮ ਵਿਚ ਉੱਨਤੀ ਵਾਧਾ ਕਹਿਣ ਦੀ ਬਜਾਇ ਵੱਖਰਾ ਰਸਤਾ ਆਖ ਕੇ ਨਿੰਦਿਆ। ਇਹ ਨਹੀਂ ਸਮਝਿਆ ਕਿ ਦੇਸ਼ ਦੀ ਗ਼ੁਲਾਮੀ ਮੁਕਾਉਣ ਵਾਸਤੇ ਇਹ ਇਕ ਇਨਕਲਾਬ ਹੈ। ਗੁਰੂ ਸਾਹਿਬ ਨੇ ਸਿਰਫ਼ ਮਾਨਸਿਕ ਜ਼ੰਜੀਰਾਂ ਹੀ ਨਹੀਂ ਕੱਟਣੀਆਂ, ਬਾਹਰ ਦੀ ਗ਼ੁਲਾਮੀ ਵੀ ਮੁਕਾਉਣੀ ਹੈ। ਨਿੰਦਕਾਂ ਨੇ ਗੁਰੂ ਜੀ ਦੀ ਗਵਾਲੀਅਰ ਦੀ ਨਜ਼ਰਬੰਦੀ

ਨੂੰ ਕੁਰਬਾਨੀ ਦੀ ਤਰ੍ਹਾਂ ਨਹੀਂ ਲਿਆ, ਸਗੋਂ ਸਤਿਗੁਰਾਂ 'ਤੇ ਦੋਸ਼ ਲਗਾਇਆ ਕਿ ਇਨ੍ਹਾਂ ਨੂੰ ਅਜਿਹਾ ਕੁਝ ਕਰਨ ਦੀ ਕੀ ਲੋੜ ਸੀ ਕਿ ਬਾਦਸ਼ਾਹ ਇਨ੍ਹਾਂ ਨੂੰ ਗ੍ਰਿਫ਼ਤਾਰ ਕਰਦਾ। ਸ਼ਿਕਾਰ ਖੇਡਣਾ ਵੀ ਨਿੰਦਕਾਂ ਨੂੰ ਨਹੀਂ ਭਾਇਆ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸੱਚ ਲੁਕਾਇਆਂ ਨਹੀਂ ਲੁਕਦਾ। ਗੁਰੂ ਦੇ ਚਰਨਾਂ ਕੰਵਲਾਂ ਦੇ ਭਉਰੇ ਸਿੱਖ ਨਿੰਦਕਾਂ ਦੀ ਗੱਲ ਨਹੀਂ ਸੁਣਦੇ। ਸਿੱਖ ਸਮਝਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਆਪਾ ਨਹੀਂ ਜਣਾਉਂਦੇ ਅਤੇ ਅਜਰ ਨੂੰ ਜਰਦੇ ਹਨ।

ਗੁਰੂ ਹਰਿਰਾਇ ਜੀ ਨਾਲ ਵੀ ਨਿੰਦਕਾਂ ਘੱਟ ਨਹੀਂ ਗੁਜ਼ਾਰੀ। ਉਹ ਨਿੰਦਕਾਂ ਦਾ ਟੋਲਾ ਰਾਮਰਾਇ ਨਾਲ ਜੁੜ ਗਿਆ ਸੀ ਅਤੇ ਗੁਰੂ ਹਰਿਰਾਇ ਸਾਹਿਬ ਨਾਲ ਇਨ੍ਹਾਂ ਕੀ-ਕੀ ਨਹੀਂ ਕੀਤਾ। ਗੁਰੂ ਹਰਿਕ੍ਰਿਸ਼ਨ ਜੀ ਬਾਰੇ ਨਿੰਦਕਾਂ ਇੱਥੋਂ ਤੱਕ ਕਹਿ ਦਿੱਤਾ ਕਿ ਇਹ ਬੱਚਾ ਕੌਮ ਦੀ ਕੀ ਅਗਵਾਈ ਕਰੇਗਾ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਨਿੰਦਾ ਕਰਨ ਵਾਲਿਆਂ ਤਾਂ ਹੱਦ ਹੀ ਕਰ ਦਿੱਤੀ। ਸਾਰੇ ਜਗਤ ਦੀ ਸਿਆਣਪ ਜਿਸ ਸਤਿਗੁਰੂ ਦੇ ਚਰਨ ਚੁੰਮਦੀ ਹੈ, ਉਨ੍ਹਾਂ ਨੂੰ ਕਮਲਾ ਆਖਣ ਤੋਂ ਗੁਰੇਜ਼ ਨਹੀਂ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਦੀ ਨਿੰਦਾ ਕਰਨ ਵਿਚ ਮਸੰਦ ਸਭ ਤੋਂ ਅੱਗੇ ਸਨ। ਅਸਲ ਵਿਚ ਅਜਿਹਾ ਵੇਖਿਆ ਹੈ ਜਿਹੜੇ ਮਨੁੱਖ ਜੀਵਨ ਵਿਚ ਬਿਲਕੁਲ ਹੀ ਅਸਫ਼ਲ ਰਹਿ ਜਾਂਦੇ ਹਨ ਉਹ ਦੂਸਰਿਆਂ ਦੀ ਨਿੰਦਾ ਕਰਨੀ ਸ਼ੁਰੂ ਕਰ ਦੇਂਦੇ ਹਨ। ਜੀਵਨ ਵਿਚ ਸਫ਼ਲ ਮਨੁੱਖ ਕਦੀ ਵੀ ਕਿਸੇ ਦੀ ਨਿੰਦਾ ਨਹੀਂ ਕਰੇਗਾ ਅਤੇ ਨਾ ਹੀ ਨਿੰਦਾ ਸੁਣੇਗਾ। ਸਫ਼ਲ ਮਨੁੱਖ ਅੰਦਰੋਂ ਤ੍ਰਿਪਤ ਹੁੰਦਾ ਹੈ। ਨਿੰਦਕ ਅੰਦਰੋਂ ਬਾਹਰੋਂ ਖ਼ਾਲੀ ਹੁੰਦਾ ਹੈ। ਆਤਮਿਕ ਜੀਵਨ ਪੱਖੋਂ ਮਰਿਆ ਹੁੰਦਾ ਹੈ ਤਾਂ ਹੀ ਸਤਿਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ :–

**ਸੰਤ ਕਾ ਦੋਖੀ ਅੰਤਰ ਤੇ ਥੋਥਾ॥**
**ਜਿਉ ਸਾਸ ਬਿਨਾ ਮਿਰਤਕ ਕੀ ਲੋਥਾ॥**
**ਸੰਤ ਕੇ ਨਿੰਦਕ ਕੀ ਜੜ ਕਿਛੁ ਨਾਹਿ॥**
**ਆਪਨ ਬੀਜਿ ਆਪੇ ਹੀ ਖਾਹਿ॥**

(ਸੁਖਮਨੀ, ਪੰਨਾ ੨੮੦)

ਗੁਰੂ ਗੋਬਿੰਦ ਸਿੰਘ ਜੀ ਦੇ ਹਰ ਉਸਾਰੂ ਕੰਮ ਦੀ ਨਿੰਦਕਾਂ ਨੇ ਨਿੰਦਾ ਕੀਤੀ ਸੀ। ਨਿੰਦਕ ਨੂੰ ਕੋਈ ਕ੍ਰਾਂਤੀ, ਕੋਈ ਇਨਕਲਾਬ ਚੰਗਾ ਨਹੀਂ ਲਗਦਾ। ਨਿੰਦਕ ਨੂੰ ਹਰ ਉਸਾਰੂ ਕੰਮ ਨਾਲ ਵੈਰ ਹੈ। ਨਿੰਦਕਾਂ ਨੇ ਸ਼ਸਤਰ ਚੁੱਕਣ ਦੀ ਨਿੰਦਾ ਕੀਤੀ। ਰਣਜੀਤ ਨਗਾਰੇ ਦੀ ਵਿਰੋਧਤਾ ਕੀਤੀ। ਸ਼ਿਕਾਰ ਜਾਣ ਦੀ ਵਿਰੋਧਤਾ ਤੇ ਨਿੰਦਾ ਕੀਤੀ ਅਤੇ ਪੰਜਾਂ ਪਿਆਰਿਆਂ ਦੀ ਪਰਖ ਵੇਲੇ ਤਾਂ ਮਾਤਾ ਜੀ ਨੂੰ ਕਹਿ ਦਿੱਤਾ ਸੀ ਕਿ ਮਾਤਾ ਜੀ ਅਤਿ ਹੋ ਗਈ ਹੈ। ਗੁਰੂ ਸਾਹਿਬ ਸਿੱਖਾਂ ਨੂੰ ਮਾਰ ਰਹੇ ਹਨ, ਛੇਤੀ ਨਾਲ ਪੋਤਰਾ ਗੁਰਗੱਦੀ 'ਤੇ ਬਿਠਾ ਦਿਉ।

ਅਜੋਕੇ ਵਿਦਵਾਨ ਦਸਾਂ ਗੁਰ ਵਿਅਕਤੀਆਂ ਦੇ ਜਿਹੜੇ ਕੰਮਾਂ ਦੀ ਦਿਨ-

ਗਾਤ ਵਡਿਆਈ ਕਰ ਰਹੇ ਹਨ, ਨਿੰਦਕ ਦੀ ਦ੍ਰਿਸ਼ਟੀ ਅਜਿਹੀ ਬਣ ਜਾਂਦੀ ਹੈ ਕਿ ਉਸ ਨੂੰ ਫੁੱਲ ਨਜ਼ਰ ਨਹੀਂ ਆਉਂਦੇ। ਸਿਰਫ਼ ਕੰਡੇ ਹੀ ਨਜ਼ਰ ਆਉਂਦੇ ਹਨ।

**ਜਉ ਦੇਖੈ ਛਿਦ੍ਰ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥**
**ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ॥**

(ਬਿਲਾਵਲੁ ਮਹਲਾ ੫, ਪੰਨਾ ੮੨੩)

ਵਿਦਵਾਨਾਂ ਨੇ ਕਵਿਤਾ ਦੇ ਨੌਂ ਰਸ ਲਿਖੇ ਹਨ। ਪਤਾ ਨਹੀਂ ਨਿੰਦਾ ਦਾ ਰਸ ਕਿਉਂ ਭੁੱਲ ਗਏ ਹਨ, ਉਨ੍ਹਾਂ ਕਾਵਿ ਦੇ ਰਸ ਲਿਖੇ ਹਨ।

ਪ੍ਰਥਮ, ਸ਼ਿੰਗਾਰ, ਸੁ ਹਾਸਰਸ, ਕਰੁਣਾ, ਰੌਦ੍ਰ, ਸੁ ਵੀਰ, ਭਯ, ਬੀਭਤਸ, ਬਖਾਨੀਐ, ਅਦਭੁਤ, ਸ਼ਾਂਤ ਸੁ ਧੀਰ।

ਨਿੰਦਾ ਕਰਨ ਸੁਣਨ ਵਾਲਿਆਂ ਨੂੰ ਪੁੱਛੋ ਇਹ ਸਾਰੇ ਰਸ ਫਿੱਕੇ ਪੈ ਜਾਣਗੇ। ਕਵਿਤਾ ਤਾਂ ਕੋਈ ਸੁਣਦਾ ਹੈ ਕੋਈ ਨਹੀਂ ਸੁਣਦਾ, ਪਰ ਨਿੰਦਾ ਤਾਂ ਕੋਈ ਨਹੀਂ ਛੱਡਦਾ।

ਕਬੀਰ ਸਾਹਿਬ ਦੀ ਨਿੰਦਾ ਕਰਨ ਵਾਲਿਆਂ ਕਬੀਰ ਸਾਹਿਬ ਨੂੰ ਕੀ-ਕੀ ਨਹੀਂ ਕਿਹਾ, ਹਰ ਤਰ੍ਹਾਂ ਦਾ ਦੋਸ਼ ਕਬੀਰ ਸਾਹਿਬ 'ਤੇ ਲਾਇਆ। ਉਨ੍ਹਾਂ ਬਾਣੀ ਵਿਚ ਲਿਖਿਆ ਹੈ ਕਿ :—

**ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ ਨਿੰਦਾ ਜਨ ਕਉ ਖਰੀ ਪਿਆਰੀ॥**
**ਨਿੰਦਾ ਬਾਪੁ ਨਿੰਦਾ ਮਹਿਤਾਰੀ॥ ਨਿੰਦਾ ਹੋਇ ਤਾ ਬੈਕੁੰਠਿ ਜਾਈਐ॥**
**ਨਾਮੁ ਪਦਾਰਥੁ ਮਨਹਿ ਬਸਾਈਐ॥**

(ਗਉੜੀ ਕਬੀਰ ਜੀ, ਪੰਨਾ ੩੩੯)

ਇਕ ਪਾਖੰਡੀ ਮਨੁੱਖ ਜੋ ਕਾਂਸ਼ੀ ਵਿਚ ਰਹਿੰਦਾ ਸੀ ਤੇ ਇਹ ਜਾਣਦਾ ਹੋਇਆ ਕਿ ਕਬੀਰ ਸਾਹਿਬ ਬੜੇ ਕਰਣੀ ਵਾਲੇ ਮਹਾਂਪੁਰਖ ਹਨ ਤਾਂ ਵੀ ਉਨ੍ਹਾਂ ਦੀ ਨਿੰਦਾ ਕਰਦਾ ਸੀ। ਉਹ ਕਥਾ ਕਰਦਾ ਸੀ ਤੇ ਕਥਾ ਵਿਚ ਕਬੀਰ ਸਾਹਿਬ ਦੀ ਨਿੰਦਾ ਕਰਦਾ ਸੀ। ਕਬੀਰ ਸਾਹਿਬ ਦਾ ਬੇਟਾ ਕਮਾਲ ਵੀ ਵਿਚ ਜਾ ਬੈਠਾ, ਸੁਣਦਾ ਰਿਹਾ, ਆਖਿਆ ਕੁਝ ਨਹੀਂ। ਆਖ਼ਰ ਕਬੀਰ ਦਾ ਪੁੱਤਰ ਸੀ, ਸਹਿਣ-ਸ਼ਕਤੀ ਸੀ। ਕਬੀਰ ਜੀ ਨੂੰ ਦੱਸਿਆ। ਉਨ੍ਹਾਂ ਕਿਹਾ, ਬੇਟਾ! ਇਹ ਬੜਾ ਕੰਮ ਦਾ ਬੰਦਾ ਹੈ। ਅੱਜ ਤੋਂ ਉਸਨੂੰ ਪ੍ਰਸ਼ਾਦੇ ਛਕਾ ਕੇ ਆਇਆ ਕਰ। ਬਸਤ੍ਰ ਦੇ ਆਵੀਂ, ਹਰ ਤਰ੍ਹਾਂ ਸੇਵਾ ਕਰੀਂ ਅਤੇ ਕਥਾ ਉਸਦੀ ਨਿੱਤ ਸੁਣਿਆ ਕਰ। ਕਮਾਲ ਨੇ ਕਿਹਾ, ਪਿਤਾ ਜੀ, ਕਥਾ ਦਾ ਤਾਂ ਨਾਂ ਹੀ ਹੈ, ਉਹ ਤਾਂ ਨਿੰਦਾ ਹੀ ਕਰਦਾ ਹੈ। ਕਬੀਰ ਸਾਹਿਬ ਨੇ ਕਿਹਾ ਜੋ ਕਰਦਾ ਹੈ ਕਰੇ, ਤੂੰ ਸੁਣਿਆ ਕਰ। ਇਕ ਦਿਨ ਉਸ ਪਾਖੰਡੀ ਨੇ ਪੁੱਛ ਹੀ ਲਿਆ ਕਿ ਬੇਟਾ, ਤੂੰ ਏਨੀ ਸੇਵਾ ਕਰਦਾ ਹੈਂ, ਤੇਰਾ ਨਾਂ ਕੀ ਹੈ, ਕਿੱਥੋਂ ਆਉਂਦਾ ਹੈਂ? ਇਸਨੇ ਕਿਹਾ, ਜੀ ਮੇਰਾ ਨਾਂ ਕਮਾਲ ਹੈ ਤੇ ਮੈਂ ਕਬੀਰ ਸਾਹਿਬ ਦਾ ਪੁੱਤਰ ਹਾਂ। ਸਾਧੂ ਤਾਂ ਬੜਾ ਸ਼ਰਮਸਾਰ ਹੋਇਆ ਤੇ ਸੰਗੀਆਂ ਨੂੰ ਕਹਿਣ ਲੱਗਾ, ਵੇਖੋ ਇਹ

ਕਬੀਰ ਦਾ ਪੁੱਤਰ ਜਿਸਨੂੰ ਕਬੀਰ ਨੇ ਹੀ ਸਾਡੀ ਸੇਵਾ ਵਿਚ ਲਗਾਇਆ ਹੈ ਹਾਲਾਂਕਿ ਉਸਨੂੰ ਪਤਾ ਹੈ ਮੈਂ ਨਿੰਦਾ ਕਰਦਾ ਹਾਂ। ਧੰਨ ਹੈ ਕਬੀਰ, ਅੱਜ ਤੋਂ ਬਾਅਦ ਨਿੰਦਾ ਨਹੀਂ ਕਰਾਂਗਾ। ਕਮਾਲ ਨੇ ਦੱਸਿਆ ਕਿ ਨਿੰਦਾ ਬੰਦ ਹੋ ਗਈ ਹੈ। ਕਬੀਰ ਸਾਹਿਬ ਨੇ ਕਿਹਾ ਕਿ ਅੱਜ ਤੋਂ ਬਾਅਦ ਲੰਗਰ ਪਾਣੀ ਵੀ ਬੰਦ ਕਰ ਦਿਓ ਤੇ ਜਾ ਕੇ ਕਹਿ ਦਿਓ, ਤੂੰ ਸਾਡਾ ਕੰਮ ਕਰਦਾ ਸੈਂ ਤਾਂ ਮਜ਼ਦੂਰੀ ਮਿਲਦੀ ਸੀ। ਤੂੰ ਸਾਡੀ ਮੈਲ ਧੋ ਰਿਹਾ ਸੀ। ਤੂੰ ਕੰਮ ਬੰਦ ਕੀਤਾ ਹੈ, ਅਸੀਂ ਮਜ਼ਦੂਰੀ ਬੰਦ ਕਰ ਦਿੱਤੀ ਹੈ। ਜਦੋਂ ਉਹ ਸਾਧੂ ਆ ਕੇ ਪਛਤਾਇਆ ਤਾਂ ਕਬੀਰ ਸਾਹਿਬ ਨੇ ਗਲ ਨਾਲ ਲਾ ਕੇ ਕਿਹਾ, ਮੈਂ ਧੰਨਭਾਗੀ ਹਾਂ ਜਿਸਨੇ ਤੇਰੀ ਨਿੰਦਾ ਵਰਗੀ ਬੀਮਾਰੀ ਦਾ ਇਲਾਜ ਕੀਤਾ ਹੈ, ਤੂੰ ਅਰੋਗ ਹੋਇਆ ਹੈਂ, ਮੈਨੂੰ ਖ਼ੁਸ਼ੀ ਹੈ।

ਨਿੰਦਾ ਕਿਉਂ ਪਿਆਰੀ ਹੈ। ਨਿੰਦਕ ਸੁਚੇਤ ਰੱਖਦਾ ਹੈ, ਨਿੰਦਕ ਜਗਾਈ ਰੱਖਦਾ ਹੈ। ਸਾਅਦੀ ਨੇ ਤਾਂ ਇੱਥੋਂ ਤੱਕ ਕਿਹਾ ਹੈ ਕਿ ਮੈਂ ਉਨ੍ਹਾਂ ਮਿੱਤਰਾਂ ਦੀ ਸੋਹਬਤ ਤੋਂ ਸਿਰਫ਼ ਦੁੱਖ ਤੇ ਰੰਜ ਹੀ ਪਾਇਆ ਹੈ ਜਿਨ੍ਹਾਂ ਨੇ ਮੇਰੇ ਅਵਗੁਣਾਂ ਨੂੰ ਗੁਣ ਆਖਿਆ ਹੈ। ਮੇਰੇ ਕੰਡਿਆਂ ਨੂੰ ਫੁੱਲ ਤੇ ਮੇਰੇ ਅਵਗੁਣਾਂ ਨੂੰ ਗੁਣ ਆਖਿਆ ਹੈ। ਮੇਰੇ ਕੰਡਿਆਂ ਨੂੰ ਜਿਨ੍ਹਾਂ ਫੁੱਲ ਆਖਿਆ ਹੈ ਇਹ ਮੇਰੇ ਸੱਜਣ ਨਹੀਂ, ਮੇਰੇ ਦੁਸ਼ਮਣ ਹਨ। ਮੈਂ ਤਾਂ ਉਨ੍ਹਾਂ ਦੁਸ਼ਮਣਾਂ ਨੂੰ ਲੱਭਦਾ ਹਾਂ ਜਿਹੜੇ ਮੈਨੂੰ ਦੁਸ਼ਮਣ ਸਮਝ ਕੇ ਮੇਰੇ ਐਬ ਮੇਰੇ ਮੂੰਹ 'ਤੇ ਕਹਿਣ ਤੇ ਮੇਰੇ ਐਬ ਮੈਨੂੰ ਵਿਖਾ ਦੇਣ।

**ਕੋ ਦੁਸ਼ਮਨ ਸ਼ੋਖਿ ਚਸ਼ਮ ਬੇਬਾਕ**
**ਤਾ ਐਬੇ ਮਰਾ ਬਾ ਮਨ ਨੁਮਾਇਦ।**

ਬੇਸ਼ੱਕ ਅਜੈ ਰਾਜਾ ਦੀ ਕਥਾ ਵਿਚ ਨਿੰਦਕ ਨੂੰ ਲਿੱਦ ਖਾਣ ਵਾਲਾ ਕਿਹਾ ਹੈ। ਭਗਤ ਰਵਿਦਾਸ ਜੀ ਨੇ ਕਿਹਾ ਹੈ ਕਿ ਸਾਰੇ ਦਾਨ, ਪੁੰਨ, ਪਰਉਪਕਾਰ ਕਰਕੇ ਵੀ ਜੇ ਮਨੁੱਖ ਨਿੰਦਾ ਕਰਦਾ ਹੈ ਤਾਂ ਉਸਦਾ ਕੋਈ ਵੀ ਪੁੰਨ ਕਰਮ ਥਾਇ ਨਹੀਂ ਪੈਂਦਾ।

**ਜੇ ਓਹੁ ਅਠਸਠਿ ਤੀਰਥ ਨਾਵੈ॥ ਜੇ ਓਹੁ ਦੁਆਦਸ ਸਿਲਾ ਪੁਜਾਵੈ॥**
**ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥**
**ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ॥**
**ਜੇ ਓਹੁ ਗ੍ਰਹਨ ਕਰੈ ਕੁਲਖੇਤ॥ ਅਰਪੈ ਨਾਰਿ ਸੀਗਾਰ ਸਮੇਤਿ॥**
**ਸਗਲੀ ਸਿਮ੍ਰਿਤਿ ਸ੍ਰਵਨੀ ਸੁਨੈ॥ ਕਰੈ ਨਿੰਦ ਕਵਨੈ ਨਹੀ ਗੁਨੈ॥**
**ਜੇ ਓਹੁ ਅਨਿਕ ਪ੍ਰਸਾਦ ਕਰਾਵੈ॥ ਭੂਮਿ ਦਾਨ ਸੋਭਾ ਮੰਡਪਿ ਪਾਵੈ॥**
**ਅਪਨਾ ਬਿਗਾਰਿ ਬਿਗਨਾ ਸਾਂਢੈ॥ ਕਰੈ ਨਿੰਦ ਬਹੁ ਜੋਨੀ ਹਾਂਢੈ॥**
**ਨਿੰਦਾ ਕਹਾਂ ਕਰਹੁ ਸੰਸਾਰਾ॥ ਨਿੰਦਕ ਕਾ ਪਰਗਟਿ ਪਾਹਾਰਾ॥**
**ਨਿੰਦਕ ਸੋਧਿ ਸਾਧ ਬੀਚਾਰਿਆ॥ ਕਹਿ ਰਵਿਦਾਸ ਪਾਪੀ ਨਰਕਿ ਸਿਧਾਰਿਆ॥**

(ਗੋਂਡ ਰਵਿਦਾਸ ਜੀ, ਪੰਨਾ ੮੭੫)

ਨਿੰਦਾ ਕਰਕੇ ਅਨੇਕਾਂ ਬੰਦੇ ਸਿਰ 'ਤੇ ਪਾਪਾਂ ਦਾ ਭਾਰ ਚੁੱਕਦੇ ਹਨ।

**ਅਸੰਖ ਨਿੰਦਕ ਸਿਰਿ ਕਰਹਿ ਭਾਰ।**

(ਜਪੁ)

ਭਾਈ ਗੁਰਦਾਸ ਜੀ ਮਿਥਿਹਾਸਕ ਹਵਾਲੇ ਦੇਂਦੇ ਹਨ ਕਿ ਨਿੰਦਾ ਕਰਕੇ ਹਰਨਾਖਸ਼ ਤਬਾਹ ਹੋ ਗਿਆ। ਰਾਵਣ ਦੀ ਲੰਕਾ ਤਬਾਹ ਹੋ ਗਈ। ਕੰਸ ਉਜੜ ਗਿਆ। ਕੌਰਵਾਂ ਦੀ ਵੰਸ਼ ਨਾਸ ਹੋ ਗਈ। ਸ਼ਿਸ਼ੂਪਾਲ ਮਾਰਿਆ ਗਿਆ। ਨਿੰਦਾ ਕਰਨ ਵਾਲਾ ਕੋਈ ਵੀ ਸਫਲ ਨਹੀਂ ਹੋਇਆ।

**ਨਿੰਦਾ ਕਰਿ ਹਰਨਾਖਸੈ ਵੇਖਹੁ ਫਲ ਵਟੇ।**
**ਲੰਕ ਲੁਟਾਈ ਰਾਵਣੈ ਦਸ ਮਸਤਕ ਕਟੇ।**
**ਕੰਸ ਗਇਆ ਸਣ ਲਸ਼ਕਰੈ ਸਭ ਦੈਤ ਸੰਘਟੇ।**
**ਵੰਸ ਗਵਾਇਆ ਕੌਰਵਾਂ ਖੂਹਣਿ ਲਖ ਫਟੇ।**
**ਦੰਤ ਬਕਤ ਸਿਸਪਾਲ ਦੇ ਦੰਦ ਹੋਇ ਖਟੇ।**
**ਨਿੰਦਾ ਕੋਇ ਨ ਸਿਝਿਓ ਇਉ ਵੇਦ ਉਘਟੇ।**

(ਵਾਰ ੩੫, ਪਉੜੀ ੫)

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਨਿੰਦਕ ਦਾ ਸੁਭਾਅ ਅਜਿਹਾ ਬਣ ਜਾਂਦਾ ਹੈ ਕਿ ਉਹ ਆਪਣੀ ਜੜ੍ਹ ਆਪ ਪੁਟ ਲੈਂਦਾ ਹੈ ਪਰ ਨਿੰਦਾ ਨਹੀਂ ਛੱਡਦਾ।

**ਕੁਤਾ ਰਾਜ ਬਹਾਲੀਐ ਫਿਰਿ ਚਕੀ ਚਟੈ॥**
**ਸਪੈ ਦੁਧ ਪੀਆਲੀਐ ਵਿਹੁ ਮੁਖਹੁ ਸਟੈ॥**
**ਪਥਰ ਪਾਣੀ ਰਖੀਐ ਮਨਿ ਹਠ ਨ ਘਟੈ॥**
**ਚੋਆ ਚੰਦਨ ਪਰਹਰੈ ਖਰ ਖੇਹ ਪਲਟੈ॥**
**ਤਿਉ ਨਿੰਦਕ ਪਰ ਨਿੰਦਹੁੰ ਹਠਿ ਮੂਲ ਨਾ ਹਟੈ॥**
**ਆਪਣ ਹਥੀ ਆਪਣੀ ਜੜ ਆਪਿ ਉਪਟੈ॥**

(ਵਾਰ ੩੫, ਪਉੜੀ ੧)

ਭਾਈ ਗੁਰਦਾਸ ਜੀ ਕਹਿੰਦੇ ਹਨ ਮੈਂ ਉਸ ਗੁਰਸਿੱਖ ਤੋਂ ਸਦਕੇ ਹਾਂ ਜਿਹੜਾ ਪਰਾਈ ਨਿੰਦਾ ਸੁਣਨ ਤੋਂ ਆਪਣੇ ਆਪ ਨੂੰ ਹਟਾ ਲਵੇ, ਰੋਕ ਲਵੇ।

**ਹਉ ਤਿਸੁ ਘੋਲ ਘੁਮਾਇਆ ਪਰ ਨਿੰਦਾ ਸੁਣ ਆਪੁ ਹਟਾਵੈ॥**

ਭਾਈ ਸਾਹਿਬ ਜੀ ਇਸ ਤਰ੍ਹਾਂ ਉਪਦੇਸ਼ ਦੇਂਦੇ ਹਨ ਕਿ ਮਨੁੱਖ ਦੀ ਦ੍ਰਿਸ਼ਟੀ ਵਿਚ ਕ੍ਰਾਂਤੀ ਹੋ ਜਾਵੇ। ਨਿੰਦਾ ਉਸਤਤ ਦੀ ਦ੍ਰਿਸ਼ਟੀ ਨਾ ਰਹੇ। ਸਤ ਤੇ ਬਿਬੇਕ ਦੀ ਦ੍ਰਿਸ਼ਟੀ ਬਣ ਜਾਏ। ਭਾਈ ਕਾਨ੍ਹ ਸਿੰਘ ਨਾਭਾ ਗੁਰਮਤਿ ਮਾਰਤੰਡ ਵਿਚ ਲਿਖਦੇ ਹਨ :—

ਔਗੁਣਾਂ ਵਿਚ ਗੁਣ ਅਰੋਪਣੇ ਉਸਤਤ ਹੈ।

ਐਸੇ ਹੀ ਨਿੰਦਾ ਦਾ ਅਰਥ ਗੁਣਾਂ ਵਿਚ ਦੋਸ਼ ਥਾਪਣਾ ਹੁੰਦਾ ਹੈ।

ਭਾਈ ਗੁਰਦਾਸ ਜੀ ਫ਼ਰਮਾਉਂਦੇ ਹਨ :—

ਮੋਰ ਦੇ ਪੰਖ ਛੱਡ ਕੇ ਪੈਰ ਵੇਖਕੇ ਨਿੰਦਾ ਕਰਨੀ ਹੈ। ਸੁੰਦਰ ਸੁਗੰਧੀਆਂ ਨੂੰ ਛੱਡ ਕੇ ਕੰਡਿਆਂ ਅਤੇ ਸੱਪਾਂ 'ਤੇ ਦ੍ਰਿਸ਼ਟੀ ਰੱਖਣੀ ਹੈ। ਫਲ ਦੀ ਮਿਠਾਸ ਭੁੱਲ ਕੇ ਬੀਜ ਦੀ ਕੁੜੱਤਨ ਦਾ ਜ਼ਿਕਰ ਕਰਨਾ ਇਹ ਠੀਕ ਨਹੀਂ। ਗੁਰੂ ਦਾ ਗਿਆਨ ਕਿਸੇ ਪਾਸ ਹੈ ਤਾਂ ਲੈ ਲੈਣਾ ਚਾਹੀਦਾ ਹੈ। ਉਸਦੀਆਂ ਘਾਟਾਂ ਕਮੀਆਂ ਵੇਖ ਕੇ ਅਸਲ ਗੁਣਾਂ ਤੋਂ ਵਾਂਝੇ ਰਹਿਣਾ ਸਿਆਣਪ ਨਹੀਂ।

**ਜੈਸੇ ਨੈਣ ਬੈਣ ਪੰਖ ਸੁੰਦਰ ਸਰਬੰਗ ਮੋਰ,**
**ਤਾਕੇ ਪਗ ਉਰ ਦੇਖਿ ਦੋਖ ਨਾ ਬਿਚਾਰੀਐ॥**
**ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ,**
**ਕੰਟਕ ਬਿਲੋਕ ਨਾਹਿ ਅਉਗੁਨ ਉਰਧਾਰੀਐ॥**
**ਜੈਸੇ ਅੰਮ੍ਰਿਤ ਫੱਲ ਮਿਸਟ ਗੁਨਾਦਿ ਸ੍ਵਾਦ,**
**ਬੀਜ ਕਰਵਾਈ ਕੈ ਬੁਰਾਈ ਨਾ ਸਮਾਰੀਐ॥**
**ਤੈਸੇ ਗੁਰ ਗਿਆਨ ਦਾਨ ਸਭਨ ਤੇ ਮਾਂਗ ਲੀਜੈ,**
**ਬੰਦਨਾਂ ਸਕਲ ਭੂਤ ਨਿੰਦਾ ਨ ਤਕਾਰੀਐ॥**

(ਕਬਿੱਤ ਨੰ: ੩੯੯)

ਹੋਰ ਲਿਖਦੇ ਹਨ ਕਿ ਆਪਣੀ ਨਿੰਦਾ ਹੁੰਦੀ ਹੋਵੇ ਤਾਂ ਤੈਨੂੰ ਕਿੰਨਾ ਦੁੱਖ ਹੁੰਦਾ ਹੈ। ਹੇ ਬੰਦੇ, ਤੂੰ ਕਿਸੇ ਦੇ ਮਨ ਦੀ ਭਾਵਨਾ ਨੂੰ ਕਿਉਂ ਨਹੀਂ ਸਮਝਦਾ। ਕਿਉਂ ਕਿਸੇ ਦਾ ਦਿਲ ਦੁਖਾਉਂਦਾ ਹੈਂ। ਆਪਣੇ ਪੁੱਤਰ ਵਰਗਾ ਹਰ ਇਕ ਦੇ ਪੁੱਤਰ ਨੂੰ ਸਮਝ। ਆਪਣੇ ਧਨ ਵਰਗਾ ਹਰ ਇਕ ਦੇ ਧਨ ਨੂੰ ਸਮਝ। ਆਪਣੀ ਇੱਜ਼ਤ ਜੈਸੀ ਹਰ ਇਕ ਦੀ ਇੱਜ਼ਤ ਨੂੰ ਸਮਝ। ਆਪਣੀ ਕੁਲ ਆਪਣੇ ਧਰਮ ਜੈਸਾ ਹਰ ਇਕ ਦੇ ਧਰਮ ਨੂੰ ਸਮਝ। ਕਿਸੇ ਦੀ ਵੀ ਨਿੰਦਾ ਨਾ ਕਰ।

**ਆਪਨੋ ਸੁਅੰਨਿ ਜੈਸੇ ਲਾਗਤ ਪਿਆਰੋ ਜੀਅ,**
**ਜਾਨੀਐ ਵੈਸੋ ਹੀ ਪਿਆਰੋ ਸਕਲ ਸੰਸਾਰ ਕਉ॥**
**ਆਪਨੋ ਦਰਬੁ ਜੈਸੇ ਰਾਖੀਐ ਜਤਨ ਕਰਿ,**
**ਵੈਸੋ ਹੀ ਸਮਝ ਸਭ ਕਾਹੂ ਕੇ ਬਿਉਹਾਰ ਕਉ॥**
**ਉਸਤਤਿ ਨਿੰਦਾ ਸੁਨਿ ਬਿਆਪਤ ਹਰਖ ਸੋਗ,**
**ਵੈਸੇ ਹੀ ਲਗਤ ਜਗ ਅਨਿਕ ਪ੍ਰਕਾਰ ਕਉ॥**
**ਜੈਸੇ ਕੁਲ ਧਰਮੁ ਕਰਮੁ ਜੈਸੋ ਜੈਸੋ ਕਾ ਕੋ,**
**ਉਤਮ ਕੈ ਮਾਨਿ ਜਾਨਿ ਬ੍ਰਹਮ ਬਿਥਾਰ ਕਉ॥**

(ਕਬਿਤ ਨੰ: ੩੯੮)

ਇਕ ਵਾਰ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪੁੱਛਿਆ ਸੀ, ਹੇ ਸਤਿਗੁਰੂ ਆਪ ਜੀ ਸਮਝਾਉਂਦੇ ਹੋ ਕਿ ਨਿੰਦਾ ਉਸਤਤ ਨਹੀਂ ਕਰਨੀ ਚਾਹੀਦੀ ਪਰ ਇਹ ਹੋ ਜਾਂਦੀ ਹੈ। ਜਾਪਦਾ ਹੈ ਕਿ ਮਨੁੱਖ ਦੇ ਅੰਦਰ ਦੋ ਖ਼ਾਨੇ ਹਨ। ਇਕ ਖ਼ਾਨਾ ਉਸਤਤ ਦਾ ਹੈ, ਇਕ ਨਿੰਦਾ ਦਾ ਹੈ, ਜਿੱਥੋਂ ਇਹ ਨਿਕਲਦੀਆਂ ਹੀ ਆਉਂਦੀਆਂ ਹਨ।

ਇਹਨਾਂ ਤੋਂ ਕਿਵੇਂ ਬਚੀਏ ? ਸਤਿਗੁਰਾਂ ਕਿਹਾ ਤੁਸੀਂ ਖ਼ਾਨਿਆਂ ਦੀ ਵਰਤੋਂ ਗ਼ਲਤ ਕਰ ਰਹੇ ਹੋ, ਠੀਕ ਵਰਤੋਂ ਇਹ ਹੈ :

ਉਸਤਤ ਪਰਮਾਤਮਾ ਦੀ ਕਰੋ, ਆਖੋ ਤੇਰੇ ਵਰਗਾ ਵੱਡਾ ਕੋਈ ਨਹੀਂ। ਤੇਰੇ ਵਰਗਾ ਬਖ਼ਸ਼ੰਦ ਕੋਈ ਨਹੀਂ। ਤੇਰੇ ਵਰਗਾ ਦਾਤਾਰ ਕੋਈ ਨਹੀਂ। ਤੇਰੇ ਵਰਗਾ ਸਿਆਣਾ ਕੋਈ ਨਹੀਂ।

ਨਿੰਦਾ ਦੀ ਠੀਕ ਵਰਤੋਂ ਇਹ ਹੈ : ਮੇਰੇ ਵਰਗਾ ਤੁਛ ਕੋਈ ਨਹੀਂ। ਮੇਰੇ ਵਰਗਾ ਪਾਪੀ ਕੋਈ ਨਹੀਂ। ਮੇਰੇ ਵਰਗਾ ਭਿਖਾਰੀ ਕੋਈ ਨਹੀਂ। ਮੇਰੇ ਵਰਗਾ ਅਗਿਆਨੀ ਕੋਈ ਨਹੀਂ।

ਕੀ ਤੁਸੀਂ ਕਦੀ ਖ਼ਿਆਲ ਨਹੀਂ ਕੀਤਾ ਕਿ ਅੱਗ ਤੋਂ ਹੀ ਅੰਜਨ ਕਾਲਖ਼ ਪੈਦਾ ਹੁੰਦੀ ਹੈ ਪਰ ਅਗਨੀ ਅੰਜਨ ਵਿਚ ਰਹਿੰਦੀ ਹੀ ਨਿਰੰਜਨ ਹੁੰਦੀ ਹੈ।

ਫਿਰ ਮਨੁੱਖ ਵੀ ਅਜਿਹੀ ਜੁਗਤ ਨਾਲ ਸੰਸਾਰ ਵਿਚ ਰਹਿੰਦਿਆਂ ਮਾਇਆ ਰੂਪੀ ਅੰਜਨ ਵਿਚ ਰਹਿੰਦਿਆਂ ਹੀ ਨਿਰੰਜਨ ਦੀ ਪ੍ਰਾਪਤੀ ਕਰ ਸਕਦਾ ਹੈ। ਸਿਰਫ਼ ਸਮਝਣ ਵਾਲੀ ਗੱਲ ਇਹ ਹੈ ਕਿ ਇਹ ਅੰਜਨ ਰੂਪੀ ਮਾਇਆ ਪਰਮਾਤਮਾ ਦੀ ਕੀਤੀ ਹੈ। ਇਹ ਮੇਰੀ ਦੁਸ਼ਮਣ ਨਹੀਂ, ਇਹ ਮੇਰਾ ਇਮਤਿਹਾਨ ਹੈ, ਮੇਰੀ ਪ੍ਰੀਖਿਆ ਹੈ। ਇਸ ਪ੍ਰੀਖਿਆ ਵਿਚੋਂ ਨਿਰੰਜਨ ਦੇ ਪਿਆਰ ਸਦਕਾ ਗੁਜ਼ਰ ਕੇ ਜਦੋਂ ਉਸਦੇ ਪਾਸ ਜਾਵਾਂਗਾ ਤਾਂ ਕਿੰਨੀ ਸ਼ਾਬਾਸ਼ ਮਿਲੇਗੀ। ਇਹ ਸੱਚ ਹੈ ਅੰਜਨ ਤੋਂ ਭਜਿਆਂ, ਦੂਰ ਹੋਇਆਂ ਨਿਰੰਜਨ ਨਹੀਂ ਮਿਲਦਾ। ਅੰਜਨ ਵਿਚੋਂ ਹੋਸ਼ ਪੂਰਬ ਗੁਜ਼ਰਿਆਂ ਹੀ ਨਿਰੰਜਨ ਮਿਲਦਾ ਹੈ। ਜੇ ਦੁਨੀਆਂ ਦੀ ਉਸਤਤ ਨਿੰਦਾ ਅੰਜਨ ਹੈ ਤਾਂ ਇਨ੍ਹਾਂ ਦੋਵਾਂ ਵਿਚੋਂ ਪਰਮਾਤਮਾ ਦੀ ਸਿਫ਼ਤ ਸਾਲਾਹ ਕਰਦਾ ਗੁਜ਼ਰ ਜਾ ਤੇ ਨਿਰੰਜਨ ਦੀ ਪ੍ਰਾਪਤੀ ਕਰ।

**ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥**
**ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥**

**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥**
**ਹਰਖ ਸੋਗੁ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥**

**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ॥**

(ਸੋਰਠਿ ਮਹਲਾ ੯, ਪੰਨਾ ੬੩੪)

**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥**
**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ॥**

(ਗਉੜੀ ਮਹਲਾ ੯, ਪੰਨਾ ੨੧੯)

**ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ॥**
**ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ॥**

**ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ॥**
**ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ॥**

(ਗਉੜੀ ਮਹਲਾ ੯, ਪੰਨਾ ੨੨੦)

ਇਕ ਰਵਾਇਤ ਹੈ ਕਿ ਇਕ ਮਨੁੱਖ ਨੇ ਦੂਸਰੇ ਨੂੰ ਕਿਹਾ ਸੀ, ਆਪਣੀ ਮਾਤਾ ਨੂੰ ਸਮਝਾ, ਇਹ ਚੰਗਾ ਨਹੀਂ ਕਰਦੀ, ਇਹ ਜਾਦੂ-ਟੂਣੇ ਕਰਦੀ ਹੈ, ਅੱਧੀ ਰਾਤ ਸ਼ਮਸ਼ਾਨਘਾਟ ਜਾਂਦੀ ਹੈ। ਉਸ ਸੁਣਨ ਵਾਲੇ ਨੇ ਕਿਹਾ, ਤੇਰੇ ਕੋਲ ਕੀ ਸਬੂਤ ਹੈ। ਉਸਨੇ ਕਿਹਾ ਮੇਰੀ ਮਾਂ ਨੇ ਖ਼ੁਦ ਅੱਖਾਂ ਨਾਲ ਰਾਤੀਂ ਇਸਨੂੰ ਮੜ੍ਹੀਆਂ ਵਿਚ ਵੇਖਿਆ ਹੈ।

ਉਸ ਸੱਜਣ ਪੁਰਸ਼ ਨੇ ਬੜੀ ਸੁੰਦਰ ਗੱਲ ਕਹੀ ਸੀ। ਨਿੰਦਕਾਂ ਵਾਸਤੇ ਉਹ ਬਹੁਤ ਵੱਡੀ ਨਸੀਹਤ ਹੈ। ਉਹ ਕਹਿਣ ਲੱਗਾ, ਮਿੱਤਰਾ! ਮੈਂ ਆਪਣੀ ਮਾਂ ਦੀ ਬਾਅਦ ਵਿਚ ਗੱਲ ਕਰਾਂਗਾ, ਪਹਿਲਾਂ ਤੂੰ ਇਹ ਦੱਸ ਕਿ ਤੇਰੀ ਮਾਂ ਅੱਧੀ ਰਾਤ ਮੜ੍ਹੀਆਂ ਵਿਚ ਕੀ ਕਰਨ ਵਾਸਤੇ ਗਈ ਸੀ? ਜੇ ਮੈਂ ਵੀ ਇਹੀ ਕਹਾਂ ਕਿ ਮੇਰੀ ਮਾਂ ਨੇ ਤੇਰੀ ਮਾਂ ਨੂੰ ਅੱਧੀ ਰਾਤ ਮੜ੍ਹੀਆਂ ਵਿਚ ਵੇਖਿਆ ਹੈ ਤਾਂ ਤੇਰੇ ਕੋਲ ਕੀ ਉੱਤਰ ਹੈ?

ਮਨੁੱਖ ਈਮਾਨਦਾਰ ਤੇ ਸੱਚਾ ਹੋਵੇ ਤਾਂ ਇਸਨੂੰ ਚਾਹੀਦਾ ਹੈ ਕਿ ਜਿਹੜੀਆਂ ਕਮੀਆਂ ਇਸ ਵਿਚ ਹਨ, ਜਦੋਂ ਉਹ ਕਮੀਆਂ ਕਿਸੇ ਵਿਚ ਵੇਖੇ ਤਾਂ ਨਿੰਦਾ ਕਰਨ ਦੀ ਬਜਾਇ ਕਹੇ ਕਿ ਇਹ ਘਾਟਾਂ ਤਾਂ ਮੇਰੇ ਵਿਚ ਵੀ ਹਨ। ਮੈਂ ਨਿੰਦਾ ਕਰਨ ਦੀ ਬਜਾਇ ਆਪਣੀਆਂ ਘਾਟਾਂ ਦੂਰ ਕਰਾਂ ਹਰ ਹਾਲਤ ਵਿਚ।

ਨਿੰਦਾ ਤਾਂ ਛੱਡਣੀ ਹੀ ਹੈ, ਕਿਸੇ ਨਿਰਦੋਸ਼ 'ਤੇ ਦੋਸ਼ ਨਹੀਂ ਥਪਣਾ, ਨਾਲ ਇਹ ਵੀ ਧਿਆਨ ਰੱਖਣਾ ਹੈ, ਉਸਤਤ ਵੀ ਛੱਡਣੀ ਹੈ, ਕਿਸੇ ਗੁਣਹੀਣ ਨੂੰ ਗੁਣੀ ਕਹਿ ਕੇ ਖ਼ੁਸ਼ਾਮਦ ਕਰਨ ਦੇ ਪਾਪ ਤੋਂ ਵੀ ਬਚਣਾ ਹੈ। ਜਿਹੜਾ ਮਨੁੱਖ ਇਸ ਵਿਚਾਰ ਨੂੰ ਸਮਝੇਗਾ ਉਹ ਗੁਰੂ ਦੀ ਜੁਗਤਿ ਅਨੁਸਾਰ ਸੰਸਾਰ ਅੰਜਨ ਵਿਚ ਵਿਚਰਦਾ ਹੋਇਆ ਨਿਰੰਜਨ ਦੀ ਪ੍ਰਾਪਤੀ ਕਰ ਲਵੇਗਾ।





# ਮਾਇਆ

ਵਸ਼ਿਸ਼ਟ ਮੁਨੀ ਰਾਮਚੰਦ੍ਰ ਨੂੰ ਮਾਇਆ ਦੇ ਸੰਬੰਧ ਵਿਚ ਪੜ੍ਹਾ ਰਹੇ ਸਨ। ਹੇ ਰਾਮ, ਸੰਸਾਰ ਮਾਇਆ ਹੈ। ਮਿਥਿਆ ਹੈ। ਮਾਇਆ ਅਨਰਵਚਨੀਯ ਹੈ। ਮਿਥਿਆ ਸ਼ਬਦ 'ਤੇ ਜ਼ੋਰ ਦੇ ਰਹੇ ਹਨ। ਇਕ ਦਿਨ ਵਸ਼ਿਸ਼ਟ ਆ ਰਹੇ ਸਨ, ਰਾਮ ਨੇ ਲਛਮਣ ਨੂੰ ਇਸ਼ਾਰਾ ਕੀਤਾ ਤੇ ਲੱਛਮਣ ਨੇ ਪਾਗ਼ਲ ਹਾਥੀ ਛੱਡ ਦਿੱਤਾ। ਉਸ ਪਾਗ਼ਲ ਹਾਥੀ ਨੂੰ ਵੇਖ ਕੇ ਵਸ਼ਿਸ਼ਟ ਦੌੜ ਪਏ। ਰਾਮ ਹੱਸ ਪਏ ਤੇ ਕਹਿਣ ਲੱਗੇ, ਗੁਰਦੇਵ, ਹਾਥੀ ਮਿਥਿਆ ਹੈ, ਹਾਥੀ ਮਾਇਆ ਹੈ, ਹਾਥੀ ਨਾਸ਼ਵਾਨ ਹੈ। ਵਸ਼ਿਸ਼ਟ ਕਹਿਣ ਲੱਗੇ, ਰਾਮ, ਜੇ ਹਾਥੀ ਮਿਥਿਆ ਹੈ ਤਾਂ ਮੇਰਾ ਦੌੜਨਾ ਵੀ ਮਿਥਿਆ ਹੈ। ਮੈਂ ਤੈਨੂੰ ਪੜ੍ਹਾਉਂਦਿਆਂ ਜਿਥੇ ਕਿਹਾ ਸੀ ਕਿ ਜਿੰਨਾ ਆਕਾਰ ਦਿਸ ਰਿਹਾ ਹੈ ਇਹ ਮਿਥਿਆ ਹੈ, ਨਾਲ ਇਹ ਵੀ ਕਿਹਾ ਸੀ ਮਾਇਆ ਅਨਰਵਚਨੀਯ ਹੈ। ਇਸਦੀ ਸਮਝ ਨਹੀਂ ਆਉਂਦੀ। ਮੇਰਾ ਤੇ ਹਾਥੀ ਦਾ ਇਕ ਫ਼ਰਕ ਹੈ। ਇਹ ਹਾਥੀ ਅੰਦਰੋਂ ਬਾਹਰੋਂ ਦੌੜ ਰਿਹਾ ਹੈ ਪਰ ਮੈਂ ਬਾਹਰੋਂ ਦੌੜ ਰਿਹਾ ਹਾਂ, ਅੰਦਰੋਂ ਨਹੀਂ ਦੌੜ ਰਿਹਾ। ਮੈਨੂੰ ਪਤਾ ਹੈ ਕਿ ਅੰਦਰ ਕੁਝ ਐਸਾ ਹੈ, ਚਾਹਾਂ ਤਾਂ ਵੀ ਮੈਂ ਉਸ ਨੂੰ ਹਿਲਾ ਨਹੀਂ ਸਕਦਾ, ਉਹ ਅਡੋਲ ਹੈ, ਉਹ ਮਰ ਨਹੀਂ ਸਕਦਾ। ਉਸੇ ਟਿਕੇ ਹੋਏ ਨਾਲ ਜੁੜ ਕੇ ਇਸ ਦੌੜ ਰਹੀ ਮਾਇਆ ਤੋਂ ਅਸੀਂ ਮੁਕਤ ਹੋ ਸਕਦੇ ਹਾਂ।

ਮਾਇਆ ਦਾ ਅਰਥ ਹੈ ਜਗਤ ਰਚਨਾ ਦਾ ਕਾਰਣ ਰੂਪ ਈਸ਼ਵਰ ਦੀ ਸ਼ਕਤੀ। ਜਿਵੇਂ ਜਪੁ ਵਿਚ ਲਿਖਿਆ ਹੈ :—

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥

ਮਾਇਆ ਦੇ ਅਜਿਹੇ ਅਰਥ ਵੀ ਹਨ—ਕਪਟ, ਛਲ, ਦੰਭ, ਭੁਲੇਖਾ, ਅਵਿੱਦਿਆ, ਭ੍ਰਮ। ਗੁਰਬਾਣੀ ਵਿਚ ਮਾਇਆ ਬਾਰੇ ਅਜਿਹਾ ਲਿਖਿਆ ਹੈ :—

ਮਾਇਆ ਕਿਸਨੋ ਆਖੀਐ ਕਿਆ ਮਾਇਆ ਕਰਮ ਕਮਾਇ॥
ਦੁਖਿ ਸੁਖਿ ਇਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥

(ਸਿਰੀ ਰਾਗੁ ਮਹਲਾ ੩, ਪੰਨਾ ੬੭)

ਮਾਇਆ ਦਾ ਸਿੱਧਾ ਸਰੂਪ ਤਾਂ ਕੋਈ ਨਜ਼ਰ ਨਹੀਂ ਆਉਂਦਾ। ਮਾਇਆ ਨੂੰ ਅਸੀਂ ਜੀਵ ਦੇ ਮਨ, ਬਚਨ ਕਰਮਾਂ ਵਿਚੋਂ ਹੀ ਵੇਖਣਾ ਹੈ, ਪਰਖਣਾ ਹੈ, ਸਮਝਣਾ

ਹੈ। ਜਦੋਂ ਜੀਵ ਦੇ ਮਨ ਬਚਨ ਕਰਮਾਂ ਵਿਚ ਮਾਇਆ ਦਾ ਪ੍ਰਭਾਵ ਹੁੰਦਾ ਹੈ ਤਾਂ ਜੀਵ ਕੀ ਕਰਦਾ ਹੈ, ਜੀਵ ਕਿਹੋ ਜਿਹਾ ਹੁੰਦਾ ਹੈ। ਜਦੋਂ ਇਸ ਜੀਵ 'ਤੇ ਮਾਇਆ ਦਾ ਪ੍ਰਭਾਵ ਨਹੀਂ ਹੁੰਦਾ ਤਾਂ ਜੀਵ ਕਿਹੋ ਜਿਹਾ ਹੁੰਦਾ ਹੈ।

ਗੁਰੂ ਅਮਰਦਾਸ ਜੀ ਸਾਨੂੰ ਉਪਦੇਸ਼ ਦਿੰਦੇ ਹਨ ਕਿ ਜੀਵ ਜਦੋਂ ਮਾਇਆ ਦੇ ਪ੍ਰਭਾਵ ਵਿਚ ਹੁੰਦਾ ਹੈ ਤਾਂ ਦੁੱਖ ਸੁੱਖ ਵਿਚ ਬੱਧਾ ਹੁੰਦਾ ਹੈ। ਦੁੱਖ ਤਾਂ ਬੰਧਨ ਹੈ ਹੀ ਮਾਇਆ ਦੇ ਪ੍ਰਭਾਵ ਥੱਲੇ ਮਨੁੱਖ ਸੁਖ ਵਿਚ ਵੀ ਬੱਝਾ ਹੁੰਦਾ ਹੈ। ਬੰਧਨ ਦੁੱਖ ਹੈ। ਮਾਇਆਧਾਰੀ ਦੁੱਖ ਵਿਚ ਤਾਂ ਦੁੱਖੀ ਹੈ ਉਹ ਸੁੱਖ ਵਿਚ ਵੀ ਦੁੱਖੀ ਹੁੰਦਾ ਹੈ। ਬੰਧਨ ਵਿਚ ਮਨੁੱਖ ਸੁਖੀ ਨਹੀਂ ਹੋ ਸਕਦਾ। ਬੇਸ਼ੱਕ ਬੰਧਨ ਲੋਹੇ ਦਾ ਹੋਵੇ ਜਾਂ ਸੋਨੇ ਦਾ ਹੋਵੇ। ਸੋਨੇ ਦੇ ਜ਼ੰਜੀਰ ਵੀ ਜੇ ਪੈਰਾਂ ਨੂੰ ਪਏ ਹੋਣ ਤਾਂ ਮਨੁੱਖ ਚੱਲ ਨਹੀਂ ਸਕਦਾ।

ਇਹ ਮਨੁੱਖ ਪਦਾਰਥਾਂ ਦੀ ਦੌੜ ਭੱਜ ਵਿਚ ਨਾ ਹੀ ਖਾਣਾ ਖਾ ਸਕਦਾ ਹੈ ਨਾ ਹੀ ਸੌਂ ਸਕਦਾ ਹੈ। ਇਕ ਬੰਦਾ ਦੁੱਖ ਵਿਚ ਹੈ ਨਾ ਖਾਣਾ ਖਾ ਸਕਦਾ ਹੈ, ਨਾ ਸੌਂ ਸਕਦਾ ਹੈ। ਦੋਹਾਂ ਵਿਚ ਕੀ ਫ਼ਰਕ ਹੋਇਆ। ਮਾਇਆ ਦੇ ਪ੍ਰਭਾਵ ਵਿਚ ਇਹ ਹਉਮੈ ਵਾਲੇ ਕਰਮ ਕਰਦਾ ਹੈ। ਦੁੱਖ ਸੁਖ ਹੈ ਹੀ ਹਉਮੈ ਕਰਕੇ ਹੈ। ਮਾਇਆ ਦਾ ਪ੍ਰਭਾਵ ਹਉਮੈ ਪੈਦਾ ਕਰਦਾ ਹੈ। ਹਉਮੈ ਦਾ ਪ੍ਰਭਾਵ ਹੈ ਕਿ ਮੈਂ ਹਾਂ। ਪਰਮਾਤਮਾ ਹੈ, ਇਹ ਤਾਂ ਧਿਆਨ ਹੀ ਨਹੀਂ ਆਉਂਦਾ। ਆਪਣੇ ਆਪ ਨੂੰ ਮਨੁੱਖ ਵੇਖਦਾ ਹੈ। ਆਪਣੀ ਹਸਤੀ ਦਾ ਅਹਿਸਾਸ ਹੁੰਦਾ ਹੈ। ਪਰਮਾਤਮਾ ਬਾਰੇ ਤਾਂ ਇਹ ਸਮਝਦਾ ਹੈ ਧਾਰਮਿਕ ਗ੍ਰੰਥਾਂ ਵਿਚੋਂ ਪੜ੍ਹਿਆ ਹੈ, ਸੁਣਿਆ ਹੈ। ਮੈਂ ਕਿਹੜਾ ਆਪ ਵੇਖਿਆ ਹੈ। ਸਤਿਗੁਰੂ ਅਮਰਦਾਸ ਜੀ ਅਨੰਦ ਸਾਹਿਬ ਵਿਚ ਲਿਖਦੇ ਹਨ :—

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹ ਉਪਜੈ ਭਾਉ ਦੂਜਾ ਲਾਇਆ॥**
**ਕਹੈ ਨਾਨਕ ਗੁਰਪਰਸਾਦੀ ਜਿਨਾ ਲਿਵ ਲਾਗੀ,**
**ਤਿਨੀ ਵਿਚੇ ਮਾਇਆ ਪਾਇਆ॥**

ਮਾਇਆ ਦਾ ਪ੍ਰਭਾਵ ਇਹ ਹੈ ਕਿ ਪਰਮਾਤਮਾ ਵਿਸਰ ਜਾਂਦਾ ਹੈ। ਮਾਇਆ ਸਾਡੇ ਅੰਦਰ ਸੰਸਾਰ ਦੀ ਖਿੱਚ ਪੈਦਾ ਕਰਦੀ ਹੈ।

ਅਸੀਂ ਮਾਇਆ ਨੂੰ ਅਸਤਿ ਮੰਨਣ ਵਾਸਤੇ ਤਿਆਰ ਨਹੀਂ ਹੁੰਦੇ। ਕਈ ਤਰ੍ਹਾਂ ਦੀਆਂ ਦਲੀਲਾਂ ਘੜਦੇ ਹਾਂ ਕਿ ਮਾਇਆ ਅਸਤਿ ਹੈ।

ਇਕ ਸਾਧੂ ਚੇਲੇ ਨੂੰ ਵਸ਼ਿਸ਼ਟ ਵਾਂਗ ਹੀ ਪੜ੍ਹਾ ਰਿਹਾ ਸੀ ਕਿ ਜਗਤ ਮਾਇਆ ਹੈ, ਮਿਥਿਆ ਹੈ, ਤੀਨੋ ਕਾਲ ਅਸੱਤ ਹੈ। ਬ੍ਰਹਮ ਸਤਿ ਹੈ, ਜਗਤ ਇਕ ਭੁਲੇਖਾ ਹੈ, ਭਰਮ ਹੈ, ਮਿਥਿਆ ਹੈ। ਇਕ ਘੁਮਿਆਰ ਦਾ ਗੱਧਾ ਡੇਰੇ ਵਿਚ ਆ ਗਿਆ। ਸਾਧੂਆਂ ਨੇ ਭੰਡਾਰੇ ਵਾਸਤੇ ਅਨਾਜ ਸੁੱਕਣੇ ਪਾਇਆ ਸੀ। ਗੱਧਾ ਖਾਣ ਲੱਗ ਪਿਆ। ਮੁਖੀ ਸਾਧੂ ਨੇ ਰੌਲਾ ਪਾਇਆ, ਚੇਲੇ ਨੂੰ ਕਿਹਾ ਕਿ ਤੈਨੂੰ ਦਿਸਦਾ ਨਹੀਂ, ਵੇਖ ਸਾਰੀ ਕਣਕ ਗੱਧਾ ਖਾ ਗਿਆ ਹੈ।

ਚੇਲੇ ਨੂੰ ਤਰਕ ਸੁਝਿਆ, ਕਹਿਣ ਲੱਗਾ, ਗੁਰੂ ਜੀ, ਸ੍ਰਿਸ਼ਟੀ 'ਤੇ ਹੈ ਹੀ ਨਹੀਂ,

ਇਹ ਤਾਂ ਭਰਮ ਹੈ, ਮਿਥਿਆ ਹੈ, ਗੱਧਾ ਕਿਥੋਂ ਆ ਗਿਆ ਹੈ? ਸਾਧੂ ਨੇ ਕਿਹਾ ਇਸ ਲਈ ਕਿਹਾ ਹੈ ਕਿ ਅਸੀਂ ਮਿਥਿਆ ਤੋਂ ਪਾਰ ਜੋ ਸਤ ਹੈ ਸਦਾ ਉਸ ਨਾਲ ਜੁੜ ਸਕੀਏ। ਉਸ ਸਤ ਦਾ ਅਨੁਭਵ ਕਰ ਸਕੀਏ।

ਜੋ ਜੋ ਜੀਵ ਅੱਖਾਂ ਨਾਲ ਵੇਖਦਾ ਹੈ, ਸੁਣਦਾ ਹੈ, ਗਿਆਨ ਇੰਦਰੀਆਂ ਰਾਹੀਂ ਸੰਸਾਰ ਨਾਲ ਸੰਬੰਧ ਬਣਦਾ ਹੈ। ਜੋ ਜੋ ਆਪਣਾ ਜਾਪਦਾ ਹੈ ਉਸ ਨਾਲ ਪਕੜ ਬਣਦੀ ਜਾਂਦੀ ਹੈ। ਉਹ ਉਹ ਵਸਤੂਆਂ ਜਿੰਦ ਦੀਆਂ ਸਾਥੀ ਜਾਪਦੀਆਂ ਹਨ, ਮਹਿਸੂਸ ਹੁੰਦੀਆਂ ਹਨ। ਜਾਪਦਾ ਹੈ ਇਹ ਨਾ ਰਹੀਆਂ ਤਾਂ ਮੈਂ ਮਰ ਜਾਵਾਂਗਾ। ਜੋਗੀ ਸੰਤੋਖ ਦਾਸ ਨੇ ਵੀ ਸਤਿਗੁਰੂ ਅਰਜਨ ਦੇਵ ਜੀ ਨੂੰ ਪੁੱਛਿਆ ਸੀ ਕਿ ਜੇ ਜਗਤ ਮਿਥਿਆ ਹੈ, ਮਾਇਆ ਹੈ ਤਾਂ ਸਤਿ ਕਿਉਂ ਪ੍ਰਤੀਤ ਹੁੰਦਾ ਹੈ। ਜੇ ਸਤਿ ਹੈ ਤਾਂ ਸਤਿਪੁਰਸ਼ਾਂ ਨੇ ਇਸਨੂੰ ਨਾਸ਼ਵਾਨ ਮਿਥਿਆ ਕਿਉਂ ਕਿਹਾ ਹੈ? ਸਤਿਗੁਰਾਂ ਨੇ ਠੀਕ ਉਤਰ ਦਿੱਤਾ ਸੀ ਕਿ ਸੰਤੋਖ ਦਾਸ ਜਿੰਨਾ ਚਿਰ ਮਨੁੱਖ ਸੁੱਤਾ ਰਹਿੰਦਾ ਹੈ ਸੁਪਨਾ ਸੱਤ ਪ੍ਰਤੀਤ ਹੁੰਦਾ ਹੈ। ਸੁਪਨੇ 'ਤੇ ਸ਼ੱਕ ਨਹੀਂ ਪੈਂਦਾ ਪਰ ਜਦੋਂ ਮਨੁੱਖ ਜਾਗ ਪੈਂਦਾ ਹੈ ਤਾਂ ਉਠ ਕੇ ਕਹਿੰਦਾ ਹੈ ਕਿ ਸੁਪਨਾ ਝੂਠਾ ਸੀ। ਜਿਹੜੇ ਮਾਇਆ ਦੀ ਨੀਂਦ ਵਿਚ ਸੁੱਤੇ ਹਨ ਉਨ੍ਹਾਂ ਨੂੰ ਜਗਤ ਸਤਿ ਪ੍ਰਤੀਤ ਹੁੰਦਾ ਹੈ ਪਰ ਜਿਹੜੇ ਮਾਇਆ ਦੇ ਮੋਹ ਦੀ ਨੀਂਦ ਵਿਚੋਂ ਜਾਗ ਪਏ ਹਨ ਉਨ੍ਹਾਂ ਜਗਤ ਨੂੰ ਅਸਤਿ ਤੇ ਉਸ ਜਗਤ ਕਰਤਾ ਨੂੰ ਸਤਿ ਕਿਹਾ ਹੈ। ਆਮ ਮਨੁੱਖ ਦਾ ਅਨੁਭਵ ਮਿਥਿਆ ਮਾਇਆ ਦਾ ਖੇਲ ਹੈ ਪਰ ਸਤਿਵਾਦੀ ਦਾ ਅਨੁਭਵ ਸਤਿ ਦਾ ਹੈ, ਉਹ ਮਿਥਿਆ ਨਾਲ ਨਹੀਂ, ਸਤਿ ਨਾਲ ਜਿਊਂਦਾ ਹੈ। ਇਸੇ ਪਕੜ ਨੂੰ ਮੋਹ ਕਿਹਾ ਹੈ। ਇਹ ਮੋਹ ਦੇਵਤਿਆਂ ਨੂੰ ਵੀ ਵਿਆਪਿਆ ਵਿਖਾਇਆ ਹੈ।

ਅਜਿਹੀ ਕਥਾ ਹੈ ਕਿ ਦੱਖ ਪ੍ਰਜਾਪਤਿ ਦੇ ਯੁੱਗ ਵਿਚ ਸਤੀ ਦੇਵੀ ਤੇ ਸ਼ਿਵ ਰਾਏ ਸ਼ਿਵ ਦਾ ਅਨਾਦਰ ਹੋਇਆ। ਸਤੀ ਦੇਵੀ ਨੇ ਗ਼ੁੱਸੇ ਵਿਚ ਆ ਕੇ ਹਵਨ ਕੁੰਡ ਵਿਚ ਛਾਲ ਮਾਰ ਕੇ ਆਤਮ ਦਾਹ ਕਰ ਲਿਆ। ਸ਼ਿਵ ਨੇ ਸਭ ਭ੍ਰਿਸ਼ਟ ਕਰ ਦਿੱਤਾ, ਦੱਖ ਨੂੰ ਮਾਰ ਦਿੱਤਾ। ਪਰ ਸਤੀ ਦੀ ਸੜੀ ਹੋਈ ਲਾਸ਼ ਨੂੰ ਕੰਧੇ 'ਤੇ ਚੁੱਕੀ ਫਿਰਦੇ ਹਨ। ਇਹ ਪਤਾ ਹੈ ਕਿ ਇਹ ਸੜ ਚੁੱਕੀ ਹੈ। ਕੀ ਸ਼ਿਵ ਨੇ ਕਦੀ ਹੋਰ ਕੋਈ ਲਾਸ਼ ਵੀ ਮੋਢੇ 'ਤੇ ਚੁੱਕੀ ਹੈ। ਕੌਣ ਕਿਸੇ ਦੀ ਲਾਸ਼ ਚੁੱਕਦਾ ਹੈ। ਲੋਕ ਲਾਸ਼ ਵੇਖ ਕੇ ਦੂਰੋਂ ਹੀ ਹੱਥ ਜੋੜ ਕੇ ਪਾਸੇ ਹੋ ਜਾਂਦੇ ਹਨ। ਹਾਂ ਕੋਈ ਆਪਣਾ ਹੋਵੇ ਤਾਂ ਲੋਕ ਸ਼ਮਸ਼ਾਨ ਘਾਟ ਤੱਕ ਛੱਡਣ ਵਾਸਤੇ ਜਾਂਦੇ ਹਨ। ਇਹ ਆਪਣਾ ਹੀ ਮੋਹ ਹੈ। ਇਹੀ ਮੋਹ ਸ਼ਿਵ ਨੂੰ ਹੈ। ਅਜਿਹੀ ਕਥਾ ਹੈ ਕਿ ਵਿਸ਼ਨੂੰ ਨੂੰ ਇਹ ਗੱਲ ਚੰਗੀ ਨਾ ਲੱਗੀ। ਕਿਸੇ ਵੀ ਅਕਲਮੰਦ ਨੂੰ ਇਹ ਚੰਗਾ ਨਹੀਂ ਲੱਗੇਗਾ ਕਿ ਕੋਈ ਸੜੀ ਲਾਸ਼ ਮੋਢੇ ਉੱਤੇ ਲਈ ਫਿਰੇ। ਉਨ੍ਹਾਂ ਸੁਦਰਸ਼ਨ ਚੱਕ੍ਰ ਨਾਲ ਲਾਸ਼ ਦੇ ਟੁਕੜੇ ਕਰ ਦਿੱਤੇ। ਇਹ ਮੋਹ ਦੀ ਪ੍ਰਤੱਖ ਤਸਵੀਰ ਹੈ। ਪਰ ਉਸੇ ਵਿਸ਼ਨੂੰ ਦੇ ਅਵਤਾਰ ਰਾਮ ਸੀਤਾ ਲਈ ਵਿਰਲਾਪ ਕਰਦੇ ਹਨ ਤਾਂ ਸ਼ਿਵ ਵੇਖਣ ਆਉਂਦੇ ਹਨ, ਕਮਾਲ ਹੈ, ਸ਼ਿਵ ਨੂੰ ਤੜਪਦਿਆਂ ਵੇਖ ਕੇ ਵਿਸ਼ਨੂੰ ਮੁਸਕਰਾਉਂਦੇ ਹਨ ਅਤੇ ਵਿਸ਼ਨੂੰ ਨੂੰ ਭਾਵ

ਰਾਮ ਨੂੰ ਸੀਤਾ ਲਈ ਵਿਰਲਾਪ ਕਰਦਿਆਂ ਆਪ ਵੇਖ ਰਹੇ ਹਨ।

ਬਾਣੀ ਵਿਚ ਠੀਕ ਹੀ ਲਿਖਿਆ ਹੈ :—

**ਮਾਇਆ ਮੋਹੇ ਸਭ ਦੇਵੀ ਦੇਵਾ**

ਰਾਮਾਇਣ ਵਿਚ ਰਾਜੇ ਜਨਕ ਬਾਰੇ ਲਿਖਿਆ ਹੈ ਕਿ ਜਿਸ ਵਕਤ ਸੀਤਾ ਨੂੰ ਤੋਰਨ ਲੱਗੇ ਤਾਂ ਜਨਕ ਨੂੰ ਮੋਹ ਵਿਆਪ ਗਿਆ ਸੀ। ਅੱਖਾਂ ਵਿਚੋਂ ਅੱਥਰੂ ਵਹਿ ਤੁਰੇ ਤੇ ਗਿਆਨ ਦੀ ਮਰਯਾਦਾ ਮਿੱਟ ਗਈ।

**ਸੀਯਾ ਬਿਲੋਕ ਧੀਰਤਾ ਭਾਗੀ।**
**ਕਹੇ ਕਹਾਵਤ ਪਰਮ ਬੈਰਾਗੀ।**
**ਲੀਨੀ ਰਾਉ ਉਰ ਲਾਇ ਜਾਨਕੀ।**
**ਮਿਟੀ ਮਹਾ ਮ੍ਰਯਾਦਾ ਗਯਾਨ ਕੀ।**

(ਤੁਲਸੀ)

ਨਾਰਦ ਨੂੰ ਮਾਇਆ ਦਾ ਮੋਹ ਵਿਆਪਿਆ ਤਾਂ ਵਿਸ਼ਨੂੰ ਕੋਲੋਂ ਕੁਝ ਸਮੇਂ ਲਈ ਸਰੂਪ ਮੰਗ ਲਿਆ। ਇਸ ਸਰੂਪ ਨਾਲ ਰਾਜੇ ਸ਼ੀਲ ਨਿਧੀ ਦੀ ਬੇਟੀ, ਜੋ ਲਛਮੀ ਦਾ ਅਵਤਾਰ ਸੀ, ਉਸ ਨਾਲ ਸ਼ਾਦੀ ਕਰਵਾਉਣ ਦੀ ਇੱਛਾ ਜਾਗ ਪਈ। ਵਿਸ਼ਨੂੰ ਨੇ ਬਾਂਦਰ ਦਾ ਮੂੰਹ ਦੇ ਦਿੱਤਾ। ਇਸਨੇ ਕਿਹਾ ਸੀ ਹਰਿ ਦਾ ਰੂਪ। ਹਰਿ ਦਾ ਇਕ ਅਰਥ ਬਾਂਦਰ ਵੀ ਹੈ। ਸ਼ਿਵ ਗਨਾਂ ਨੇ ਸ਼ੀਸ਼ਾ ਅੱਗੇ ਕੀਤਾ ਤਾਂ ਨਾਰਦ ਨੂੰ ਬੜਾ ਗ਼ੁੱਸਾ ਆਇਆ, ਵਿਸ਼ਨੂੰ ਨੂੰ ਸਰਾਪ ਦਿੱਤਾ ਕਿ ਜਾ ਕਦੀ ਤੈਨੂੰ ਬਾਂਦਰਾਂ ਦੀ ਸਹਾਇਤਾ ਲੈਣੀ ਪਵੇਗੀ। ਜਦੋਂ ਇਹ ਗਿਆਨ ਹੋਇਆ ਕਿ ਇਹ ਤਾਂ ਮੋਹ ਦਾ ਹਮਲਾ ਸੀ ਤਾਂ ਬੜਾ ਪਛਤਾਇਆ।

ਸਤਿਗੁਰੂ ਫ਼ਰਮਾਉਂਦੇ ਹਨ :—

**ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥**
**ਲੋਭ ਵਿਆਪੀ ਝੂਠੀ ਦੁਨੀਆ॥**

(ਮਾਰੂ ਮਹਲਾ ੫)

**ਪਾਇ ਠਗਉਲੀ ਸਭ ਜਗ ਜੋਹਿਆ॥**
**ਬ੍ਰਹਮ ਬਿਸ਼ਨ ਮਹਾ ਦੇਉ ਮੋਹਿਆ॥**

(ਆਸਾ ਮਹਲਾ ੧)

ਮਾਇਆ ਦਾ ਪ੍ਰਭਾਵ ਇਹੀ ਹੈ ਕਿ ਮਨੁੱਖ ਨੂੰ ਜੋ ਸਵਾਸ-ਸਵਾਸ ਯਾਦ ਆਉਣਾ ਚਾਹੀਦਾ ਸੀ ਉਹ ਪਰਮਾਤਮਾ ਭੁੱਲਿਆ ਹੋਇਆ ਹੈ। ਜਿਸਨੇ ਪ੍ਰਭੂ ਭੁਲਾਇਆ ਹੈ, ਉਹ ਮਾਇਆ ਸਵਾਸ-ਸਵਾਸ ਯਾਦ ਆ ਰਹੀ ਹੈ।

**ਮਾਇਆ ਮਨਹੁ ਨਾ ਵੀਸਰੈ ਮਾਂਗੈ ਦੰਮਾ ਦੰਮ॥**
**ਸੁ ਪ੍ਰਭ ਚਿਤ ਨਾ ਆਵਹੀ ਨਾਨਕ ਨਹੀ ਕਰੰਮ॥**

(ਸਲੋਕ ਮਹਲਾ ੫, ਪੰਨਾ ੧੪੨੬)

ਕਬੀਰ ਸਾਹਿਬ ਮਨ ਦੀ ਇਸ ਹਾਲਤ ਨੂੰ ਇੰਞ ਲਿਖਦੇ ਹਨ ਕਿ ਜੀਵ ਦਾ ਮਨ ਮਾਇਆ ਦੀ ਮਮਤਾ ਵਿਚ ਕਿਵੇਂ ਫਸਿਆ ਪਿਆ ਹੈ। ਜਿਵੇਂ ਇਕ ਕੂੰਜ ਚੋਗਾ ਚੁਗਦੀ ਹੈ ਫਿਰ ਆਪਣੇ ਬੱਚਿਆਂ ਨੂੰ ਯਾਦ ਕਰਦੀ ਹੈ, ਫਿਰ ਚੋਗਾ ਚੁਗਦੀ ਹੈ ਫਿਰ ਬੱਚੇ ਯਾਦ ਆਉਂਦੇ ਹਨ, ਸਾਨੂੰ ਜੀਵਾਂ ਨੂੰ ਹਰ ਬੁਰਕੀ ਮੂੰਹ ਵਿਚ ਪਾਉਂਦਿਆਂ ਰੱਬ ਯਾਦ ਨਹੀਂ ਆਉਂਦਾ, ਮਾਇਆ ਚੇਤੇ ਵਿਚ ਆਉਂਦੀ ਹੈ।

**ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੈ॥**
**ਜੈਸੇ ਬਚਰੇ ਕੂੰਜ, ਮਨਿ ਮਾਇਆ ਮਮਤਾਰੇ॥**

(ਪੰਨਾ ੧੩੭੧)

ਇਸ ਮਾਇਆ ਦੇ ਕਈ ਰੂਪ ਹਨ। ਇਕ ਰੂਪ ਇਸਦਾ ਧਨ ਹੈ। ਇਸ ਨੂੰ ਵੇਖ ਕੇ ਵੀ ਰੱਬ ਭੁੱਲਦਾ ਹੈ, ਲੋਭ ਜਾਗਦਾ ਹੈ। ਹਿਰਦੇ ਵਿਚ ਝੂਠ ਜਨਮ ਲੈਂਦਾ ਹੈ। ਧੋਖਾ ਛਲ ਜਨਮ ਲੈਂਦਾ ਹੈ। ਮਨੁੱਖ ਦੇ ਅੰਦਰੋਂ ਚੋਰੀ ਜਨਮ ਲੈਂਦੀ ਹੈ। ਇਕ ਅਦੀਬ ਕਹਿੰਦੇ ਹਨ ਕਿ :-

**ਖੁਦਾਇਆ ਹਵਸ ਕੇ ਬੰਦੇ ਵਫ਼ਾ ਕੋ ਬੇਚ ਦੇਤੇ ਹੈਂ।**
**ਖ਼ੁਦਾ ਕੇ ਘਰ ਕੀ ਕਿਆ ਕਹੀਏ ਖ਼ੁਦਾ ਕੋ ਬੇਚ ਦੇਤੇ ਹੈਂ।**

ਇਕ ਸੁਨਿਆਰੇ ਦਾ ਲੜਕਾ ਜਿਸਦਾ ਪਿਤਾ ਚੜ੍ਹਾਈ ਕਰ ਚੁੱਕਾ ਸੀ, ਇਹ ਸਰਹੰਦ ਦਾ ਰਹਿਣ ਵਾਲਾ ਸੀ। ਇਹ ਆਪਣੀ ਮਾਤਾ ਨਾਲ ਅਨੰਦਪੁਰ ਆਇਆ। ਸਤਿਗੁਰਾਂ ਪ੍ਰਤੀ ਬੜੀ ਸ਼ਰਧਾ ਪ੍ਰਗਟਾਉਂਦਾ ਸੀ। ਸਤਿਗੁਰਾਂ ਨੇ ਇਸਦੀ ਰਿਹਾਇਸ਼ ਦਾ ਪ੍ਰਬੰਧ ਕਰ ਦਿੱਤਾ ਸੀ। ਇਸਨੇ ਆਪਣਾ ਕੰਮ ਸ਼ੁਰੂ ਕਰ ਦਿੱਤਾ। ਸਤਿਗੁਰਾਂ ਵੀ ਇਸ ਕੋਲੋਂ ਗਹਿਣੇ ਘੜਾਏ। ਇਹ ਸੋਨੇ ਦੀਆਂ ਮੋਹਰਾਂ ਲੈ ਜਾਂਦਾ ਸੀ ਤੇ ਗਹਿਣੇ ਘੜ ਕੇ ਦੇ ਜਾਂਦਾ ਸੀ। ਇਸ ਨੇ ਇਥੋਂ ਤੱਕ ਜ਼ਾਹਿਰ ਕੀਤਾ ਕਿ ਮੈਂ ਤਾਂ ਸਤਿਗੁਰੂ ਜੀ ਦੀ ਨਿਸ਼ਕਾਮ ਸੇਵਾ ਕਰਦਾ ਹਾਂ। ਮਜ਼ਦੂਰੀ ਨਹੀਂ ਲੈਂਦਾ। ਇਕ ਵਾਰ ਸਤਿਗੁਰਾਂ ਕਿਹਾ, ਮੋਹਰਾਂ ਗਿਣ ਕੇ ਦਿਉ, ਗਹਿਣੇ ਮੋਹਰਾਂ ਨਾਲ ਤੋਲ ਕੇ ਲਉ। ਜਦੋਂ ਐਸਾ ਕੀਤਾ ਤਾਂ ਗਹਿਣਿਆਂ ਦਾ ਤੋਲ ਕਾਫ਼ੀ ਘਟ ਗਿਆ। ਸਤਿਗੁਰਾਂ ਨੇ ਕਿਹਾ ਕਿ ਮਾਇਆ ਜਦੋਂ ਬੰਦੇ ਦਾ ਮਨ ਮੋਹ ਲੈਂਦੀ ਹੈ ਫਿਰ ਇਹ ਝੂਠ ਬੋਲਦਾ ਹੈ, ਚੋਰੀ ਕਰਦਾ ਹੈ, ਫਿਰ ਮਾਇਆ ਦਾ ਮੋਹਿਆ ਕਿਸੇ ਦਾ ਵੀ ਲਿਹਾਜ਼ ਨਹੀਂ ਕਰਦਾ। ਵੇਖੋ ਇਸ ਬੱਚੇ ਨੇ ਸਾਡਾ ਵੀ ਲਿਹਾਜ਼ ਨਹੀਂ ਕੀਤਾ। ਹੰਕਾਰ ਪੈਦਾ ਹੁੰਦਾ ਹੈ, ਈਰਖਾ ਹੁੰਦੀ ਹੈ। ਅਨੇਕਾਂ ਪਾਪਾਂ ਨੂੰ ਧਨ ਜਨਮ ਦੇਂਦਾ ਹੈ। ਭਰਮ ਇਹ ਹੁੰਦਾ ਹੈ ਕਿ ਧਨ ਆਉਣ ਨਾਲ ਮੈਂ ਨਿਸਚਿੰਤ ਹੋ ਜਾਵਾਂਗਾ। ਪਰ ਅੱਜ ਤੱਕ ਨਾ ਕੋਈ ਗ਼ਰੀਬ ਨਿਸਚਿੰਤ ਵੇਖਿਆ ਹੈ ਅਤੇ ਨਾ ਹੀ ਕੋਈ ਧਨਵਾਨ ਨਿਸਚਿੰਤ ਵੇਖਿਆ ਹੈ। ਸਤਿਗੁਰਾਂ ਦਾ ਫ਼ਰਮਾਨ ਹੈ :—

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥**
**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥**

**ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥**

(ਮਾਰੂ ਮਹਲਾ ੫, ਪੰਨਾ ੧੦੧੯)

ਪਹਿਲਾਂ ਦੌੜ ਸੀ ਕਿ ਧਨ ਕਮਾ ਲਵਾਂ, ਹੁਣ ਦੌੜ ਹੈ ਕਿ ਧਨ ਨਾਲ ਹੋਰ ਧਨ ਵਧਾ ਲਵਾਂ। ਦੌੜ ਭੱਜ ਵਿਚ ਪ੍ਰੇਸ਼ਾਨੀ ਤੇ ਚਿੰਤਾ ਤਾਂ ਹੋ ਸਕਦੀ ਹੈ, ਸੁੱਖ ਸ਼ਾਂਤੀ ਕਿਵੇਂ ਮਿਲ ਸਕਦੀ ਹੈ।

ਇਸ ਮਾਇਆ ਦੇ ਫੰਦੇ ਵਿਚ ਜੋ ਫਸ ਜਾਏ ਉਸ ਨੂੰ ਸਿਰਫ਼ ਮਾਇਆ ਹੀ ਆਪਣੀ ਜਾਪਦੀ ਹੈ। ਦਾਤਾਂ ਹੀ ਆਪਣੀਆਂ ਜਾਪਦੀਆਂ ਹਨ। ਦਾਤਾਰ ਨਾਲ ਤਾਂ ਦੂਰ ਦਾ ਵੀ ਰਿਸ਼ਤਾ ਨਹੀਂ ਰਹਿ ਜਾਂਦਾ। ਉਹ ਤਾਂ ਬਿਲਕੁਲ ਹੀ ਓਪਰਾ ਤੇ ਪਰਾਇਆ ਜਾਪਦਾ ਹੈ। ਮਾਇਆ ਦੇ ਮੋਹ ਦਾ ਅਜਿਹੀ ਛਾਇਆ ਸਾਰੇ ਜਗਤ 'ਤੇ ਹੈ।

**ਮਾਇਆ ਮੋਹ ਸਗਲ ਜਗੁ ਛਾਇਆ॥**
**ਕਾਮਣਿ ਦੇਖਿ ਕਾਮਿ ਲੁਭਾਇਆ॥**
**ਸੁਤ ਕੰਚਨ ਸਿਉ ਹੇਤੁ ਵਧਾਇਆ॥**
**ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥**

(ਪ੍ਰਭਾਤੀ ਮਹਲਾ ੧, ਪੰਨਾ ੧੩੪੨)

ਭਾਈ ਨੰਦ ਲਾਲ ਜੀ ਫ਼ਰਮਾਉਂਦੇ ਹਨ ਕਿ ਇਹ ਚੰਚਲ ਮਾਇਆ ਸਾਰੇ ਜਗਤ ਦਾ ਦਿਲ ਲੁਟ ਕੇ ਲੈ ਗਈ ਹੈ। ਮੈਂ ਤਾਂ ਇਸਦੇ ਹੱਥੋਂ ਤੋਅਬਾ ਕਰ ਰਿਹਾ ਹਾਂ। ਭਾਵ ਅਰਦਾਸ ਕਰਦਾ ਹਾਂ ਕਿ ਹੇ ਸਤਿਗੁਰੂ ਮੈਨੂੰ ਮਾਇਆ ਨਹੀਂ ਚਾਹੀਦੀ, ਮੈਨੂੰ ਨਾਮ ਚਾਹੀਦਾ ਹੈ। ਮੇਰੀ ਝੋਲੀ ਵਿਚ ਨਾਮ ਦੀ ਦਾਤ ਪਾਉ।

**ਲੋਲਿਆਨੇ ਸ਼ੋਖ ਈ ਦਿਲੇ ਆਲਮ ਰਬੂਦ,**
**ਮੇ ਕੁਨੰਮ ਅਜ਼ ਦਸਤੇ ਆਂ ਮਨ ਅਲਗਿਆਸ।**

ਫਿਰ ਕਹਿੰਦੇ ਹਨ ਕਿ ਹਰ ਬੰਦਾ ਧਨ ਦੇ ਆਸਰੇ ਕੁਝ ਬਣ ਕੇ ਦਿਸਣਾ ਚਾਹੁੰਦਾ ਹੈ ਕਿ ਜਗਤ ਵੇਖੇ ਕਿ ਮੇਰੀ ਕੁਝ ਹਸਤੀ ਹੈ ਅਤੇ ਹਸਤੀ ਦਾ ਆਧਾਰ ਕੀ ਹੈ। ਹਾਥੀ, ਘੋੜੇ, ਊਠ, ਸੋਨਾ ਇਹ ਵਧ ਜਾਣ। ਭਾਈ ਸਾਹਿਬ ਕਹਿੰਦੇ ਹਨ ਕਿ ਇਹ ਧਨ ਵੀ ਨਾਸ਼ਵਾਨ ਹੈ। ਇਸਦੇ ਆਸਰੇ ਬਣੀ ਹਸਤੀ ਕਿੰਨੀ ਕੁ ਪਾਇਦਾਰ ਹੋਵੇਗੀ।

**ਹਰ ਕਸ ਕਿ ਬਾ ਜਹਾਂ ਨਸ਼ੋ ਨੁਮਾ ਮੇ ਖ਼ਾਹਦ।**
**ਅਸਪੋ ਫੀਲੋ ਸ਼ੁਤਰੋ ਤਿਲਾ ਮੇ ਖ਼ਾਹਦ।**
**ਹਮ ਕਸ ਬਰਾਏ ਖੇਸ਼ ਚੀਜ਼ੇ ਖਾਹਦ।**
**ਗੋਯਾਜ਼ਿ ਖ਼ੁਦਾ ਯਾਦੇ ਖ਼ੁਦਾ ਮੇ ਖਾਹਦ।**

ਹੇ ਪਰਮਾਤਮਾ! ਮੈਨੂੰ ਅਬਿਨਾਸੀ ਧਨ ਦੇ ਜੋ ਪਾਏਦਾਰ ਹੈ।

**ਦੌਲਤੇ ਆਂ ਦੇ ਕਿ ਬਾਸ਼ਦ ਪਾਇਦਾਰ।**

ਫਿਰ ਅਜਿਹਾ ਨਹੀਂ ਕਿ ਜਿਨ੍ਹਾਂ ਬੰਦਿਆਂ ਦੇ ਪਾਸ ਨਾਮ ਧਨ ਹੈ ਉਨ੍ਹਾਂ ਦੇ

ਪਾਸ ਵਰਤੋਂ ਵਿਹਾਰ ਵਾਸਤੇ ਸੰਸਾਰਕ ਦੌਲਤ ਨਹੀਂ ਹੁੰਦੀ। ਉਨ੍ਹਾਂ ਦੇ ਪਾਸ ਦੌਲਤ ਹੁੰਦੀ ਹੈ, ਉਹ ਦੌਲਤ ਦੇ ਪਾਸ ਨਹੀਂ ਹੁੰਦੇ। ਦੌਲਤ ਉਨ੍ਹਾਂ ਦੇ ਘਰ ਵਿਚ ਹੁੰਦੀ ਹੈ, ਉਨ੍ਹਾਂ ਦੇ ਹੱਥ ਵਿਚ ਹੁੰਦੀ ਹੈ ਤੇ ਉਹ ਦੌਲਤ ਦੇ ਘਰ ਵਿਚ ਦੌਲਤ ਦੇ ਹੱਥ ਵਿਚ ਨਹੀਂ ਹੁੰਦੇ। ਉਹ ਇਸ ਕੱਜਲ ਦੀ ਕੋਠੜੀ ਵਿਚ ਰਹਿੰਦੇ ਹੋਏ ਕਾਲੇ ਨਹੀਂ ਹੁੰਦੇ। ਇਕ ਸਾਖੀ ਹੈ ਕਿ ਸਤਿਗੁਰੂ ਅਮਰਦਾਸ ਜੀ ਦੇ ਪੁੱਤਰ ਬਾਬਾ ਮੋਹਰੀ ਜੀ ਦੇ ਮਨ ਵਿਚ ਫੁਰਨਾ ਆਇਆ ਕਿ ਅਕਬਰ ਵਰਗੇ ਬਾਦਸ਼ਾਹ ਸਾਡੇ ਘਰ ਮੱਥਾ ਟੇਕਣ ਆਉਣ, ਫਿਰ ਵੀ ਮੈਂ ਇਕ ਲੱਖ ਟਕਾ ਗਿਣ ਕੇ ਨਹੀਂ ਵੇਖਿਆ। ਸਤਿਗੁਰਾਂ ਲੱਖ ਟਕਾ ਦੇ ਦਿੱਤਾ। ਮੋਹਰੀ ਕਈ ਦਿਨ ਸੰਗਤ ਵਿਚ ਨਾ ਆਏ। ਜਦੋਂ ਆਏ ਤਾਂ ਸਤਿਗੁਰਾਂ ਕਿਹਾ, ਦੋ ਗੱਲਾਂ ਦਾ ਉੱਤਰ ਦਿਉ, ਇੰਨੇ ਦਿਨ ਤੁਸੀਂ ਸੰਗਤ ਵਿਚ ਕਿਉਂ ਨਹੀਂ ਆਏ, ਦੂਜਾ ਤੁਹਾਡੇ ਹੱਥ ਕਿਉਂ ਕਾਲੇ ਹਨ? ਮੋਹਰੀ ਜੀ ਨੇ ਕਿਹਾ, ਮੈਨੂੰ ਸੰਗਤ ਵਿਚ ਆਉਣ ਦਾ ਸਮਾਂ ਨਹੀਂ ਲੱਗਾ, ਮੈਂ ਟਕੇ ਗਿਣਦਾ ਰਿਹਾ ਹਾਂ। ਹੱਥ ਕਾਲੇ ਸਿੱਕੇ ਗਿਣਦਿਆਂ ਹੋ ਗਏ ਹਨ। ਸਤਿਗੁਰਾਂ ਕਿਹਾ, ਜਿਸ ਮਾਇਆ ਕਾਰਨ ਸੰਗਤ ਤੋਂ ਗ਼ੈਰ ਹਾਜ਼ਰੀ ਤੇ ਹੱਥ ਕਾਲੇ ਹੋ ਗਏ ਹਨ, ਨਿੱਤ ਮਨ ਮਾਇਆ ਦੀ ਗਿਣਤੀ ਵਿਚ ਰਹੇ ਤਾਂ ਐਸਾ ਮਨ ਕਿੰਨਾ ਕਾਲਾ ਹੋਵੇਗਾ ਤੇ ਬੰਦਗੀ ਤੋਂ ਗ਼ੈਰ-ਹਾਜ਼ਰ ਹੋਵੇਗਾ। ਮੋਹਰੀ ਨੇ ਚਰਨੀਂ ਪੈ ਕੇ ਮੁਆਫ਼ੀ ਮੰਗੀ ਸੀ। ਇਹ ਕਾਰਨ ਸੀ ਕਿ ਸਤਿਗੁਰੂ ਦੀ ਸਿਖਿਆ ਸਦਕਾ ਜਦੋਂ ਗੁਰੂ ਅਮਰਦਾਸ ਜੀ ਨੂੰ ਮੱਥਾ ਟੇਕਣ ਲਈ ਕਿਹਾ ਸੀ ਤਾਂ ਮੋਹਰੀ ਜੀ ਮਾਇਆ ਤੋਂ ਮੁਕਤ ਹੋ ਕੇ ਗੁਰੂ ਹੁਕਮਾਂ ਦੇ ਸਨਮੁਖ ਸਾਬਤ ਹੋਏ ਸਨ।

**ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥**

(ਸਦੁ, ਪੰਨਾ ੯੨੩)

ਉਨ੍ਹਾਂ ਪਾਸ ਗੁਰੂ ਦੀ ਜੁਗਤੀ ਹੈ।

**ਮੋਹ ਮਲਨ ਨੀਦ ਤੇ ਛੁਟਕੀ, ਕਉਨੁ ਅਨੁਗ੍ਰਹੁ ਭਇਓ ਰੀ॥**
**ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ॥ ਰਹਾਉ॥**
**ਕਾਮੁ ਕ੍ਰੋਧੁ ਅਹੰਕਾਰ ਗਾਖਰੋ, ਸੰਜਮ ਕਉਨ ਛੁਟਿਓ ਰੀ॥**
**ਸੁਰ ਨਰ ਦੇਵ ਅਸੁਰ ਤ੍ਰੈ ਗੁਨੀਆ, ਸਗਲੋ ਭਵਨੁ ਲੁਟਿਓ ਰੀ॥**
**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ, ਕੋਈ ਹਰਿਆ ਬੂਟੁ ਰਹਿਓ ਰੀ॥**
**ਐਸੋ ਸਮਰਥ ਵਰਨਿ ਨਾ ਸਾਕਉ, ਤਾ ਕੀ ਉਪਮਾ ਜਾਤ ਨਾ ਕਹਿਓ ਰੀ॥**
**ਕਾਜਲ ਕੋਠ ਮਹਿ ਭਈ ਨਾ ਕਾਰੀ ਨਿਰਮਲ ਬਰਨ ਬਨਿਓ ਰੀ॥**
**ਮਹਾਂ ਮੰਤ੍ਰ ਗੁਰ ਹਿਰਦੈ ਬਸਿਓ, ਅਚਰਜ ਨਾਮੁ ਸੁਨਿਓ ਰੀ॥**
**ਕਰਿ ਕਿਰਪਾ ਪ੍ਰਭੁ ਨਦਰਿ ਅਵਲੋਕਨ, ਅਪੁਨੈ ਚਰਣਿ ਲਗਾਈ॥**
**ਪ੍ਰੇਮ ਭਗਤਿ ਨਾਨਕ ਸੁਖੁ ਪਾਇਆ, ਸਾਧੂ ਸੰਗਿ ਸਮਾਈ॥**

(ਆਸਾ ਮਹਲਾ ੫, ਪੰਨਾ ੩੮੩)

ਅਸਲ ਵਿਚ ਸਾਕਤ ਦਾ ਸੰਗ ਕੁਸੰਗਤ ਹੀ ਕੱਜਲ ਦੀ ਕੋਠੜੀ ਹੈ। ਜਿਸ ਮਨੁੱਖ ਦੀ ਗੁਰੂ ਦੀ ਕ੍ਰਿਪਾ ਨਾਲ ਰਜ-ਤਮ-ਸਤ ਦੀ ਗੁੰਝਲ ਖੁੱਲ੍ਹ ਜਾਂਦੀ ਹੈ। ਤੀਨ ਛੰਦੇ ਖੇਲ ਆਛੈ॥ ਤਿੰਨ ਗੁਣੀ ਸੁਭਾਅ ਦੇ ਸੰਸਾਰ ਨੂੰ ਸਮਝ ਲੈਂਦਾ ਹੈ ਉਸ 'ਤੇ ਕੁਸੰਗਤ ਦਾ ਕੋਈ ਅਸਰ ਨਹੀਂ ਹੁੰਦਾ। ਉਹ ਇੰਝ ਨਿਰਲੇਪ ਰਹਿੰਦਾ ਹੈ ਜਿਵੇਂ ਪਾਣੀ ਵਿਚ ਕੰਵਲ। ਜਿਵੇਂ ਸੱਪਾਂ ਵਿਚ ਚੰਦਨ ਜਾਂ ਜਿਵੇਂ ਸੱਜਣ ਠੱਗਾਂ, ਕੌਡੇ ਰਾਕਸ਼ਾਂ ਵਿਚ ਗੁਰੂ ਨਾਨਕ ਦੇਵ ਜੀ ਰਹਿੰਦੇ ਹਨ।

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ :—

**ਜਿਉ ਕਾਜਰ ਭਰਿ ਮੰਦਰੁ ਰਾਖਿਓ, ਜੋ ਪੈਸੇ ਕਾਲੂਖੀ ਰੇ॥**
**ਦੂਰਹੁ ਹੀ ਤੇ ਭਾਗ ਗਇਓ ਹੈ ਜਿਸੁ ਗੁਰਮਿਲਿ ਛੁਟਕੀ ਤ੍ਰਿਕੁਟੀ ਰੇ॥**

(ਦੇਵਗੰਧਾਰੀ ਮਹਲਾ ੫, ਪੰਨਾ ੫੩੫)

ਭਾਈ ਗੁਰਦਾਸ ਜੀ ਗੁਰਮਤਿ ਦਾ ਗੁਰ ਦੱਸਦੇ ਹਨ :—

ਜੋ ਗੁਰਸਿਖ ਜੋਗੀ ਹੈ ਉਹ ਗੁਰੂ ਦੀ ਮਤ ਦੁਆਰਾ ਪਰਮਾਤਮਾ ਨਾਲ ਹਮੇਸ਼ਾਂ ਹੀ ਜੁੜਿਆ ਰਹਿੰਦਾ ਹੈ। ਸੁਚੇਤ ਹੈ, ਉਹ ਮੋਹ ਦੀ ਨੀਂਦ ਵਿਚ ਪੈ ਕੇ ਮਾਇਆ ਦੇ ਲੇਖੇ ਵਿਚ ਗਣਤ ਵਿਚ ਨਹੀਂ ਪੈਂਦਾ। ਉਹ ਅਲੇਖ ਨਾਲ ਜੁੜਿਆ ਰਹਿੰਦਾ ਹੈ। ਇਹੀ ਕਾਰਨ ਹੈ ਕਿ ਇਸ ਉੱਤੇ ਮਾਇਆ ਦੇ ਅੰਜਨ ਦਾ ਅਸਰ ਨਹੀਂ। ਜਾਗੇ ਹੋਏ ਨੂੰ ਫ਼ੌਰਨ ਪਤਾ ਲਗਦਾ ਹੈ ਮੈਂ ਲੁੱਟਿਆ ਜਾ ਰਿਹਾ ਹਾਂ। ਉਹ ਸੁਚੇਤ ਹੋ ਜਾਂਦਾ ਹੈ, ਚੋਰ ਦੌੜ ਜਾਂਦੇ ਹਨ।

ਪੀਰ ਸ਼ਾਹ ਦੌਲਾ ਦਾ ਚੇਲਾ ਜਹਾਂਗੀਰ ਭਾਈ ਗੜੀਆ ਜੀ ਨੂੰ ਮਿਲਿਆ। ਭਾਈ ਸਾਹਿਬ ਸੇਵਾ ਵਿਚ ਦਿਨ ਰਾਤ ਸਫ਼ਰ ਕਰਦੇ ਸਨ। ਉਨ੍ਹਾਂ ਦੀ ਜੁੱਤੀ ਟੁੱਟੀ ਸੀ। ਪੀਰ ਦੇ ਮਨ ਵਿਚ ਆਇਆ ਕਿ ਇਸ ਸਿੱਖ ਨੂੰ ਇਹਦੇ ਗੁਰੂ ਚੰਗੀ ਜੁੱਤੀ ਵੀ ਨਹੀਂ ਦਿੰਦੇ, ਕੋਈ ਰਿੱਧੀ ਸਿੱਧੀ ਮੈਂ ਦੇ ਦੇਵਾਂ। ਭਾਈ ਸਾਹਿਬ ਤਾੜ ਗਏ। ਜਿਥੇ ਸ਼ਰਲਾ ਛੱਡਿਆ ਸੀ ਉਹ ਰੇਤ ਦੇ ਜ਼ਰਰੇ ਸੋਨੇ ਦੇ ਹੋ ਗਏ। ਪੀਰ ਨੇ ਭਾਈ ਸਾਹਿਬ ਦੇ ਚਰਨ ਫੜ ਲਏ। ਭਾਈ ਸਾਹਿਬ ਨੇ ਯਾਦ ਕਰਵਾਇਆ ਸੀ ਕਿ ਗੁਰੂ ਨਾਨਕ ਦੇਵ ਜੀ ਨੂੰ ਸਿੱਧਾਂ ਨੇ ਪਾਣੀ ਲੈਣ ਭੇਜਿਆ ਸੀ ਤੇ ਮਾਇਆ ਜਾਲ ਪਸਾਰਿਆ ਸੀ। ਉਨ੍ਹਾਂ ਹੀਰੇ ਮੋਤੀ ਵਿਖਾਏ ਸਨ, ਸਤਿਗੁਰੂ ਇਸ ਮਾਇਆ ਜਾਲ ਵਿਚ ਨਹੀਂ ਸਨ ਫਸੇ, ਸਿੱਖ ਵੀ ਨਹੀਂ ਫਸਦਾ।

**ਬਾਬਾ ਆਇਆ ਪਾਣੀਐ ਡਿਠੇ ਰਤਨ ਜਵੇਹਰ ਲਾਲਾ।**
**ਫਿਰ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸ ਤਾਲਾ।**

(ਭਾਈ ਗੁਰਦਾਸ ਜੀ)

**ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰ ਕਰਨ ਉਦਾਸੀ॥**

ਮਾਇਆ ਵਿਚ ਫਸਿਆ ਮਨੁੱਖ ਕਿਵੇਂ ਸਮਾਂ ਬਰਬਾਦ ਕਰਦਾ ਰਹਿੰਦਾ ਹੈ, ਇਸ ਪ੍ਰਥਾਇ ਇਕ ਦ੍ਰਿਸ਼ਟਾਂਤ ਹੈ :—

ਇਕ ਨੌਜੁਆਨ ਨਗਰ ਦੇ ਬਾਹਰ ਬੈਠਾ ਗਿਣ ਰਿਹਾ ਹੈ ਅੱਜ 50 ਗਾਵਾਂ ਚਰਨ ਵਾਸਤੇ ਚਲੀਆਂ ਗਈਆਂ, 15 ਕੱਟੀਆਂ ਚਲੀਆਂ ਗਈਆਂ, 20 ਕੱਟੇ ਚਲੇ ਗਏ, ਏਨੀਆਂ ਬੱਕਰੀਆਂ ਚਲੀਆਂ ਗਈਆਂ, ਏਨੀਆਂ ਭੇਡਾਂ ਚਲੀਆਂ ਗਈਆਂ।

ਸ਼ਾਮੀਂ ਫਿਰ ਗਿਣਦਾ ਹੈ ਕਿੰਨੀਆਂ ਮੱਝਾਂ, ਗਾਵਾਂ, ਕੱਟੇ, ਕੱਟੀਆਂ ਆ ਗਏ ਹਨ। ਇਕ ਘੱਟ ਆਉਂਦਾ ਹੈ ਤਾਂ ਇਸਨੂੰ ਫ਼ਿਕਰ ਪੈਂਦਾ ਹੈ ਕਿ ਇੰਨੇ ਪਸ਼ੂ ਗਏ ਸਨ, ਘੱਟ ਕਿਉਂ ਆਏ ਹਨ। ਕਿਸੇ ਸਿਆਣੇ ਨੇ ਪੁੱਛਿਆ ਕਿ ਹੇ ਨੌਜੁਆਨ! ਇੰਨੀਆਂ ਮੱਝਾਂ ਗਾਵਾਂ ਤੇਰੀਆਂ ਹੀ ਹਨ। ਇਹ ਕਹਿਣ ਲੱਗਾ, ਨਹੀਂ ਮੇਰਾ ਤਾਂ ਇਕ ਵੀ ਪਸ਼ੂ ਨਹੀਂ। ਹੈਰਾਨੀ ਦੀ ਗੱਲ ਹੈ ਕਿ ਤੇਰਾ ਇਕ ਵੀ ਪਸ਼ੂ ਨਹੀਂ, ਫਿਰ ਗਿਣਤੀ ਕਿਸ ਵਾਸਤੇ ਕਰ ਰਿਹਾ ਹੈਂ।

ਅਜਿਹੀ ਗ਼ਲਤੀ ਤਾਂ ਮਾਇਆ ਦੀ ਮਮਤਾ ਵਿਚ ਫਸਿਆ ਹਰ ਮਨੁੱਖ ਕਰ ਰਿਹਾ ਹੈ। ਇੱਥੇ ਕੀ ਹੈ ਜੋ ਇਸਦਾ ਹੈ। ਜੇ ਇਸਦੇ ਨਾਲ ਕੁਝ ਵੀ ਨਹੀਂ ਜਾਣਾ ਫਿਰ ਇਹ ਆਪਣੀਆਂ ਮੱਝਾਂ ਦੀ ਗਿਣਤੀ ਕਰੇ ਜਾਂ ਕਿਸੇ ਦੀ, ਗੱਲ ਬਰਾਬਰ ਹੀ ਹੈ। ਜਿਨ੍ਹਾਂ ਨੇ ਇਸ ਗੱਲ ਨੂੰ ਸਮਝ ਲਿਆ ਹੈ, ਉਨ੍ਹਾਂ ਅੰਜਨ ਵਿਚ ਨਿਰੰਜਨ ਪਾ ਲਿਆ ਹੈ।

**ਮਾਈ ਮਾਇਆ ਛਲ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ**
**ਗੋਬਿੰਦ ਭਜਨ ਬਿਨ ਹੜ ਕਾ ਜਲ॥**

(ਟੋਡੀ ਮਹਲਾ ੫, ਪੰਨਾ ੭੧੭)

ਇਕ ਪੁਰਾਤਨ ਕਥਾ ਭਾਈ ਗੁਰਦਾਸ ਜੀ ਨੇ ਇਕ ਕਬਿੱਤ ਵਿਚ ਲਿਖੀ ਹੈ ਅਤੇ ਇਕ ਪਉੜੀ ਵੀ ਭਾਈ ਸਾਹਿਬ ਨੇ ਲਿਖੀ ਹੈ :—

**ਬਾਰਹ ਬਰਸ ਗਰਭਾਸ ਵਿਚ ਜੰਮਦੇ ਹੀ ਸੁਕ ਲਈ ਉਦਾਸੀ।**

ਸੁਕ ਦਾ ਅਰਥ ਹੈ ਤੋਤਾ। ਇਹ ਉਹ ਤੋਤਾ ਸੀ ਜਿਸਨੇ ਅਮਰਨਾਥ ਸ਼ਿਵ ਤੋਂ ਅਮਰਕਥਾ ਚੋਰੀ ਸੁਣ ਲਈ ਸੀ। ਪਾਰਬਤੀ ਸੁੱਤੀ ਰਹੀ, ਇਹ ਹੁੰਗਾਰਾ ਦੇਂਦਾ ਰਿਹਾ। ਸ਼ਿਵ ਨੂੰ ਪਤਾ ਲੱਗ ਗਿਆ, ਇਸ ਨੂੰ ਮਾਰਨ ਦੌੜੇ। ਇਹ ਬਿਆਸ ਰਿਸ਼ੀ ਦੀ ਪਤਨੀ ਦੀ ਕੁਖ ਵਿਚ ਪ੍ਰਵੇਸ਼ ਕਰ ਗਿਆ। ਬਾਰਾਂ ਸਾਲ ਗੁਜ਼ਰ ਗਏ ਮਾਤਾ ਦੁੱਖੀ ਹੋ ਰਹੀ ਸੀ। ਇਸਦਾ ਜਨਮ ਨਹੀਂ ਸੀ ਹੋ ਰਿਹਾ। ਦੇਵਤੇ ਚਿੰਤਤ ਹੋ ਗਏ ਕਿ ਮਨੁੱਖਾ ਜਨਮ ਦੀ ਮਰਯਾਦਾ ਟੁੱਟ ਰਹੀ ਹੈ। ਭਗਵਾਨ ਨੇ ਸੁਕਦੇਵ ਨੂੰ ਜਨਮ ਲੈਣ ਲਈ ਮਨਾਇਆ ਪਰ ਇਕ ਸ਼ਰਤ 'ਤੇ ਕਿ ਜਿਸ ਵਕਤ ਮੇਰਾ ਜਨਮ ਹੋਵੇ ਉਸ ਵਕਤ ਮਾਇਆ ਦਾ ਪ੍ਰਭਾਵ ਨਾ ਹੋਵੇ। ਮਾਇਆ ਦੇ ਪ੍ਰਭਾਵ ਨਾਲ ਜੀਵ ਪਰਮਾਤਮਾ ਨੂੰ ਭੁੱਲ ਜਾਂਦਾ ਹੈ।

ਪਰਮਾਤਮਾ ਨੇ ਇਕ ਛਿਨ ਮਾਇਆ ਦਾ ਪ੍ਰਭਾਵ ਪਾਸੇ ਕੀਤਾ, ਸੁਕਦੇਵ ਦਾ ਜਨਮ ਹੋਇਆ ਅਤੇ ਉਸੇ ਛਿਨ 84 (ਚੌਰਾਸੀ) ਬੱਚਿਆਂ ਦਾ ਹੋਰ ਜਨਮ ਹੋ ਗਿਆ

ਸੀ। ਉਹ ਵੀ ਚੌਰਾਸੀ ਸਿੱਧ ਹੋ ਗਏ ਸਨ। ਉਨ੍ਹਾਂ ਉੱਤੇ ਵੀ ਮਾਇਆ ਦਾ ਪ੍ਰਭਾਵ ਨਹੀਂ ਸੀ। ਇਹੀ ਸੁਕਦੇਵ ਰਿਸ਼ੀ ਸੀ ਜਿਸਨੇ ਰਾਜੇ ਪ੍ਰੀਛਤ ਨੂੰ ਕਥਾ ਸੁਣਾਈ ਸੀ। ਜਿਸ ਵਕਤ ਇਹ ਕਥਾ ਸੁਣਾ ਰਿਹਾ ਸੀ ਤਾਂ ਦੇਵਤੇ ਅੰਮ੍ਰਿਤ ਦਾ ਘੜਾ ਲੈ ਕੇ ਆ ਗਏ ਤੇ ਕਿਹਾ ਕਿ ਤੁਸੀਂ ਅੰਮ੍ਰਿਤ ਲੈ ਲਉ ਤੇ ਕਥਾ ਦਾ ਫਲ ਦੇ ਦਿਉ, ਪਰ ਇਹ ਨਹੀਂ ਸਨ ਮੰਨੇ। ਇਹੀ ਸੁਕਦੇਵ ਸੀ ਜੋ ਰਾਜੇ ਜਨਕ ਦਾ ਸ਼ਿਸ਼ ਬਣਿਆ ਅਤੇ ਗਿਆਨ ਪ੍ਰਾਪਤ ਕੀਤਾ। ਭਾਈ ਗੁਰਦਾਸ ਜੀ ਲਿਖਦੇ ਹਨ :—

**ਜੈਸੇ ਸੁਕਦੇਵ ਕੇ ਜਨਮ ਸਮੇਂ, ਜਾਂਕੋ ਜਾਂਕੋ,**
**ਜਨਮ ਭਯੋ ਤੇ ਸਕਲ ਸਿਧ ਜਾਨੀਐ।**
**ਸ੍ਵਾਂਤੀ ਬੂੰਦ ਜੋਈ ਜੋਈ ਪਰਤ ਸਮੁੰਦ੍ਰ ਬਿਖੈ,**
**ਸੀਪ ਕੇ ਸੰਜੋਗ ਮੁਕਤਾਹਲ ਬਖਾਨੀਐ।**
**ਬਾਵਨ ਸੁਗੰਧ ਸਨਬੰਧ ਪਉਨ ਗਉਨ ਕਰੈ,**
**ਲਾਗੈ ਜਾਂਹੀ ਜਾਂਹੀ ਦ੍ਰਮਚੰਦਨ ਸਮਾਨੀਐ।**
**ਤੈਸੇ ਗੁਰਸਿਖ ਸੰਗ ਜੋ ਜੋ ਜਾਗਤ ਅੰਮ੍ਰਿਤ ਜੋਗ,**
**ਸਬਦ ਪ੍ਰਸਾਦਿ ਮੋਖ ਪਦ ਪਰਵਾਨੀਐ।**

(੩੬੧)

ਭਾਈ ਸਾਹਿਬ ਜੀ ਲਿਖਦੇ ਹਨ ਸੁਕਦੇਵ ਦੇ ਸੰਗ ਨਾਲ ਚੌਰਾਸੀ ਬੱਚੇ ਸਿਧ ਜਾਣੇ ਗਏ। ਸ੍ਵਾਂਤੀ ਬੂੰਦ ਦੀ ਬਰਕਤਿ ਨਾਲ ਸਿੱਪ ਵਿਚ ਮੋਤੀ ਬਣ ਜਾਂਦਾ ਹੈ। ਚੰਦਨ ਦੀ ਸੁਗੰਧੀ ਭਰੀ ਹਵਾ ਜਿਧਰੋਂ ਗੁਜ਼ਰਦੀ ਹੈ, ਉਹ ਰੁੱਖ ਵੀ ਚੰਦਨ ਸਮਾਨ ਹੋ ਜਾਂਦੇ ਹਨ। ਗੁਰਸਿਖਾਂ ਦੀ ਸੰਗਤ ਵਿਚ ਮਾਇਆ ਦਾ ਪ੍ਰਭਾਵ ਨਹੀਂ। ਜਿਹੜਾ ਵੀ ਸੰਗਤ ਵਿਚ ਜਾਗ ਜਾਂਦਾ ਹੈ ਉਹ ਅੰਮ੍ਰਿਤ ਵੇਲੇ ਜਾਗਦਾ ਹੈ, ਨਾਮ ਅੰਮ੍ਰਿਤ ਨਾਲ ਜੁੜਦਾ ਹੈ। ਮੋਖ ਪਦ ਦਾ ਅਧਿਕਾਰੀ ਹੋ ਜਾਂਦਾ ਹੈ।

ਸੁਕਦੇਵ ਕਰਕੇ ਇਕ ਛਿਨ ਮਾਇਆ ਦਾ ਪ੍ਰਭਾਵ ਪਾਸੇ ਹੋਇਆ ਸੀ ਪਰ ਸਤਸੰਗਤਿ ਵਿਚ ਹਰ ਵੇਲੇ ਹੀ ਨਾਮ ਦਾ ਪ੍ਰਭਾਵ ਹੈ, ਮਾਇਆ ਦਾ ਨਹੀਂ। ਸ੍ਵਾਂਤੀ ਬੂੰਦ ਕਦੀ ਪੈਂਦੀ ਹੈ ਇੱਥੇ ਅੰਮ੍ਰਿਤ ਵਰਖਾ ਹਰ ਵੇਲੇ ਹੁੰਦੀ ਹੈ। ਚੰਦਨ ਤਾਂ ਸੁਗੰਧੀ ਬਸੰਤ ਰੁੱਤ ਵਿਚ ਦੇਂਦਾ ਹੈ ਪਰ ਗੁਰੂ ਦੀ ਸੰਗਤ ਦੀ ਸੁਗੰਧੀ ਬਾਰ੍ਹਾਂ ਮਹੀਨੇ ਇਕੋ ਜਿਹੀ ਹੈ ਅਤੇ ਸੰਗਤ ਦੀ ਪ੍ਰੇਰਨਾ ਦੀ ਹਵਾ ਇਸ ਨੂੰ ਥਾਂ-ਥਾਂ ਪਹੁੰਚਾਉਂਦੀ ਹੈ। ਮਾਇਆ ਦਾ ਇੱਥੇ ਪ੍ਰਭਾਵ ਨਹੀਂ। ਮਾਰੋ-ਮਾਰ ਕਰਦੀ ਮਾਇਆ ਜੋ ਸਾਰੇ ਜਗਤ ਨੂੰ ਖਾਈ ਜਾ ਰਹੀ ਹੈ, ਸਾਧ ਸੰਗਤ ਵਿਚ ਆ ਕੇ ਸ਼ਾਂਤ ਹੋ ਜਾਂਦੀ ਹੈ।

ਕਬੀਰ ਸਾਹਿਬ ਜੀ ਫ਼ਰਮਾਉਂਦੇ ਹਨ :—

**ਸਰਪਨੀ ਤੇ ਊਪਰਿ ਨਹੀ ਬਲੀਆ॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥**
**ਮਾਰੁ ਮਾਰੁ ਸ੍ਰਪਨੀ, ਨਿਰਮਲ ਜਲਿ ਪੈਠੀ॥**
**ਜਿਨਿ ਤ੍ਰਿਭਵਣੁ ਡਸੀਅਲੇ ਗੁਰਪ੍ਰਸਾਦਿ ਡੀਠੀ॥ ਰਹਾਉ॥**

ਸੂਪਨੀ ਸੂਪਨੀ ਕਿਆ ਕਹਉ ਭਾਈ॥
ਜਿਨਿ ਸਾਚੁ ਪਛਾਣਿਆ ਤਿਨਿ ਸੂਪਨੀ ਖਾਈ॥
ਸੂਪਨੀ ਤੇ ਆਨ, ਛੂਛ ਨਹੀ ਅਵਰਾ॥
ਸੂਪਨੀ ਜੀਤੀ, ਕਹਾ ਕਰੇ ਜਮਰਾ॥
ਇਹ ਸੂਪਨੀ ਤਾ ਕੀ ਕੀਤੀ ਹੋਈ॥
ਬਲੁ ਅਬਲੁ ਕਿਆ ਇਸ ਤੇ ਹੋਈ॥
ਇਹ ਬਸਤੀ ਤਾਂ ਬਸਤ ਸਰੀਰਾ॥
ਗੁਰ ਪ੍ਰਸਾਦਿ ਸਹਜ ਤਰੇ ਕਬੀਰਾ॥

(ਆਸਾ ਕਬੀਰ ਜੀ, ਪੰਨਾ ੪੮੦)

ਕਬੀਰ ਸਾਹਿਬ ਫ਼ਰਮਾਉਂਦੇ ਹਨ ਕਿ ਇਸ ਮਾਇਆ ਤੋਂ ਕੋਈ ਬਲਵਾਨ ਨਹੀਂ। ਇਸ ਨੇ ਬ੍ਰਹਮਾ, ਬਿਸ਼ਨ, ਸ਼ਿਵ ਜੀ ਨੂੰ ਵੀ ਛਲ ਲਿਆ ਹੈ। ਮਾਰ-ਮਾਰ ਕਰਦੀ ਭਾਵ ਹਰ ਜੀਵ ਨੂੰ ਹਰਾਉਂਦੀ ਹੋਈ ਇਹ ਮਾਇਆ ਸਪਨੀ ਸਤਿਸੰਗਤ ਵਿਚ ਸ਼ਾਂਤ ਹੋ ਜਾਂਦੀ ਹੈ। ਆਪ ਹਾਰ ਜਾਂਦੀ ਹੈ। ਜਿਸ ਨੇ ਸਾਰੇ ਜਗਤ ਨੂੰ ਡਸ ਲਿਆ ਸੀ, ਮੈਂ ਗੁਰੂ ਦੀ ਕ੍ਰਿਪਾ ਨਾਲ ਇਸ ਨੂੰ ਵੇਖਿਆ ਹੈ ਭਾਵ ਇਸਦੇ ਸੁਭਾਅ ਨੂੰ ਸਮਝਿਆ ਹੈ ਜਿਵੇਂ ਕਿ ਇਕ ਸੁਪੇਰਾ ਸਪਣੀ ਨੂੰ ਸਮਝਦਾ ਹੈ। ਹੇ ਭਾਈ! ਇਸ ਮਾਇਆ ਨੂੰ ਨਾਗਣੀ ਸਪਣੀ ਕਹਿ ਕੇ ਕੀ ਡਰਾਉਂਦੇ ਹੋ। ਜਿਸਨੇ ਸੱਚ ਨੂੰ ਪਛਾਣਿਆ ਹੈ ਉਸ ਨੇ ਮਾਇਆ ਨੂੰ ਖਾ ਲਿਆ ਹੈ, ਭਾਵ ਇਹ ਕਿ ਇਸਦਾ ਪ੍ਰਭਾਵ ਨਹੀਂ ਕਬੂਲਿਆ। ਇਹ ਠੀਕ ਹੈ ਕਿ ਇਸ ਮਾਇਆ ਦੇ ਵਾਰ ਤੋਂ ਕੋਈ ਨਹੀਂ ਬਚਿਆ। ਹਰ ਇਕ ਨਾਲ ਇਸਦਾ ਵਾਹ ਪਿਆ ਹੈ ਪਰ ਜਿਸ ਨੇ ਇਸ ਨੂੰ ਜਿੱਤ ਲਿਆ ਹੈ, ਉਸਦਾ ਜਮ ਕੀ ਵਿਗਾੜ ਸਕਦਾ ਹੈ। ਜਦੋਂ ਤੱਕ ਇਹ ਜੀਵ ਦੇ ਮਨ ਵਿਚ ਵੱਸਦੀ ਹੈ ਤਾਂ ਜੀਵ ਸਰੀਰ ਵਿਚ ਵੱਸਦਾ ਹੈ ਭਾਵ ਜਨਮ-ਮਰਨ ਦਾ ਗੇੜ ਬਣਿਆ ਰਹਿੰਦਾ ਹੈ। ਗੁਰਪ੍ਰਸਾਦਿ ਗੁਰ ਕ੍ਰਿਪਾ ਦੇ ਪਾਤਰ ਤਾਂ ਸਹਿਜ ਵਿਚ ਹਨ ਤੇ ਤਰ ਜਾਂਦੇ ਹਨ। ਰਹਿੰਦੇ ਇਸ ਅੰਜਨ ਵਿਚ ਹੀ ਹਨ ਪਰ ਗੁਰਪ੍ਰਸਾਦਿ ਨਾਲ ਸੰਗਤ ਦੇ ਵਿਚ ਰਹਿ ਕੇ ਨਾਮ ਦੇ ਪ੍ਰਭਾਵ ਨਾਲ ਅੰਜਨ ਵਿਚ ਹੀ ਨਿਰੰਜਨ ਦੀ ਪ੍ਰਾਪਤੀ ਕਰਦੇ ਹਨ।

ਸਤਿਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ ਕਿ ਇਸ ਮਾਇਆ ਦਾ ਇੰਨਾ ਪ੍ਰਭਾਵ ਹੈ ਕਿ ਇਸਨੇ ਜੀਵ ਦੀ ਲਿਵ ਨੂੰ ਤ੍ਰਿਸ਼ਨਾ ਬਣਾ ਦਿੱਤਾ ਹੈ। ਹਾਲਾਂਕਿ ਜੀਵ ਨੂੰ ਪਤਾ ਹੈ ਕਿ ਜੋ ਮੇਰੇ ਭਾਗਾਂ ਵਿਚ ਹੈ ਉਹੀ ਮਿਲੇਗਾ, ਉਸ ਤੋਂ ਜ਼ਿਆਦਾ ਨਹੀਂ, ਫਿਰ ਵੀ ਮਨ ਨਹੀਂ ਟਿਕਦਾ।

ਇਕ ਬਾਦਸ਼ਾਹ ਦਾ ਘੋੜਾ ਬੇਵੱਸ ਹੋ ਗਿਆ। ਬਾਦਸ਼ਾਹ ਨੂੰ ਖ਼ਤਰਾ ਸੀ ਕਿ ਅੱਜ ਮੇਰਾ ਬਚਣਾ ਮੁਸ਼ਕਿਲ ਹੈ। ਇਕ ਸੱਜਣ ਨੇ ਜਾਨ ਜੋਖ਼ਮ ਵਿਚ ਪਾ ਕੇ ਘੋੜਾ ਕਾਬੂ ਕਰ ਲਿਆ। ਬਾਦਸ਼ਾਹ ਨੇ ਖ਼ਜ਼ਾਨਾ ਖੋਲ੍ਹ ਦਿੱਤਾ ਤੇ ਸ਼ਰਤ ਲਾਈ ਕਿ

15 ਗਿਣਦਿਆਂ ਤੱਕ ਜੋ ਵੀ ਚੁੱਕ ਸਕਦਾ ਹੈਂ ਚੁੱਕ ਲੈ। ਇਹ ਖ਼ਜ਼ਾਨਾ ਵੇਖ ਕੇ ਬੇਹੋਸ਼ ਹੋ ਗਿਆ। ਜਦੋਂ ਹੋਸ਼ ਆਈ ਤਾਂ ਬਾਦਸ਼ਾਹ ਗਿਣ ਰਿਹਾ ਸੀ 12-13-14। ਇਸਨੇ ਛੇਤੀ ਨਾਲ ਮੁੱਠੀ ਭਰੀ। ਹੱਥ ਵਿਚ ਜਦੋਂ ਪੈਸੇ ਲਏ ਤਾਂ 15 ਗਿਣੇ ਗਏ। ਇਸਨੇ ਕਿਹਾ ਮੈਂ ਪੌਣੇ ਚਾਰ ਰੁਪੈ ਰੋਜ਼ ਕਮਾਉਂਦਾ ਸਾਂ, ਅੱਜ ਖ਼ਜ਼ਾਨਾ ਖੁਲ੍ਹ ਗਿਆ ਪਰ ਕਿਸਮਤ ਦਾ ਦਰਵਾਜ਼ਾ ਨਹੀਂ ਖੁਲ੍ਹਿਆ, ਉਹ ਬੰਦ ਹੈ। ਮੇਰੇ ਹੱਥ ਵਿਚ ਉਹੀ ਪੌਣੇ ਚਾਰ ਰੁਪੈ ਹਨ। ਇਹ ਗਿਆਨ ਹੋ ਜਾਵੇ ਤਾਂ ਤ੍ਰਿਸ਼ਨਾ ਮੁੱਕ ਕੇ ਲਿਵ ਬਣ ਸਕਦੀ ਹੈ।

ਗੁਰੂ ਇਸ ਜੀਵ ਦੀ ਸੁਰਤ ਦੀ ਦਿਸ਼ਾ ਫਿਰ ਤਬਦੀਲ ਕਰ ਦੇਂਦੇ ਹਨ। ਤ੍ਰਿਸ਼ਨਾ ਮੁੱਕ ਜਾਂਦੀ ਹੈ, ਫਿਰ ਲਿਵ ਲੱਗ ਜਾਂਦੀ ਹੈ। ਫਿਰ ਮਾਇਆ ਦੇ ਵਿਚ ਰਹਿੰਦਿਆਂ ਹੋਇਆਂ ਮਨੁੱਖ ਮਾਲਕ ਨਾਲ ਜੁੜ ਜਾਂਦਾ ਹੈ।

**ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰ ਮਾਇਆ**
**ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥**
**ਜਾਂ ਤਿਸੁ ਭਾਣਾ ਤਾਂ ਜੰਮਿਆ ਪਰਵਾਰਿ ਭਲਾ ਭਾਇਆ**
**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰ ਵਰਤਾਇਆ॥**
**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥**
**ਕਹੈ ਨਾਨਕੁ ਗੁਰ ਪਰਸਾਦੀ ਜਿਨਾਂ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥**

(ਅਨੰਦ ਸਾਹਿਬ)

ਲਿਵ ਰਹੇ ਤਾਂ ਮਨੁੱਖ ਮਾਇਆ ਵਿਚ ਇੰਝ ਤਰੇਗਾ ਜਿਵੇਂ ਪਾਣੀ ਵਿਚ ਬੇੜੀ ਤਰਦੀ ਹੈ। ਲਿਵ ਨਹੀਂ ਤਾਂ ਮਾਇਆ ਦਾ ਪਾਣੀ ਜੀਵਨ ਬੇੜੀ ਵਿਚ ਪੈ ਜਾਵੇਗਾ, ਬੇੜੀ ਡੁੱਬ ਜਾਵੇਗੀ।

ਇਹੀ ਜੁਗਤੀ ਹੈ ਜਿਸ ਨਾਲ ਅੰਜਨ ਵਿਚ ਨਿਰੰਜਨ ਪਾਉਣਾ ਹੈ।



# 6

# ਅਹੰਕਾਰ ਚੁਕਾਵੈ

ਇਕ ਵਾਰ ਇਕ ਬਿਰਧ ਮਨੁੱਖ ਰਸਤੇ ਵਿਚ ਹਾਇ-ਹਾਇ ਕਰ ਰਿਹਾ ਸੀ ਤੇ ਪੁਕਾਰ ਰਿਹਾ ਸੀ ਕਿ ਕੋਈ ਹੈ, ਮੈਂ ਮਰ ਰਿਹਾ ਹਾਂ। ਕੋਈ ਮੇਰੀ ਇਮਦਾਦ ਕਰੇ। ਇਕ ਤਹਿਸੀਲਦਾਰ ਤਹਿਸੀਲ ਨੂੰ ਜਾ ਰਿਹਾ ਸੀ, ਉਸ ਨੇ ਆਵਾਜ਼ ਸੁਣੀ ਤੇ ਕੋਲ ਆ ਕੇ ਕਿਹਾ ਕਿ ਐ ਰੱਬ ਦੇ ਬੰਦੇ! ਦੱਸ ਮੈਂ ਤੇਰੀ ਕੀ ਇਮਦਾਦ ਕਰਾਂ। ਇਸ ਬੀਮਾਰ ਮਨੁੱਖ ਨੇ ਕਿਹਾ ਤੁਸੀਂ ਕੌਣ ਹੋ? ਕੀ ਕਰਦੇ ਹੋ? ਤਹਿਸੀਲਦਾਰ ਨੇ ਕਿਹਾ ਬਾਬਾ ਮੈਂ ਤਹਿਸੀਲਦਾਰ ਹਾਂ। ਇਸਨੇ ਕਿਹਾ ਫਿਰ ਮੇਰੀ ਰੱਬ ਨੇ ਸੁਣ ਲਈ ਹੈ, ਮੈਂ ਮਰ ਰਿਹਾ ਹਾਂ ਮੇਰਾ ਇਕ ਕੰਮ ਕਰ ਦਿਉ, ਮੇਰੀ ਵਸੀਅਤ ਲਿਖ ਦਿਉ। ਤਹਿਸੀਲਦਾਰ ਨੇ ਕਿਹਾ, ਲਿਖਾਉ। ਇਸ ਕਿਹਾ, ਮੇਰੀ ਅੱਧੀ ਜਾਇਦਾਦ ਪੁੱਤਰ ਦੇ ਨਾਂ 'ਤੇ ਅਤੇ ਅੱਧੀ ਪਤਨੀ ਦੇ ਨਾਂ ਲਿਖ ਦਿਉ। ਤਹਿਸੀਲਦਾਰ ਨੇ ਪੁੱਛਿਆ ਤੁਹਾਡੀ ਜਾਇਦਾਦ ਕਿੱਥੇ ਹੈ? ਕਿੰਨੀ ਕੁ ਹੈ? ਇਸਨੇ ਕਿਹਾ, ਜਾਇਦਾਦ ਤਾਂ ਕੋਈ ਵੀ ਨਹੀਂ, ਕਿਤੇ ਵੀ ਨਹੀਂ। ਸੁਣਿਆ ਸੀ ਲੋਕ ਮਰਨ ਲੱਗਿਆਂ ਵਸੀਅਤ ਕਰਦੇ ਹਨ ਮੈਂ ਵੀ ਕਰ ਜਾਵਾਂ।

ਅਹੰਕਾਰ ਵਸੀਅਤਨਾਮਾ ਬੜਾ ਲੰਮਾ ਚੌੜਾ ਲਿਖਦਾ ਹੈ। ਪਰ ਜਦੋਂ ਜਮ ਨਾਲ ਵਾਹ ਪੈਂਦਾ ਹੈ ਤਾਂ ਪੱਲੇ ਕੁਝ ਵੀ ਨਹੀਂ। ਦੋਵੇਂ ਹੱਥ ਸੰਸਾਰ ਤੋਂ ਝਾੜ ਕੇ ਤੁਰ ਪੈਂਦਾ ਹੈ। ਤੁਸੀਂ ਹੰਕਾਰ ਦੀ ਹਕੀਕਤ ਨੂੰ ਲੱਭਣ ਜਾਉ, ਹੈਰਾਨ ਹੋ ਜਾਉਗੇ ਕਿ ਮੈਂ ਨਾਮ ਦੀ ਚੀਜ਼ ਕਿਤੇ ਭਾਲਿਆਂ ਨਹੀਂ ਲੱਭੇਗੀ।

ਮੈਂ ਇਕ ਭਰਮ ਹੈ। ਮੈਂ ਇਕ ਧੋਖਾ ਹੈ। ਹੰਕਾਰੀ ਸੰਸਾਰ ਨਾਲ ਵੀ ਧੋਖਾ ਕਰਦਾ ਹੈ। ਆਪਣੇ ਆਪ ਨਾਲ ਵੀ ਧੋਖਾ ਕਰਦਾ ਹੈ। ਜਿਨ੍ਹਾਂ ਵਸਤੂਆਂ 'ਤੇ ਮਨੁੱਖ ਦਾ ਅਹੰਕਾਰ ਖੜ੍ਹਾ ਹੈ ਉਹ ਸਭ ਨਾਸ਼ਵਾਨ ਹਨ। ਨਾਸ਼ਵਾਨ ਵਸਤੂਆਂ ਦਾ ਅਹੰਕਾਰ ਹੀ ਮਨੁੱਖਾ ਜੀਵਨ ਦਾ ਨਾਸ ਕਰਦਾ ਹੈ ਅਤੇ ਅਨੇਕਾਂ ਨੂੰ ਨਾਲ ਲੈ ਡੁਬਦਾ ਹੈ। ਇਕ ਸਾਧੂ ਪ੍ਰਮਾਤਮਾ ਵਿਚ ਅਭੇਦ ਹੋ ਗਿਆ, ਨਾਮ ਨਾਲ ਤ੍ਰਿਪਤ ਹੋ ਗਿਆ। ਜਦੋਂ ਮਨੁੱਖ ਭੁੱਖਾ ਹੁੰਦਾ ਹੈ ਤਾਂ ਮੰਗਣ ਤੁਰ ਪੈਂਦਾ ਹੈ ਪਰ ਜਦੋਂ ਅੰਦਰੋਂ ਤ੍ਰਿਪਤ ਹੁੰਦਾ ਹੈ ਤਾਂ ਉਹ ਵੰਡਣ ਤੁਰ ਪੈਂਦਾ ਹੈ। ਇਹ ਵੰਡਣ ਵਾਸਤੇ ਤੁਰ ਪਿਆ। ਫਿਰ ਸੋਚਿਆ ਕਿ ਜਿਸ ਨੂੰ ਦੇਵਾਂ ਇਸ ਢੰਗ ਨਾਲ ਦੇਵਾਂ ਕਿ ਉਹ ਮੇਰਾ ਆਭਾਰੀ\ਅਹਿਸਾਨਮੰਦ ਵੀ ਨਾ ਹੋਵੇ। ਮੈਂ ਮੰਗਣ ਦੇ ਬਹਾਨੇ ਹੀ ਕਿਸੇ ਨੂੰ ਦੇ ਆਵਾਂਗਾ।

ਇਕ ਮਾਈ ਦੇ ਘਰ ਗਿਆ, ਘਰ ਅੱਗੇ ਆਵਾਜ਼ ਦਿੱਤੀ, ਸਦਾ ਕੀਤੀ। ਮਾਈ ਨੇ ਪੂਰੀ ਜ਼ਿੰਦਗੀ ਕਿਸੇ ਆਏ ਨੂੰ ਕੁਝ ਨਹੀਂ ਸੀ ਦਿੱਤਾ। ਮਾਈ ਨੇ ਤਿੰਨ ਦਿਨ ਪਹਿਲਾਂ ਗਾਜਰਾਂ ਦੀ ਸਬਜ਼ੀ ਬਣਾਈ ਸੀ। ਇਕ ਗਾਜਰ ਕਿਸੇ ਪਾਸੇ ਗਿਰ ਗਈ ਸੀ ਜੋ ਨਜ਼ਰ ਨਹੀਂ ਸੀ ਪਈ, ਬੇਕਾਰ ਹੋ ਗਈ ਸੀ। ਮਾਤਾ ਉਹ ਗਾਜਰ ਬਾਹਰ ਸੁੱਟਣ ਆਈ ਸੀ, ਪਰ ਅੱਗੋਂ ਸਾਧੂ ਵੇਖਿਆ ਤਾਂ ਸਾਧੂ ਮੰਗ ਰਿਹਾ ਸੀ। ਧਿਆਨ ਆਇਆ ਕਿ ਇਹ ਗਾਜਰ ਹੀ ਸਾਧੂ ਨੂੰ ਦੇ ਦੇਵਾਂ। ਸਾਧੂ ਨੂੰ ਗਾਜਰ ਦਿੱਤੀ। ਉਸਨੇ ਆਸ਼ੀਰਵਾਦ ਦਿੱਤੀ ਤੇ ਹੈਰਾਨੀ ਦੀ ਗੱਲ ਕਿ ਸਾਧੂ ਦੇ ਹੱਥ ਵਿਚ ਆਉਂਦਿਆਂ ਹੀ ਉਸ ਗਾਜਰ ਵਿਚੋਂ ਨੂਰੀ ਰਿਸ਼ਮਾਂ ਨਿਕਲਣ ਲੱਗ ਪਈਆਂ ਜਿਵੇਂ ਲਾਲ ਹੋਵੇ। ਸਾਧੂ ਨੇ ਮਾਈ ਨੂੰ ਕਿਹਾ, ਲੈ ਮਾਤਾ ਇਹ ਗਾਜਰ ਤੂੰ ਰੱਖ ਲੈ, ਮੈਂ ਤਾਂ ਕੋਈ ਖਾਣ ਵਾਲੀ ਮਾਮੂਲੀ ਚੀਜ਼ ਚਾਹੁੰਦਾ ਹਾਂ ਪਰ ਇਹ ਤਾਂ ਤੂੰ ਸਭ ਤੋਂ ਅਮੁੱਲ ਵਸਤੂ ਮੈਨੂੰ ਦੇ ਰਹੀ ਹੈਂ। ਇਹ ਤਾਂ ਗਾਜਰ ਦੇ ਰੂਪ ਵਿਚ ਮਹਾਨ ਸ਼ਕਤੀ ਹੈ ਜਿਸਦਾ ਤੈਨੂੰ ਪਤਾ ਨਹੀਂ। ਇਹ ਤੇਰੇ ਹੁਕਮ ਨਾਲ ਆਕਾਸ਼ ਵਿਚ ਉਡ ਸਕਦੀ ਹੈ, ਤੈਨੂੰ ਸਵਰਗ ਲੈ ਜਾ ਸਕਦੀ ਹੈ ਅਤੇ ਜੋ ਜੋ ਤੇਰੇ ਚਰਨ ਫੜੇ ਉਹ ਵੀ ਸਵਰਗ ਜਾ ਸਕਦਾ ਹੈ। ਮਾਈ ਨੂੰ ਕੀ ਪਤਾ ਸੀ ਕਿ ਇਹ ਤਾਂ ਸਾਧੂ ਦੇ ਹੱਥ ਦੀ ਬਰਕਤ ਹੈ। ਉਸ ਨੇ ਝਪਟਾ ਮਾਰਿਆ ਤੇ ਗਾਜਰ ਖੋਹ ਲਈ। ਸਾਧੂ ਚਲਿਆ ਗਿਆ। ਮਾਈ ਨੇ ਪ੍ਰਯੋਗ ਕੀਤਾ, ਗਾਜਰ ਉੱਡਦੀ ਸੀ। ਹੰਕਾਰੀ ਬੰਦਾ ਜਰ ਨਹੀਂ ਸਕਦਾ, ਉਹ ਤਾਂ ਸਾਰੇ ਸੰਸਾਰ ਨੂੰ ਦੱਸਦਾ ਹੈ। ਮਾਈ ਨੇ ਨਗਰ ਵਾਲਿਆਂ ਨੂੰ ਦੱਸਿਆ ਤੇ ਕਿਹਾ ਮੈਂ ਚੱਲੀ ਹਾਂ ਸਵਰਗ ਨੂੰ। ਲੋਕ ਤਿਆਰ ਹੋ ਗਏ। ਇਕ ਨੇ ਮਾਈ ਦੇ ਚਰਨ ਫੜੇ, ਦੂਜੇ ਨੇ ਉਸਦੇ ਤੇ ਤੀਜੇ ਨੇ ਉਸਦੇ। ਬੱਸ ਲੰਮੀ ਕਤਾਰ ਬਣ ਗਈ, ਬੈਕੁੰਠ ਦਾ ਦਰਵਾਜ਼ਾ ਆ ਹੀ ਰਿਹਾ ਸੀ ਕਿ ਮਾਈ ਨੂੰ ਹੰਕਾਰ ਆ ਗਿਆ ਕਿ ਗਾਜਰ ਮੇਰੀ ਤੇ ਇਹ ਲੋਕ ਐਵੇਂ ਹੀ ਸਵਰਗ ਜਾ ਰਹੇ ਹਨ। ਮਾਈ ਨੇ ਕਿਹਾ ਛੱਡੋ ਮੇਰੇ ਪੈਰ ਪਰ ਕੌਣ ਛੱਡਦਾ ਹੈ। ਮਾਈ ਨੂੰ ਇਕ ਢੰਗ ਸੁੱਝਿਆ, ਉਸਨੇ ਗਾਜਰ ਛੱਡ ਦਿੱਤੀ, ਮਾਈ ਸਮੇਤ ਸਾਰੇ ਹੀ ਜ਼ਮੀਨ 'ਤੇ ਆ ਡਿੱਗੇ। ਕੋਈ ਗਾਜਰ ਨਹੀਂ ਉੱਡਦੀ, ਅਸਲ ਵਿਚ ਕਥਾਕਾਰ ਇਹ ਗੱਲ ਸਮਝਾ ਰਿਹਾ ਹੈ ਕਿ ਹੰਕਾਰ ਕੀ ਹੈ। ਵਿਅਰਥ ਚੀਜ਼ਾਂ ਦਾ ਹੰਕਾਰ ਹੈ। ਕਾਸ਼ ਕਦੀ ਮਾਈ ਸੋਚਦੀ ਮੈਂ ਕਿਸ ਗਾਜਰ ਦਾ ਹੰਕਾਰ ਕਰ ਰਹੀ ਹਾਂ, ਇਹ ਤਾਂ ਮੈਂ ਬਾਹਰ ਸੁੱਟਣ ਵਾਸਤੇ ਹੀ ਚੱਲੀ ਸਾਂ, ਕੀ ਕਿਤੇ ਇਹ ਉਸ ਸਾਧੂ ਦੇ ਹੱਥ ਦੀ ਹੀ ਬਰਕਤ ਤਾਂ ਨਹੀਂ।

ਮਨੁੱਖ ਇਹ ਸੋਚਦਾ ਹੀ ਨਹੀਂ ਕਿ ਮੇਰੇ ਕੋਲ ਜੋ ਹੈ ਸਭ ਬੇਕਾਰ ਹੈ। ਮੇਰਾ ਸਭ ਕੁਝ ਗਲੀ ਸੜੀ ਗਾਜਰ ਵਰਗਾ ਹੀ ਹੈ। ਜੇ ਇਸ ਵਿਚ ਕੁਝ ਬਰਕਤ ਦਿੱਸਦੀ ਹੈ ਤਾਂ ਕੀ ਇਹ ਗੁਰੂ ਦੇ ਹੱਥ ਦੀ ਹੀ ਬਰਕਤ ਤਾਂ ਨਹੀਂ। ਫਿਰ ਜੇ ਮੇਰੇ ਕਾਰਨ ਕਿਸੇ ਦਾ ਭਲਾ ਹੁੰਦਾ ਹੋਵੇ ਤਾਂ ਮੈਂ ਕਿਉਂ ਨਾ ਕਰਾਂ। ਹੰਕਾਰੀ ਬੰਦਾ ਚਾਹੁੰਦਾ ਹੈ ਮੇਰੇ ਕਾਰਨ ਕਿਸੇ ਦਾ ਬੁਰਾ ਹੋ ਜਾਵੇ, ਭਲਾ ਨਾ ਹੋਵੇ। ਫਿਰ ਇਸ ਦਾ ਮਾਈ ਵਰਗਾ ਹਾਲ ਹੁੰਦਾ ਹੈ। ਦੂਸਰੇ ਤਾਂ ਡਿੱਗਦੇ ਹਨ, ਮਰਦੇ ਹਨ, ਨਾਲ ਆਪ ਵੀ ਗਿਰਦੀ

ਹੈ। ਇਹ ਹੰਕਾਰ ਦੀ ਕਥਾ ਹੈ।

ਸਤਿਗੁਰ ਕਹਿੰਦੇ ਹਨ ਕਿ ਇਕ ਭਰਮ ਹੈ, ਇਕ ਧੋਖਾ ਹੈ ਹੰਕਾਰ। ਹੰਕਾਰ ਕਹਿੰਦਾ ਹੈ ਮੈਂ ਹਾਂ ਪਰ ਜਿਉਂ-ਜਿਉਂ ਮੈਂ ਨੂੰ ਖੋਜਣ ਨਿਕਲਾਂਗੇ ਅਖ਼ੀਰ ਕੁਝ ਵੀ ਨਹੀਂ ਮਿਲੇਗਾ। ਹੰਕਾਰ ਦੀ ਉਤਪਤੀ ਕਿੱਥੇ ਹੈ? ਕਿਵੇਂ ਹੈ? ਇਹ ਗੱਲ ਸਮਝਣ ਵਾਲੀ ਹੈ।

ਅਕਾਲ ਪੁਰਖ ਦੇ ਹੁਕਮ ਵਿਚ ਸਰੀਰ ਤੇ ਆਤਮਾ ਦਾ ਜੋੜ ਜੁੜਿਆ ਹੈ, ਦੋਹਾਂ ਦੇ ਜੋੜ ਤੋਂ ਤੀਸਰੀ ਚੀਜ਼ ਮਨ ਪੈਦਾ ਹੋ ਗਿਆ ਹੈ। ਮਨ ਕੀ ਹੈ, ਸੰਕਲਪ ਵਿਕਲਪ। ਬੁੱਧ ਜੋ ਨਿਰਣਾ ਕਰਦੀ ਹੈ। ਚਿੱਤ ਜੋ ਬੀਤਿਆਂ ਨੂੰ ਯਾਦ ਰੱਖਦਾ ਹੈ ਅਤੇ ਬੀਤਿਆਂ ਦੇ ਆਧਾਰ 'ਤੇ ਭਵਿੱਖ ਲਈ ਕਲਪਨਾ ਕਰਦਾ ਹੈ। ਅਹੰਕਾਰ ਜਿਸ ਕਰਕੇ ਸੰਸਾਰ ਨਾਲ ਸੰਸਾਰ ਦੀਆਂ ਵਸਤੂਆਂ ਨਾਲ ਮਨੁੱਖ ਆਪਣਾ ਸੰਬੰਧ ਕਾਇਮ ਕਰਦਾ ਹੈ।

ਇਹ ਵੱਖਰੀ ਗੱਲ ਹੈ ਕਿ ਹੰਕਾਰੀ ਮਨੁੱਖ ਜੀਵਨ ਦੀ ਦੌੜ ਵਿਚ ਕਿਸੇ ਨੰਬਰ 'ਤੇ ਵੀ ਨਾ ਆਵੇ ਪਰ ਅੰਦਰ ਹੰਕਾਰ ਦੀ ਹਸਤੀ ਕਾਰਨ ਕਿ ਮੈਂ ਕੁਝ ਹਾਂ, ਮਨੁੱਖ ਆਪਣੇ ਆਪ ਨੂੰ ਹਮੇਸ਼ਾਂ ਪਹਿਲੇ ਨੰਬਰ 'ਤੇ ਹੀ ਸਮਝਦਾ ਹੈ। ਜੀਵਨ ਵਿਚ ਕਿਤੇ ਅਸਫ਼ਲਤਾ ਹੱਥ ਆਵੇ ਤਾਂ ਹੰਕਾਰੀ ਬੰਦਾ ਦੋਸ਼ ਕਿਸੇ ਹੋਰ ਦੇ ਮੱਥੇ ਮੜ੍ਹ ਦੇਵੇਗਾ ਪਰ ਆਪਣੀ ਨਾਕਾਮੀ ਵਾਸਤੇ ਮਨੁੱਖ ਆਪਣੇ ਆਪ ਨੂੰ ਜ਼ਿੰਮੇਵਾਰ ਨਹੀਂ ਠਹਿਰਾਉਂਦਾ।

ਪੁਰਾਣੀ ਰਵਾਇਤ ਹੈ ਕਿ ਮਨੁੱਖ ਜਦੋਂ ਸੰਸਾਰ 'ਤੇ ਆਉਣ ਲੱਗਾ ਤਾਂ ਰਸਤੇ ਵਿਚ ਸ਼ੈਤਾਨ ਬੈਠਾ ਸੀ। ਸ਼ੈਤਾਨ ਨੇ ਕਿਹਾ, ਹੇ ਆਦਮ ਦੀ ਸੰਤਾਨ ਸੁਣ, ਇਕ ਬਹੁਤ ਵਧੀਆ ਗੱਲ ਤੈਨੂੰ ਦੱਸ ਰਿਹਾ ਹਾਂ। ਹਮੇਸ਼ਾਂ ਤੇਰੇ ਕੰਮ ਆਵੇਗੀ। ਉਹ ਗੱਲ ਇਹ ਹੈ ਕਿ ਐਵੇਂ ਹਰ ਇਕ ਅੱਗੇ ਨੀਵਾਂ ਨਾ ਹੁੰਦਾ ਫਿਰੀਂ। ਹਰ ਇਕ ਅੱਗੇ ਨਾ ਝੁਕਦਾ ਫਿਰੀਂ। ਮੈਂ ਤੇਰੇ ਤੋਂ ਪਹਿਲੇ ਗਿਆਂ ਨੂੰ ਵੀ ਸਮਝਦਾ ਹਾਂ। ਉਹ ਕੀ ਲੈ ਕੇ ਗਏ ਹਨ ਅਤੇ ਤੇਰੇ ਤੋਂ ਬਾਅਦ ਵੀ ਜੋ ਜਾਣੇ ਹਨ, ਮੈਂ ਉਨ੍ਹਾਂ ਬਾਰੇ ਵੀ ਸਮਝਦਾ ਹਾਂ। ਉਹ ਕੀ ਲੈ ਕੇ ਜਾਣਗੇ ਕਿਉਂਕਿ ਮੈਂ ਤ੍ਰਿਕਾਲ ਦਰਸ਼ੀ ਹਾਂ। ਇਸੇ ਲਈ ਮੇਰੀ ਤੇ ਖ਼ੁਦਾ ਦੀ ਨਹੀਂ ਬਣਦੀ, ਕਿਉਂਕਿ ਜੋ ਉਸਨੇ ਲੁਕਾ ਕੇ ਰੱਖਿਆ ਹੈ ਮੈਂ ਪ੍ਰਗਟ ਕਰ ਦੇਂਦਾ ਹਾਂ। ਜਦੋਂ ਖ਼ੁਦਾ ਤੁਹਾਨੂੰ ਆਪਣਾ ਕਹਿੰਦਾ ਹੈ ਤਾਂ ਲੁਕਾ ਰੱਖਣ ਦਾ ਕੀ ਮਤਲਬ ਹੈ।

ਉਹ ਗੱਲ ਇਹ ਹੈ ਕਿ ਤੇਰੇ ਵਰਗਾ ਸਿਆਣਾ ਸਮਝਦਾਰ ਅੱਜ ਤੱਕ ਸੰਸਾਰ 'ਤੇ ਨਹੀਂ ਗਿਆ। ਬਾਕੀ ਸਾਰੇ ਚੱਲਣ ਵਾਲੇ ਹਨ ਤੇ ਤੂੰ ਚਲਾਉਣ ਵਾਲਾ ਹੈਂ। ਅਸਲ ਗੱਲ ਮੈਂ ਤੈਨੂੰ ਦੱਸ ਦਿੱਤੀ ਹੈ। ਅੱਗੋਂ ਤੇਰੀ ਮਰਜ਼ੀ। ਸੰਸਾਰ ਵਿਚ ਜਿਵੇਂ ਚਾਹੇ ਰਹਿ, ਭਾਵੇਂ ਚੱਲ ਤੇ ਭਾਵੇਂ ਚਲਾ।

ਸੰਸਾਰ ਵਿਚ ਹਰ ਮਨੁੱਖ ਸਮਝਦਾ ਹੈ ਮੈਂ ਚਲਾ ਰਿਹਾ ਹਾਂ। ਪੰਜਾਬ ਦੀ ਇਕ

ਕਹਾਵਤ ਸੀ ਕਿ ਕੁਸ਼ਤੀ ਲੜਨ ਵਾਲਿਆਂ ਨਾਲੋਂ ਵੇਖਣ ਵਾਲਿਆਂ ਦਾ ਜ਼ਿਆਦਾ ਜ਼ੋਰ ਲਗਦਾ ਹੈ। ਅੱਜ ਦੀ ਕੋਈ ਵੀ ਖੇਡ ਵੇਖੋ, ਖਿਡਾਰੀਆਂ ਨਾਲੋਂ ਦਰਸ਼ਕਾਂ ਦੇ ਹੱਥ ਪੈਰ ਜ਼ਿਆਦਾ ਹਿਲਦੇ ਹਨ। ਘੋੜਿਆਂ ਦੀ ਦੌੜ ਵੇਖੋ ਕਿਵੇਂ ਖਲੋਤੇ ਲੋਕਾਂ ਦਾ ਜ਼ੋਰ ਲੱਗ ਰਿਹਾ ਹੈ। ਘੋੜ ਸੁਆਰ ਤੇ ਘੋੜਾ ਕੀ ਉਨ੍ਹਾਂ ਦੀ ਗੱਲ ਸੁਣ ਵੀ ਰਿਹਾ ਹੈ ਕਿ ਨਹੀਂ, ਪਰ ਉਹ ਕਿਵੇਂ ਹੱਲਾਸ਼ੇਰੀ ਦੇ ਰਹੇ ਹਨ ਦੌੜਨ ਵਾਲਿਆਂ ਨੂੰ। ਸਾਈਕਲ ਸੁਆਰਾਂ ਨੂੰ ਵੇਖੋ, ਇੰਜ ਜਾਪਦਾ ਹੈ ਕਿ ਖੜ੍ਹੇ ਲੋਕ ਇਨ੍ਹਾਂ ਤੋਂ ਜ਼ਿਆਦਾ ਦੌੜ ਰਹੇ ਹਨ।

ਇਕ ਮਾਈ ਲੋਕਾਂ ਨਾਲ ਲੜ ਪਈ ਸੀ। ਉਸ ਨੂੰ ਭਰਮ ਸੀ ਕਿ ਮੇਰਾ ਮੁਰਗ਼ਾ ਬਾਂਗ ਦੇਂਦਾ ਹੈ ਤਾਂ ਦਿਨ ਚੜ੍ਹਦਾ ਹੈ। ਜੇ ਇਸ ਨੇ ਬਾਂਗ ਨਾ ਦਿੱਤੀ ਤਾਂ ਰਾਤ ਹੀ ਰਹੇਗੀ। ਪਰ ਹੈ ਉਲਟਾ, ਦਿਨ ਚੜ੍ਹਦਾ ਹੈ ਤਾਂ ਮੁਰਗ਼ਾ ਬਾਂਗ ਦਿੰਦਾ ਹੈ। ਉਹ ਮਾਈ ਕਹਿੰਦੀ ਸੀ ਕੱਲ੍ਹ ਮੁਰਗ਼ੇ ਦਾ ਮੂੰਹ ਬੰਨ੍ਹ ਦਿਆਂਗੀ, ਨਾ ਇਹ ਬਾਂਗ ਦੇਵੇਗਾ ਅਤੇ ਨਾ ਹੀ ਦਿਨ ਚੜ੍ਹੇਗਾ।

ਸੱਚ ਇਹ ਹੈ ਕਿ ਸਾਰੀ ਸ੍ਰਿਸ਼ਟੀ ਚੱਲ ਰਹੀ ਹੈ, ਰੱਬ ਦੀ ਚਲਾਈ ਚੱਲ ਰਹੀ ਹੈ। ਇਥੇ ਸੂਰਜ ਚੰਦ ਤਾਰੇ ਧਰਤੀ ਸਭ ਕੁਝ ਚੱਲ ਰਿਹਾ ਹੈ, ਨਾਲ ਮਨੁੱਖ ਵੀ ਚੱਲ ਰਿਹਾ ਹੈ ਪਰ ਮਨੁੱਖ ਦਾ ਹੰਕਾਰ ਨਹੀਂ ਮੰਨਦਾ। ਇਹ ਸਮਝਦਾ ਹੈ ਕਿ ਮੈਂ ਸੰਸਾਰ ਨੂੰ ਚਲਾ ਰਿਹਾ ਹਾਂ। ਚਲੋ ਸੰਸਾਰ ਨਹੀਂ ਤਾਂ ਮੈਂ ਪ੍ਰਵਾਰ ਨੂੰ ਤਾਂ ਚਲਾ ਹੀ ਰਿਹਾ ਹਾਂ। ਪਰ ਸੱਚ ਇਹ ਹੈ ਕਿ ਸਭ ਕੁਝ ਪ੍ਰਮਾਤਮਾ ਚਲਾ ਰਿਹਾ ਹੈ ਪਰ ਇਹ ਦਿੱਸੇਗਾ ਤਾਂ ਜੇਕਰ ਮਨੁੱਖ ਹੰਕਾਰ ਤੋਂ ਮੁਕਤ ਹੋਵੇਗਾ।

ਇਹ ਤਾਂ ਕਿਸੇ ਗੁਰਮੁਖ ਨੂੰ ਹੀ ਧਿਆਨ ਆਵੇਗਾ ਕਿ ਮੈਂ ਕਿਸੇ ਦਾ ਚਲਾਇਆ ਚੱਲ ਰਿਹਾ ਹਾਂ। ਉਹ ਪਰਮਾਤਮਾ ਸਾਰੇ ਸੰਸਾਰ ਨੂੰ ਚਲਾ ਰਿਹਾ ਹੈ। ਇਸ ਸੰਸਾਰ ਵਿਚ ਸਮੁੰਦਰ ਵਿਚ ਉਠੇ ਤਰੰਗ ਵਾਂਗ ਮੈਂ ਵੀ ਹਾਂ। ਮੈਂ ਵੀ ਸਾਗਰ ਦੇ ਨਾਲ ਚੱਲ ਰਿਹਾ ਹਾਂ ਪਰ ਹੰਕਾਰੀ ਮਨੁੱਖ ਤਾਂ ਪਾਣੀ ਦਾ ਬੁਲਬੁਲਾ ਹੁੰਦਿਆਂ ਵੀ ਕਹੇਗਾ ਕਿ ਮੈਂ ਸੰਸਾਰ ਨੂੰ ਚਲਾ ਰਿਹਾ ਹਾਂ। ਮੈਂ ਹਾਂ ਤਾਂ ਸੰਸਾਰ ਹੈ, ਮੈਂ ਨਹੀਂ ਤਾਂ ਕੁਝ ਵੀ ਨਹੀਂ।

ਅਸਲ ਵਿਚ ਸ਼ੈਤਾਨ ਰਾਹ ਵਿਚ ਸਿੱਖਿਆ ਦੇ ਕੇ ਵੱਖ ਨਹੀਂ ਹੋ ਗਿਆ। ਇਸ ਜੀਵ ਦੇ ਨਾਲ ਸ਼ੈਤਾਨ ਵੀ ਆਇਆ ਹੈ। ਇਸਦੇ ਮਨ ਵਿਚ ਡੇਰਾ ਲਾ ਕੇ ਸ਼ੈਤਾਨ ਬੈਠਾ ਹੈ ਤੇ ਇਸ ਜੀਵ ਨੂੰ ਦਿਨ ਰਾਤ ਆਪਣਾ ਗੁਰਮੰਤ੍ਰ ਜਪਾ ਰਿਹਾ ਹੈ। ਉਹ ਹੈ ਮੇਰਾ ਮੇਰਾ। ਬਸ ਜੀਵ ਇਸ ਮੰਤ੍ਰ ਦਾ ਜਾਪ ਕਰ ਰਿਹਾ ਹੈ।

ਅੰਜਨ ਮਾਹਿ ਨਿਰੰਜਨ ਦੀ ਪ੍ਰਾਪਤੀ ਕਰਨੀ ਹੈ ਤਾਂ ਮੈਂ ਦੀ ਦਿਸ਼ਾ ਤਬਦੀਲ ਕਰਨੀ ਹੋਵੇਗੀ।

ਪਹਿਲੇ ਹੰਕਾਰੀ ਦੀ ਦਿਸ਼ਾ ਹੈ ਕਿ ਮੈਂ ਹਾਂ, ਮੇਰਾ ਕੁਛ ਹੈ। ਫਿਰ ਜਦੋਂ ਦਿਸ਼ਾ ਬਦਲ ਗਈ ਤਾਂ ਫਿਰ

**ਮੈਂ ਨਹੀਂ ਮੇਰਾ ਕੁਛ ਨਹੀਂ ਤੂੰ ਹੈ ਸਭ ਕੁਛ ਤੇਰਾ ਹੈ, ਮੈਂ ਵੀ ਤੇਰਾ ਹਾਂ।**

ਇਕ ਸਿੱਖ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਆਇਆ। ਇਸਦਾ ਨਾਂ ਲਾਲ ਸਿੰਘ ਸੀ। ਇਸਨੇ ਬੜੀ ਸੁੰਦਰ ਢਾਲ ਸਤਿਗੁਰੂ ਦੀ ਭੇਟਾ ਰੱਖੀ ਸੀ। ਸਿੰਘਾਂ ਨੇ ਤੇ ਸਤਿਗੁਰਾਂ ਨੇ ਇਸਦੀ ਢਾਲ ਨੂੰ ਬਹੁਤ ਹੀ ਸਲਾਹਿਆ। ਇਸਦੇ ਅੰਦਰੋਂ ਹੰਕਾਰ ਬੋਲ ਪਿਆ। ਕਹਿਣ ਲੱਗਾ ਕਿ ਸਤਿਗੁਰੂ ਜੀ, ਇਹੋ ਜਿਹੀ ਢਾਲ ਸਿਰਫ ਮੈਂ ਹੀ ਬਣਾ ਸਕਦਾ ਹਾਂ। ਇਹ ਕਲਾ ਸਿਰ਼ਫ ਮੇਰੇ ਹੱਥਾਂ ਵਿਚ ਹੀ ਹੈ। ਸਤਿਗੁਰੂ ਜੀ ਅੰਤਰਜਾਮੀ ਹਨ। ਉਨ੍ਹਾਂ ਵੇਖ ਲਿਆ ਕਿ ਲਾਲ ਸਿੰਘ ਗੁਰੂ ਕਾ ਲਾਲ ਬਣਨ ਦੀ ਬਜਾਇ ਇਹ ਤਾਂ ਹੰਕਾਰ ਦਾ ਪੱਥਰ ਬਣ ਗਿਆ ਹੈ। ਸਤਿਗੁਰਾਂ ਢਾਲ ਦੀ ਪਰਖ ਦਾ ਹੁਕਮ ਦੇ ਦਿੱਤਾ। ਉਹ ਇਸ ਪ੍ਰਤਿਯੋਗਤਾ ਵਾਸਤੇ ਤਿਆਰ ਹੋ ਗਿਆ। ਇਹ ਹੰਕਾਰ ਦੀ ਚਰਮ ਸੀਮਾ ਸੀ ਕਿ ਸਿੱਖ ਗੁਰੂ ਦੇ ਮੁਕਾਬਲੇ ਵਾਸਤੇ ਆ ਖੜ੍ਹਾ ਹੋਵੇ। ਸਤਿਗੁਰੂ ਕਹਿ ਰਹੇ ਸਨ ਢਾਲ ਟੁੱਟ ਜਾਵੇਗੀ। ਲਾਲ ਸਿੰਘ ਕਹਿਣ ਲੱਗਾ, ਤੋੜ ਕੇ ਵਿਖਾਉ। ਸਤਿਗੁਰਾਂ ਕਿਹਾ—ਕੱਲ੍ਹ ਆਵੀਂ! ਪਤਨੀ ਬੜੀ ਗੁਰਮੁਖ ਸੀ, ਨਿਰਹੰਕਾਰ ਸੀ। ਉਸ ਨੇ ਕਿਹਾ ਢਾਲ ਗੋਲੀ ਦਾ ਮੁਕਾਬਲਾ ਤਾਂ ਕਰ ਲਵੇਗੀ ਪਰ ਗੁਰੂ ਗੋਬਿੰਦ ਸਿੰਘ ਦਾ ਮੁਕਾਬਲਾ ਤੁਹਾਡਾ ਹੰਕਾਰ ਕਿਵੇਂ ਕਰੇਗਾ। ਤੁਹਾਨੂੰ ਸਮਝ ਨਹੀਂ ਆਈ, ਇਹ ਤਾਂ ਹੰਕਾਰ ਤੇ ਕਰਤਾਰ ਦਾ ਮੁਕਾਬਲਾ ਹੈ। ਤੁਸੀਂ ਆਪ ਹੀ ਅੰਦਾਜ਼ਾ ਲਗਾਉ ਕੌਣ ਜਿੱਤੇਗਾ। ਲਾਲ ਸਿੰਘ ਨੂੰ ਸਮਝ ਆ ਗਈ। ਪੰਜਾਂ ਸਿੰਘਾਂ ਨੂੰ ਘਰ ਲਿਆ ਕੇ ਪ੍ਰਸ਼ਾਦਾ ਛਕਾਇਆ, ਅਰਦਾਸ ਕਰਵਾਈ ਤੇ ਦੂਜੇ ਦਿਨ ਬੜੇ ਨਾਟਕੀ ਢੰਗ ਨਾਲ ਪੇਸ਼ ਹੋ ਕੇ ਇਕ ਬੇਨਤੀ ਕੀਤੀ ਕਿ ਪਾਤਸ਼ਾਹ ਢਾਲ ਹਾਜ਼ਰ ਹੈ, ਪਰ ਗੋਲੀ ਅੱਗੇ। ਗੁਰੂ ਗੋਬਿੰਦ ਸਿੰਘ ਨਾਲ ਮੁਕਾਬਲੇ ਵਿਚ ਨਹੀਂ। ਢਾਲ ਪਰਖਣੀ ਹੈ ਤਾਂ ਪਹਿਲੇ ਆਪਣੇ ਕਰ ਕਮਲਾਂ ਵਿਚ ਲਵੋ ਤੇ ਮੈਨੂੰ ਅਸੀਸ ਦਿਉ। ਸਤਿਗੁਰੂ ਕਿਹਾ ਸੀ ਲਾਲ ਸਿੰਘ, ਗੱਲ ਢਾਲ ਦੀ ਨਹੀਂ ਸੀ, ਹੰਕਾਰ ਦੀ ਸੀ। ਜੋ ਮੇਰਾ ਹੈ, ਅਸੀਂ ਉਸ ਨਾਲ ਹੰਕਾਰ ਜੋੜ ਦੇਂਦੇ ਹਾਂ, ਭੇਟਾ ਨਾਲ ਵੀ ਹੰਕਾਰ ਜੋੜ ਦੇਂਦੇ ਹਾਂ, ਭੇਟਾ ਪ੍ਰਵਾਨ ਕਿਵੇਂ ਹੋਵੇਗੀ? ਇਥੇ ਭੇਟਾ ਪ੍ਰਵਾਨ ਹੈ, ਹਉਮੈ ਪ੍ਰਵਾਨ ਨਹੀਂ।

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥ ੨੦੩॥**

(ਸਲੋਕ ਕਬੀਰ ੨੦੩, ਪੰਨਾ ੧੩੭੫)

ਭਗਤ ਰਵਿਦਾਸ ਜੀ ਫ਼ਰਮਾਉਂਦੇ ਹਨ—ਹਉਮੈ ਕੀ ਹੈ? ਜਦੋਂ ਅਸੀਂ ਸਮਝਦੇ ਸਾਂ, ਅਸੀਂ ਹਾਂ ਤਾਂ ਤੂੰ ਨਹੀਂ ਸੀ ਭਾਵ ਕਿ ਮੇਰੇ ਹਿਰਦੇ ਵਿਚ ਤੇਰੀ ਥਾਂ ਨਹੀਂ ਸੀ ਉੱਥੇ ਹਉਮੈ ਸੀ। ਅੱਜ ਤੂੰ ਹੈਂ ਤਾਂ ਹਉਮੈ ਨਹੀਂ, ਹੁਣ ਮੈਂ ਦਾ ਨਾਮੋ ਨਿਸ਼ਾਨ ਨਹੀਂ, ਹੁਣ ਤੂੰ ਹੀ ਤੂੰ ਹੈਂ।

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂ ਹੀ ਮੈ ਨਾਹੀ॥**
**ਅਨਲ ਅਗਮ ਜੈਸੇ ਲਹਿਰ ਮਇ ਓਦਧਿ ਜਲ ਕੇਵਲ ਜਲ ਮਾਹੀ॥**

(ਸੋਰਠਿ ਰਵਿਦਾਸ, ਪੰਨਾ ੬੫੭)

ਹਉਮੈ ਹੰਕਾਰ ਦਾ ਆਧਾਰ ਕੀ ਹੈ? ਉਹ ਹੈ ਦਾਅਵਾ, ਕਬਜ਼ੇ ਦੀ ਭਾਵਨਾ। ਇਹ ਸਰੀਰ ਮੇਰਾ ਹੈ, ਇਹ ਸਿਆਣਪ ਮੇਰੀ ਹੈ। ਇਹ ਹੁਨਰ ਅਤੇ ਕਲਾ ਮੇਰੀ ਹੈ। ਇਹ ਗਿਆਨ ਮੇਰਾ ਹੈ। ਇਹ ਧਨ ਮੇਰਾ ਹੈ। ਇਹ ਬਲ ਮੇਰਾ ਹੈ। ਜੇ ਇਹ ਜੀਵ ਪਰਮਾਤਮਾ ਦਾ ਪੁੱਤਰ ਬਣੇ ਤਾਂ ਸਭ ਕੁਝ ਹੀ ਇਸਦਾ ਹੈ। ਇਹ ਉਸਦਾ ਬੰਦਾ ਬਣੇ ਤਾਂ ਕੋਈ ਮੁਹਛੰਦਗੀ ਨਹੀਂ।

**ਜਾ ਤੂੰ ਮੇਰੈ ਵਲਿ ਹੈ ਤਾਂ ਕਿਆ ਮੁਹਛੰਦਾ॥**
**ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥**

(ਪੰਨਾ ੧੦੯੬)

ਪਰ ਮਨੁੱਖ ਉਸਦਾ ਬੰਦਾ ਬਣਨ ਦੀ ਬਜਾਏ ਉਸਦਾ ਮਾਲਕ ਬਣਨਾ ਚਾਹੁੰਦਾ ਹੈ।

ਸੰਸਾਰ ਵਿਚ ਬਹੁਤ ਰਾਜਕੁਮਾਰ ਅਜਿਹੇ ਹੋਏ ਹਨ ਜਿਨ੍ਹਾਂ ਨੂੰ ਉਨ੍ਹਾਂ ਦੇ ਬਾਪ ਨੇ ਆਪਣੇ ਜੀਉਂਦਿਆਂ ਰਾਜਗੱਦੀ 'ਤੇ ਬਿਠਾ ਦਿੱਤਾ ਤੇ ਸਨਮਾਨ ਦਿੱਤਾ। ਪਰ ਕੁਝ ਰਾਜਕੁਮਾਰ ਅਜਿਹੇ ਵੀ ਹੋਏ ਹਨ ਜਿਨ੍ਹਾਂ ਨੇ ਬਾਪ ਦੇ ਜੀਉਂਦਿਆਂ ਹੀ ਬਗ਼ਾਵਤ ਕਰ ਦਿੱਤੀ ਅਤੇ ਰਾਜ ਖੋਹਣ ਦੀ ਅਸਫ਼ਲ ਕੋਸ਼ਿਸ਼ ਕੀਤੀ। ਨਾ ਰਾਜ ਮਿਲਿਆ ਨਾ ਹੀ ਪਿਤਾ ਦਾ ਪਿਆਰ ਮਿਲਿਆ।

ਅਜਿਹਾ ਹੀ ਹੰਕਾਰੀ ਮਨੁੱਖ ਹੁੰਦਾ ਹੈ। ਹੰਕਾਰੀ ਮਨੁੱਖ ਦੀ ਨਾ ਹੀ ਕਦੇ ਭੁੱਖ ਮੁਕਦੀ ਹੈ ਅਤੇ ਨਾ ਹੀ ਕਦੀ ਦੁੱਖ ਮੁੱਕਦਾ ਹੈ। ਹੰਕਾਰੀ ਮਨੁੱਖ ਹੱਥ ਟੱਡ ਕੇ ਘਰ-ਘਰ ਮੰਗਦੇ ਫਿਰਦੇ ਹਨ। ਸਤਿਗੁਰਾਂ ਦੇ ਬਚਨ ਹਨ :—

**ਬਿਨ ਸਤਿਗੁਰ ਸੋਝੀ ਨਾ ਪਵੈ, ਅਹੰਕਾਰੁ ਨ ਵਿਚਹੁ ਜਾਇ॥**
**ਅਹੰਕਾਰੀਆ ਨੋ ਦੂਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ॥**

(ਵਾਰ ਗਉੜੀ, ਸਲੋਕ ਮਹਲਾ ੪)

**ਹੋਦਾ ਫੜੀਅਗੁ ਨਾਨਕ ਜਾਣੁ॥**
**ਨਾ ਹਉ ਨਾ ਮੈ ਜੂਨੀ ਪਾਣੁ॥**

ਮੈਂ ਸੁਣਿਆ ਹੈ ਇਕ ਭਿਖਾਰੀ ਰਾਜੇ ਦੇ ਸਾਹਮਣੇ ਪੁੱਜ ਗਿਆ। ਰਾਜੇ ਦੇ ਸਾਹਮਣੇ ਜਾਣਾ ਬੜਾ ਮੁਸ਼ਕਲ ਸੀ ਕਿਉਂਕਿ ਰਾਜਾ ਭਿਖਾਰੀਆਂ ਨੂੰ ਭਿਖਿਆ ਦੇਣ ਦੀ ਬਜਾਏ ਨੌਕਰਾਂ ਨੂੰ ਕਹਿੰਦੇ ਹਨ ਕਿ ਜਾਉ ਇੰਨਾ ਧਨ ਭਿਖਾਰੀਆਂ ਨੂੰ ਦੇ ਦਿਉ। ਪਰ ਇਹ ਭਿਖਾਰੀ ਹਿੰਮਤਵਰ ਹੋਵੇਗਾ। ਰਾਜੇ ਤੱਕ ਪੁੱਜ ਗਿਆ। ਰਾਜੇ ਨੇ ਪੁੱਛਿਆ ਕਿ ਆ ਭਿਖਾਰੀ ਜੇ ਤੂੰ ਮੇਰੇ ਤੱਕ ਪੁੱਜ ਹੀ ਗਿਆ ਹੈਂ ਤਾਂ ਮੰਗ ਕੀ ਚਾਹੁੰਦਾ ਹੈਂ, ਜੋ ਤੂੰ ਮੰਗੇਂਗਾ ਮੈਂ ਦੇਵਾਂਗਾ।

ਭਿਖਾਰੀ ਜੋ ਇੱਛਾ ਬਣਾ ਕੇ ਆਇਆ ਸੀ ਉਹ ਤਾਂ ਜਾਂਦੀ ਰਹੀ। ਰਾਜੇ ਨੇ ਕਿਹਾ ਜੋ ਮੰਗੇਂਗਾ ਮੈਂ ਦੇਵਾਂਗਾ। ਤ੍ਰਿਸ਼ਨਾ ਨੇ ਉਡਾਰੀ ਮਾਰੀ ਤੇ ਕਹਿ ਦਿੱਤਾ ਕਿ ਮੰਗ ਤਾਂ ਮੇਰੀ ਬੜੀ ਵੱਡੀ ਹੈ ਪਰ ਤੁਸੀਂ ਤਾਂ ਉਹੋ ਹੀ ਦੇਵੋਗੇ ਜੋ ਤੁਹਾਡੇ ਪਾਸ

ਹੈ। ਚਲੋ ਬਾਕੀ ਫਿਰ ਸਹੀ, ਜੋ ਤੁਹਾਡੇ ਪਾਸ ਹੈ ਇਹ ਸਭ ਕੁਝ ਤੁਸੀਂ ਮੈਨੂੰ ਦੇ ਦਿਉ। ਰਾਜੇ ਨੇ ਕਿਹਾ ਮੈਂ ਸੰਕਲਪ ਕਰਦਾ ਹਾਂ ਕਿ ਜੋ ਮੇਰੇ ਕੋਲ ਹੈ ਤੈਨੂੰ ਦਿੱਤਾ। ਪਰ ਇਕ ਮੇਰੀ ਵੀ ਸ਼ਰਤ ਹੈ ਕਿ ਅੱਜ ਤੋਂ ਬਾਅਦ ਤੂੰ ਨਾ ਹੀ ਕਿਸੇ ਹੋਰ ਕੋਲੋਂ ਮੰਗੇਂਗਾ ਅਤੇ ਨਾ ਹੀ ਕਿਸੇ ਕੋਲੋਂ ਕੁਝ ਖੋਹੇਂਗਾ।

ਭਿਖਾਰੀ ਨੇ ਕਿਹਾ ਮੰਗਣ ਦੀ ਗੱਲ ਤਾਂ ਮੇਰੀ ਸਮਝ ਵਿਚ ਆ ਗਈ। ਮੈਂ ਸਾਰੀ ਉਮਰ ਮੰਗਦਾ ਰਿਹਾ ਹਾਂ। ਪਰ ਖੋਹਣ ਦੀ ਗੱਲ ਮੇਰੀ ਸਮਝ ਵਿਚ ਨਹੀਂ ਆਈ। ਮੈਂ ਅੱਜ ਤੱਕ ਕਿਸੇ ਦਾ ਕੁਝ ਨਹੀਂ ਖੋਹਿਆ। ਬਾਦਸ਼ਾਹ ਨੇ ਕਿਹਾ, ਤੇਰੀ ਸਮਝ ਵਿਚ ਨਹੀਂ ਪਰ ਮੇਰੀ ਸਮਝ ਵਿਚ ਆਈ ਹੈ ਕਿਉਂਕਿ ਮੈਂ ਮੰਗਤਾ ਵੀ ਹਾਂ ਅਤੇ ਮੈਂ ਲੁਟੇਰਾ ਵੀ ਹਾਂ। ਮੈਂ ਜੀਵਨ ਵਿਚ ਕੁਝ ਮੰਗਿਆ ਹੈ ਅਤੇ ਕੁਝ ਲੁਟਿਆ ਹੈ। ਅਜੇ ਵੀ, ਨਾ ਲੁਟਣਾ ਬੰਦ ਹੋਇਆ ਹੈ ਅਤੇ ਨਾ ਹੀ ਮੰਗਣਾ ਬੰਦ ਹੋਇਆ ਹੈ।

ਜਦੋਂ ਹੰਕਾਰੀ ਮਨੁੱਖ ਕਮਜ਼ੋਰ ਹੋ ਜਾਂਦਾ ਹੈ ਤਾਂ ਭਿਖਾਰੀ ਬਣ ਜਾਂਦਾ ਹੈ। ਕਮਜ਼ੋਰ ਖੋਹ ਨਹੀਂ ਸਕਦਾ, ਮੰਗ ਸਕਦਾ ਹੈ। ਜਦੋਂ ਜਿਸ ਕੋਲ ਵਸਤੂ ਹੈ ਉਸ ਤੋਂ ਇਹ ਬਲਵਾਨ ਹੈ ਤਾਂ ਖੋਹ ਲੈਂਦਾ ਹੈ। ਬਾਦਸ਼ਾਹ ਨੇ ਕਿਹਾ ਤੂੰ ਬਲਵਾਨ ਹੁੰਦਾ ਤਾਂ ਅੱਜ ਮੰਗਣ ਨਾ ਆਉਂਦਾ, ਮੈਨੂੰ ਲੁੱਟਣ ਆਉਂਦਾ। ਬੋਲ ਤੈਨੂੰ ਮੇਰੀ ਸ਼ਰਤ ਮਨਜ਼ੂਰ ਹੈ ?

ਭਿਖਾਰੀ ਨੇ ਕਿਹਾ, ਬਾਦਸ਼ਾਹ ਮੈਨੂੰ ਇਕ ਗੱਲ ਦੀ ਸਮਝ ਨਹੀਂ ਆਈ। ਤੂੰ ਲੁਟੇਰਾ ਹੋਵੇਂ, ਤੇਰੇ ਕੋਲ ਬਲ ਹੈ, ਦੂਸਰੇ ਪਾਸੋਂ ਦੌਲਤ ਖੋਹ ਸਕਦਾ ਹੈਂ ,ਪਰ ਤੂੰ ਮੰਗਤਾ ਕਿਵੇਂ ਹੈਂ। ਬਾਦਸ਼ਾਹ ਨੇ ਕਿਹਾ, ਮੈਂ ਖ਼ਲਕਤ ਕੋਲੋਂ ਮੰਗਦਾ ਹਾਂ। ਨਾ ਦੇਣ ਤਾਂ ਲੁੱਟਦਾ ਹਾਂ। ਇਕ ਗੱਲ ਹੋਰ ਹੈ, ਕੋਈ ਵੱਡੀ ਮੁਸੀਬਤ ਆ ਬਣੇ ਤਾਂ ਫਿਰ ਮੈਂ ਪਰਮਾਤਮਾ ਪਾਸੋਂ ਮੰਗਦਾ ਹਾਂ।

ਭਿਖਾਰੀ ਨੇ ਕਿਹਾ, ਤੂੰ ਮੈਨੂੰ ਸੁੱਤੇ ਨੂੰ ਜਗਾ ਦਿੱਤਾ ਹੈ। ਤੇਰਾ ਬਹੁਤ-ਬਹੁਤ ਧੰਨਵਾਦ ਹੈ। ਤੂੰ ਮੈਨੂੰ ਹੰਕਾਰੀ ਤੋਂ ਸੱਚਾ ਭਿਖਾਰੀ ਬਣਾ ਦਿੱਤਾ ਹੈ। ਪਹਿਲੇ ਮੈਂ ਹੰਕਾਰੀ ਭਿਖਾਰੀ ਸਾਂ ਪਰ ਅੱਜ ਤੋਂ ਲੁਟਣਾ ਵੀ ਗਿਆ ਤੇ ਮੰਗਣਾ ਵੀ ਗਿਆ। ਮੈਂ ਤੇਰੇ ਨਾਲ ਵਾਅਦਾ ਕਰਦਾ ਹਾਂ ਕਿ ਅੱਜ ਤੋਂ ਬਾਅਦ ਨਾ ਕਿਸੇ ਮਨੁੱਖ ਕੋਲੋਂ ਮੰਗਾਂਗਾ ਅਤੇ ਨਾ ਹੀ ਕਿਸੇ ਮਨੁੱਖ ਨੂੰ ਲੁਟਾਂਗਾ। ਫਿਰ ਮਨੁੱਖਾਂ ਦੇ ਦਾਇਰੇ ਵਿਚ ਤੂੰ ਵੀ ਆ ਜਾਂਦਾ ਹੈਂ। ਮੈਂ ਤੇਰੇ ਤੋਂ ਹੀ ਆਪਣੀ ਸ਼ਰਤ ਸ਼ੁਰੂ ਕਰਦਾ ਹਾਂ। ਮੈਂ ਵੇਖਿਆ ਹੈ ਕਿ ਤੈਨੂੰ ਮੰਗ ਕੇ ਵੀ ਮੇਰਾ ਮਨ ਨਹੀਂ ਰੱਜਿਆ। ਜਦੋਂ ਤੂੰ ਕਿਹਾ ਕਿ ਮੈਂ ਸਭ ਕੁਛ ਦਿੱਤਾ ਤਾਂ ਇਕ ਪਲ ਲਈ ਧਿਆਨ ਆਇਆ ਸੀ ਇਹੋ ਜਿਹੇ ਪੰਜ ਦਸ ਰਾਜੇ ਹੋਰ ਮੰਗ ਲਵਾਂ ਤਾਂ ਰਾਜ ਕਿੱਡਾ ਵੱਡਾ ਹੋ ਜਾਵੇਗਾ। ਫਿਰ ਤੁਸੀਂ ਲੁਟੇਰੇ ਦੀ ਨਵੀਂ ਧਾਰਨਾ ਮੇਰੇ ਮਨ ਵਿਚ ਜਗਾ ਦਿੱਤੀ। ਮੈਂ ਤੁਹਾਨੂੰ ਮੰਗ ਕੇ ਭਿਖਾਰੀ ਜਾਂ ਲੁਟੇਰਾ ਨਹੀਂ ਬਣਨਾ ਚਾਹੁੰਦਾ। ਮੈਂ ਜਾਂਦਿਆਂ ਥੋੜ੍ਹੀ ਜਿਹੀ ਭੇਟਾ ਦੇ ਕੇ ਜਾਣਾ ਚਾਹੁੰਦਾ ਹਾਂ। ਉਹ ਮੈਂ ਮੇਰੀ ਦੀ ਭਾਵਨਾ ਦੇ ਕੇ ਜਾਣੀ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਤੁਸੀਂ ਇਸ ਯੋਗ ਹੋ। ਨਾ ਤੁਸੀਂ ਲੁਟੇਰੇ ਹੋ ਨਾ ਹੀ ਬੰਦਿਆਂ ਦੇ ਭਿਖਾਰੀ ਹੋ।

ਤੁਸੀਂ ਰਾਜ ਜੋਗੀ ਹੋ, ਮੇਰਾ ਪ੍ਰਣਾਮ ਸਵੀਕਾਰ ਕਰਨਾ।

ਜਿਹੜਾ ਮਨੁੱਖ ਦਾਅਵੇ ਨਾਲ ਜੀਉਂਦਾ ਹੈ ਉਹ ਹੰਕਾਰੀ ਹੈ। ਉਹ ਕੰਗਾਲ ਹੈ। ਜੇ ਕਬੀਰ ਸਾਹਿਬ ਨੇ ਇਹ ਬਚਨ ਕਿਹਾ ਹੈ ਤਾਂ ਇਸ ਵਿਚ ਸਚਿਆਈ ਹੈ :—

**ਕਬੀਰ, ਦਾਵੈ ਦਾਝਨੁ ਹੋਤੁ ਹੈ, ਨਿਰਦਾਵੈ ਰਹੈ ਨਿਸ਼ੰਕ॥**
**ਜੋ ਜਨ ਨਿਰਦਾਵੈ ਰਹੈ, ਸੋ ਗਨੈ ਇੰਦ੍ਰ ਸੋ ਰੰਕ॥ ੧੬੯॥**

(ਪੰਨਾ ੧੩੭੩)

ਜਿਸ ਮਨੁੱਖ ਨੇ ਦਾਅਵਾ ਛੱਡ ਦਿੱਤਾ ਹੈ ਉਸ ਵਾਸਤੇ ਰਾਜਾ ਇੰਦ੍ਰ ਤੇ ਕੰਗਾਲ ਦੋਵੇਂ ਸਮਾਨ ਹਨ।

ਅਜਿਹਾ ਧਨ ਕੰਗਾਲ ਕੋਲ ਨਹੀਂ ਕਿ ਤ੍ਰਿਪਤ ਹੋ ਸਕੇ ਪਰ ਕੰਗਾਲ ਦਾ ਫਿਰ ਵੀ ਇਕ ਭਰਮ ਬਚਿਆ ਹੈ ਕਿ ਜੇ ਕਦੀ ਧਨ ਆ ਗਿਆ ਤਾਂ ਮੈਂ ਸੁਖੀ ਹੋ ਜਾਵਾਂਗਾ, ਪਰ ਇੰਦ੍ਰ ਦਾ ਤਾਂ ਉਹ ਭਰਮ ਵੀ ਨਹੀਂ ਬਚਿਆ। ਜੋ ਕੁਝ ਕੋਲ ਹੈ ਉਸਨੇ ਤ੍ਰਿਪਤ ਨਹੀਂ ਕੀਤਾ। ਪਰਾਏ ਘਰ ਚੋਰੀ ਗਿਆ, ਪਰਾਈ ਇਸਤਰੀ ਨਾਲ ਧੋਖਾ ਕਰਕੇ ਵੀ ਕੀ ਮਨ ਤ੍ਰਿਪਤ ਹੋਇਆ ਹੈ? ਨਹੀਂ, ਮਨ ਤ੍ਰਿਪਤ ਨਹੀਂ ਹੋਇਆ। ਪਹਿਲੇ ਨਾਲੋਂ ਵੀ ਦੁੱਖੀ ਹੋਇਆ ਹੈ।

ਸਤਿਗੁਰਾਂ ਦਾ ਵਾਕ ਹੈ :—

**ਸਹੰਸਰ ਦਾਨ ਦੇ ਇੰਦ੍ਰ ਰੋਆਇਆ॥**

ਹੰਕਾਰੀ ਭੁੱਖਾ ਹੁੰਦਾ ਹੈ, ਦੁੱਖੀ ਹੁੰਦਾ ਹੈ, ਹੰਕਾਰ ਦੀ ਦੌੜ ਮ੍ਰਿਗ ਤ੍ਰਿਸ਼ਨਾ ਦੀ ਦੌੜ ਹੈ। ਹੰਕਾਰੀ ਰੱਬ ਦਾ ਸ਼ਰੀਕ ਬਣਨਾ ਚਾਹੁੰਦਾ ਹੈ। ਰੱਬ ਦਾ ਸ਼ਰੀਕ ਬਣ ਕੇ ਅੱਜ ਤੱਕ ਕੋਈ ਸੁਖੀ ਹੋਇਆ ਹੈ? ਕੁਦਰਤ ਦਾ ਅਟੱਲ ਨਿਯਮ ਹੈ ਕਿ ਪਾਣੀ ਦਾ ਬੁਲਬੁਲਾ ਪਾਣੀ ਤੋਂ ਵੱਖ ਹੋ ਕੇ ਹਸਤੀ ਕਾਇਮ ਨਹੀਂ ਰੱਖ ਸਕੇਗਾ। ਇਸੇ ਤਰ੍ਹਾਂ ਇਹ ਜੀਵ ਭਰਮ ਪਾਲ ਸਕਦਾ ਹੈ ਕਿ ਮੈਂ ਹਾਂ, ਪਰ ਇਹ ਵੱਖ ਨਹੀਂ ਹੋ ਸਕਦਾ। ਉਸ ਪਰਮ ਸੱਤ ਤੋਂ ਬਿਨਾਂ ਇਸ ਦੀ ਵੱਖਰੀ ਹੋਂਦ ਬਚੇਗੀ ਕਿਵੇਂ?

ਕਵੀ ਰਹੀਮ ਨੇ ਬੜਾ ਸੁੰਦਰ ਕਿਹਾ ਹੈ :—

**ਰਹਿਮਨ ਗਲੀ ਅਤਿ ਸਾਂਕਰੀ ਦੋਨੋ ਨਾ ਠਹਿਰਾਇ।**
**ਹਰਿ ਬਸੈ ਤੌਂ ਆਪ ਨਹਿ, ਆਪ ਬਸੈ ਤੌਂ ਹਰਿ ਨਾਹਿ।**

ਮੈਂ ਦੇ ਹੰਕਾਰ ਨੂੰ, ਵੱਖਰੀ ਹਸਤੀ ਨੂੰ ਉਸ ਦਰਗਾਹ ਵਿਚ ਕੋਈ ਥਾਂ ਨਹੀਂ। ਕਬੀਰ ਸਾਹਿਬ ਫ਼ਰਮਾਉਂਦੇ ਹਨ ਕਿ ਮਨ ਹਉਮੈ ਕਰਕੇ ਹਾਥੀ ਬਣਿਆ ਪਿਆ ਹੈ, ਮੁਕਤੀ ਦਾ ਦੁਆਰਾ ਬਹੁਤ ਸੌੜਾ ਹੈ। ਰਾਈ ਤੋਂ ਵੀ ਦਸਵਾਂ ਹਿੱਸਾ ਹੈ। ਇਥੋਂ ਹਾਥੀ ਕਿਵੇਂ ਗੁਜ਼ਰੇਗਾ?

**ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਵੈਂ ਭਾਇ॥**
**ਮਨ ਤਉ ਮੈਗਲੁ ਹੋਇ ਰਹਿਓ, ਨਿਕਸੋ ਕਿਉ ਕੈ ਜਾਇ॥**

(ਪੰਨਾ ੧੩੬੭)

ਗੁਰੂ ਕਿਰਪਾ ਕਰਕੇ ਜਦੋਂ ਸਿਖਦੇ ਮਨ ਨੂੰ ਨੀਵਾਂ ਤੇ ਮਤ ਨੂੰ ਉੱਚੀ ਕਰ ਦੇਂਦਾ ਹੈ ਤਾਂ ਹਉਮੈਂ ਮੁਕ ਜਾਂਦੀ ਹੈ। ਮੁਕਤ ਦੁਆਰੇ ਰਾਹੀਂ ਆਉਣਾ ਜਾਣਾ ਸੌਖਾ ਹੋ ਜਾਂਦਾ ਹੈ।

**ਕਬੀਰ ਅਜਿਹਾ ਸਤਿਗੁਰ ਜੇ ਮਿਲੈ ਤੁਠਾ ਕਰੇ ਪਸਾਉ॥**
**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥**

(ਪੰਨਾ ੧੩੬੭)

ਸਤਿਗੁਰੂ ਅਮਰਦਾਸ ਜੀ ਇਨ੍ਹਾਂ ਸਲੋਕਾਂ ਦੀ ਵਿਆਖਿਆ ਬੜੀ ਸੁੰਦਰ ਕਰਦੇ ਹਨ :—

**ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨਾ ਹੋਇ ਸੁ ਜਾਇ॥**
**ਹਉਮੈ ਮਨੁ ਅਸਥੂਲ ਹੈ, ਕਿਉ ਕਰਿ ਵਿਚੁ ਦੇ ਜਾਇ॥**
**ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ॥**
**ਇਹ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ॥**

(ਗੂਜਰੀ ਕੀ ਵਾਰ, ਸਲੋਕ ਮਹਲਾ ੩, ਪੰਨਾ ੫੦੯)

ਮਨੁੱਖ ਪਰਮਾਤਮਾ ਪਾਸ ਜਾਣਾ ਚਾਹੁੰਦਾ ਹੈ ਪਰ ਆਪਣੇ ਹੰਕਾਰ ਦੀ ਗਠੜੀ ਨਾਲ ਲੈ ਕੇ ਜਾਣਾ ਚਾਹੁੰਦਾ ਹੈ। ਪਰਮਾਤਮਾ ਦੇ ਦਰ 'ਤੇ ਉਹ ਗਠੜੀ ਜਾ ਨਹੀਂ ਸਕਦੀ ਭਾਵ ਇਹ ਕਿ ਰੱਬ ਦੇ ਦਰ ਬੰਦਾ ਆਪਣੀ ਕੁਝ ਹਸਤੀ, ਕੁਝ ਮਾਲਕੀ, ਕੁਝ ਸਾਹਿਬੀ ਲੈ ਕੇ ਜਾਣਾ ਚਾਹੁੰਦਾ ਹੈ। ਧਾਰਮਿਕ ਅਸਥਾਨਾਂ 'ਤੇ ਅਸੀਂ ਅਰਦਾਸਾਂ ਸੁਣਦੇ ਹਾਂ ਤੇ ਹੈਰਾਨਗੀ ਹੁੰਦੀ ਹੈ ਜਿਵੇਂ ਵੱਡੇ-ਵੱਡੇ ਖ਼ਿਤਾਬ ਰੁਤਬੇ ਬੰਦਿਆਂ ਨਾਲ ਜੋੜ ਕੇ ਅਰਦਾਸ ਹੁੰਦੀ ਹੈ, ਤੇ ਧਿਆਨ ਆਉਂਦਾ ਹੈ ਕਿ ਸਾਹਿਬ ਤੇ ਮਾਲਕ ਅਰਦਾਸ ਕਰਨ ਵਾਲਾ ਹੈ ਕਿ ਸੁਣਨ ਵਾਲਾ ਹੈ। ਰੱਬ ਦੇ ਘਰ ਇਹ ਪੰਡ ਨਹੀਂ ਜਾ ਸਕਦੀ। ਇਸ ਪੰਡ ਵਿਚ ਜਾਤ ਹੈ, ਖ਼ਾਨਦਾਨ ਹੈ, ਧਨ ਹੈ, ਮਾਲਕੀ ਹੈ। ਪਰਮਾਤਮਾ ਕਹਿੰਦਾ ਹੈ ਮੇਰੇ ਵਰਗਾ ਸੂਖਮ ਹੋ ਕੇ ਆ। ਪਰ ਮਨੁੱਖ ਦੀ ਸਮਝ ਵਿਚ ਇਹ ਗੱਲ ਆਉਂਦੀ ਨਹੀਂ। ਪਰਮਾਤਮਾ ਤੇ ਹੰਕਾਰੀ ਦਾ ਮੇਲ ਹੁੰਦਾ ਨਹੀਂ।

**ਹਰਿ ਜੀਉ ਅਹੰਕਾਰ ਨ ਭਾਵਈ ਵੇਦ ਕੂਕਿ ਸੁਣਾਵਹਿ॥**
**ਅਹੰਕਾਰ ਮੁਇ ਸੇ ਵਿਗੁਤੀ ਗਏ ਮਰਿ ਜਨਮਹਿ ਫਿਰ ਆਵਹਿ॥**

(ਸਲੋਕ ਮਹਲਾ ੩, ਪੰਨਾ ੧੦੮੯)

ਪਰਮਾਤਮਾ ਦੇ ਦਰਸ਼ਨ ਵਿਚ ਹੰਕਾਰ ਖ਼ੁਦ ਹੀ ਤਾਂ ਰੋਕ ਹੈ। ਖ਼ੁਦੀ ਮਿੱਟ ਜਾਏ ਤਾਂ ਬੰਦਾ ਪਰਮਾਤਮਾ ਵਿਚ ਲੀਨ ਹੋ ਜਾਏ।

**ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥**
**ਨਾਨਕ ਦ੍ਰਿਸਟੀ ਆਇਆ ਉਸਤਤਿ ਕਰਣੈ ਜੋਗ॥**

(ਪੰਨਾ ੨੬੦)

ਹੰਕਾਰੀ ਮਨੁੱਖ ਚਾਹੁੰਦਾ ਹੈ ਸੰਸਾਰ ਦਾ ਸਾਰਾ ਕਾਰੋਬਾਰ ਮੈਂ ਹੀ ਸਾਂਭ ਲਵਾਂ।

ਪਰ ਇਸਦਾ ਇਕ ਵੀ ਕਾਰਜ ਸਿਰੇ ਨਹੀਂ ਚੜ੍ਹਦਾ। ਉਹ ਕਾਰਜ ਹੈ ਮਨ ਦੀ ਤ੍ਰਿਪਤੀ, ਉਹ ਨਹੀਂ ਹੁੰਦੀ। ਇਹ ਆਖ਼ਿਰ ਜਿੱਤ ਕੇ ਵੀ ਹਾਰ ਜਾਂਦਾ ਹੈ। ਇਕ ਵਾਰ ਨਹੀਂ ਹਜ਼ਾਰ ਵਾਰ ਅਸਫ਼ਲ ਹੁੰਦਾ ਹੈ ਪਰ ਹੰਕਾਰੀ ਨੂੰ ਰਸਤਾ ਵੀ ਕੋਈ ਨਹੀਂ ਮਿਲਦਾ। ਹੰਕਾਰੀ ਦਾ ਹੱਥ ਇੰਨਾ ਬੇਬਰਕਤਾ ਹੁੰਦਾ ਹੈ ਕਿ ਜੇ ਸੋਨੇ ਨੂੰ ਹੱਥ ਪਾਉਂਦਾ ਹੈ ਤਾਂ ਉਹ ਵੀ ਖੇਹ ਹੋ ਜਾਂਦਾ ਹੈ।

**ਜੇ ਸੁਇਨੇ ਨੋ ਓਹੁ ਹਥੁ ਪਾਏ**
**ਤਾ ਖੇਹੂ ਸੇਤੀ ਰਲਿ ਗਇਆ॥**

(ਸਲੋਕ ਮਹਲਾ ੪, ਪੰਨਾ ੩੦੭)

ਮੈਂ-ਮੈਂ ਮੇਰੀ-ਮੇਰੀ ਕਰਦਿਆਂ ਕੋਈ ਕੰਮ ਸਿਰੇ ਨਹੀਂ ਚੜ੍ਹਦਾ, ਪਰ ਜਦੋਂ ਮੈਂ-ਮੇਰੀ ਮੁੱਕ ਜਾਂਦੀ ਹੈ ਤਾਂ ਪਰਮਾਤਮਾ ਆਪ ਆ ਕੇ ਇਸਦੇ ਸਾਰੇ ਕਾਰਜ ਸੁਆਰਦਾ ਹੈ।

**ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥**
**ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਲਗੁ ਕਾਜੁ ਸਵਾਰਹਿ ਆਇ॥**

(ਪੰਨਾ ੧੧੬੦)

ਕਬੀਰ ਸਾਹਿਬ ਜੀ ਦੇ ਜੀਵਨ ਬ੍ਰਿਤਾਂਤ ਵਿਚ ਇਕ ਸਾਖੀ ਹੈ ਕਿ ਕਾਂਸ਼ੀ ਦੇ ਬ੍ਰਾਹਮਣਾਂ ਨੇ ਸਾਰੇ ਸ਼ਹਿਰ ਵਿਚ ਕਹਿ ਦਿੱਤਾ ਕਿ ਕਬੀਰ ਸਾਹਿਬ ਦੇ ਭੰਡਾਰਾ ਹੈ। ਸਾਰੇ ਕਬੀਰ ਸਾਹਿਬ ਦੇ ਘਰ ਭੋਜਨ ਪਾਉ। ਕਬੀਰ ਸਾਹਿਬ ਘਰੋਂ ਬਾਹਰ ਸਨ। ਲੋਕ ਆਉਣੇ ਸ਼ੁਰੂ ਹੋ ਗਏ। ਕਬੀਰ ਦੇ ਪ੍ਰਭੂ ਆ ਗਏ। ਸਾਰੇ ਆਏ ਮਨੁੱਖਾਂ ਨੂੰ ਤ੍ਰਿਪਤ ਕਰ ਦਿੱਤਾ। ਕਬੀਰ ਘਰ ਨੂੰ ਆ ਰਹੇ ਸਨ, ਲੋਕ ਘਰੋਂ ਜਾ ਰਹੇ ਸਨ ਤੇ ਕਹਿ ਰਹੇ ਸਨ—ਧੰਨ ਕਬੀਰ ਤੇ ਧੰਨ ਕਬੀਰ ਦਾ ਭੰਡਾਰਾ। ਕਬੀਰ ਸਾਹਿਬ ਨੇ ਕਿਹਾ, ਮੈਂ ਤਾਂ ਘਰੋਂ ਬਾਹਰ ਸਾਂ, ਮੈਂ ਕੁਝ ਨਹੀਂ ਕੀਤਾ, ਇਹ ਪਰਮਾਤਮਾ ਨੇ ਕੀਤਾ ਹੋਵੇਗਾ।

**ਕਬੀਰ ਨ ਹਮ ਕੀਆ ਨਾ ਕਰਹਿਗੇ ਨਾ ਕਰਿ ਸਕੈ ਸਰੀਰ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਉ ਕਬੀਰੁ ਕਬੀਰੁ॥**

(ਪੰਨਾ ੧੩੬੭)

ਭਗਤ ਜੈਦੇਵ ਜੀ ਬਾਰੇ ਐਸਾ ਲਿਖਿਆ ਮਿਲਦਾ ਹੈ ਕਿ ਗੀਤ ਗੋਵਿੰਦ ਗ੍ਰੰਥ ਦਾ ਇਕ ਪਦਾ ਪੂਰਾ ਨਹੀਂ ਸੀ ਹੋ ਰਿਹਾ। ਭਗਤ ਜੀ ਪ੍ਰੇਸ਼ਾਨ ਸਨ। ਇਕ ਦਿਨ ਨਦੀ ਦੇ ਕਿਨਾਰੇ ਇਸ਼ਨਾਨ ਕਰਨ ਗਏ ਸਨ ਤਾਂ ਵਾਪਸ ਆ ਕੇ ਵੇਖਿਆ ਤਾਂ ਉਹ ਪਦਾ ਪੂਰਾ ਸੀ। ਪਤਨੀ ਨੂੰ ਪੁੱਛਿਆ ਇਹ ਪਦਾ ਕਿਸ ਨੇ ਲਿਖਿਆ ਹੈ। ਪਤਨੀ ਨੇ ਕਿਹਾ, ਸੁਆਮੀ ਜੀ ਤੁਸੀਂ ਹੀ ਹੁਣੇ ਲਿਖ ਕੇ ਗਏ ਹੋ। ਉਹ ਕਹਿਣ ਲੱਗਾ ਮੈਂ ਨਹੀਂ ਲਿਖਿਆ। ਇਹ ਮੇਰੇ ਰੂਪ ਵਿਚ ਪ੍ਰਮਾਤਮਾ ਆ ਕੇ ਸਾਡਾ ਕੰਮ ਕਰ ਗਿਆ ਹੈ।

ਤਾਰਾ ਰਾਣੀ ਕੀਰਤਨ ਸੁਣਨ ਜਾਂਦੀ ਸੀ। ਪਤੀ ਪਿਛੋਂ ਚੋਰੀ ਜਾ ਕੇ ਇਕ ਖੜਾਂਵ ਚੁੱਕ ਲਿਆਇਆ ਸੀ। ਸੰਗਤ ਦੇ ਅਰਦਾਸ ਕਰਨ 'ਤੇ ਪ੍ਰਮਾਤਮਾ ਨੇ ਖੜਾਵਾਂ ਦੀ ਜੋੜੀ ਮੇਲ ਦਿੱਤੀ। ਭਗਤ ਨਾਮਦੇਵ ਦੀ ਛਪਰੀ ਰਾਤੋ ਰਾਤ ਪ੍ਰਮਾਤਮਾ ਨੇ ਬਣਾ ਦਿੱਤੀ। ਐਸੀਆਂ ਬੇਅੰਤ ਕਥਾਵਾਂ ਹਨ ਕਿ ਉਹ ਭਗਤਾਂ ਦੇ ਕਾਰਜ ਅਚਨਚੇਤ ਹੀ ਕਰ ਜਾਂਦਾ ਹੈ।

**ਅਚਿੰਤ ਕੰਮ ਕਰਹਿ ਪ੍ਰਭ ਤਿਨਕੇ ਜਿਨ ਹਰਿ ਕਾ ਨਾਮੁ ਪਿਆਰਾ॥**
**ਗੁਰ ਪ੍ਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਨਹਾਰਾ॥**

(ਸੋਰਠਿ ਮ: ੩, ਪੰਨਾ ੬੩੮)

ਨਿਰ ਹੰਕਾਰੀ ਹੋਇਆਂ ਹੀ ਹਿਰਦਾ ਨਾਮ ਨਾਲ ਭਰਪੂਰ ਹੋ ਜਾਂਦਾ ਹੈ। ਅਜਿਹਾ ਹਿਰਦਾ ਪਰਮਾਤਮਾ ਲੱਭਦਾ ਹੈ। ਅਜਿਹੇ ਹਿਰਦੇ ਵਿਚ ਪਰਮਾਤਮਾ ਡੇਰਾ ਲਾਉਂਦਾ ਹੈ, ਅਜਿਹੇ ਹਿਰਦੇ ਵਿਚ ਸਤਿਗੁਰੂ ਬੈਠਦਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਆਪਣਾ ਵਾਸਾ ਕੱਸਦਿਆਂ ਦੋ ਥਾਵਾਂ ਦੱਸੀਆਂ ਹਨ :—

**ਬਾਬਾ ਮੜੀ ਨਾ ਗੋਰ, ਗੁਰ ਅੰਗਦ ਕੇ ਹੀਯੇ ਮਹਿ।**
**ਪੁਨ ਸਤਸੰਗਤ ਔਰ ਨਿਸਦਿਨ ਬਸਥੋ ਮੈ ਕਰੋਂ।**

ਕਿਸੇ ਕੁਚੱਜੀ ਔਰਤ ਨੇ ਮੱਥੇ ਉੱਤੇ, ਮੂੰਹ ਉੱਤੇ, ਹੱਥਾਂ ਪੈਰਾਂ 'ਤੇ ਅੰਜਨ ਸੁਰਮਾ ਲਾਇਆ ਹੋਵੇ ਤਾਂ ਬਹੁਤ ਬੁਰਾ ਲੱਗੇਗਾ। ਹਰ ਕੋਈ ਪੁੱਛੇਗਾ ਕਿ ਤੂੰ ਹੱਥ ਪੈਰ ਮੂੰਹ ਕਿਉਂ ਕਾਲਾ ਕੀਤਾ ਹੈ। ਪਰ ਇਹ ਕੋਈ ਨਹੀਂ ਕਹਿੰਦਾ ਕਿ ਤੂੰ ਅੱਖਾਂ ਕਿਉਂ ਕਾਲੀਆਂ ਕੀਤੀਆਂ ਹਨ। ਅੱਖਾਂ ਵਿਚ ਅੰਜਨ ਸ਼ਿੰਗਾਰ ਹੈ। ਜਿਨ੍ਹਾਂ ਨੂੰ ਗੁਰੂ ਨੇ ਜੁਗਤੀ ਦੱਸ ਦਿੱਤੀ ਹੈ ਉਨ੍ਹਾਂ ਨੇ ਅੰਜਨ ਵਿਚ ਹੀ ਨਿਰੰਜਨ ਪਾ ਲਿਆ ਹੈ, ਰਹਿੰਦੇ ਸੰਸਾਰ ਵਿਚ ਹਨ ਪਰ ਹੰਕਾਰੀ ਬਣ ਕੇ ਨਹੀਂ। ਹੰਕਾਰ ਛੱਡ ਕੇ ਨਿਮਾਣੇ ਨਿਤਾਣੇ ਹੋ ਕੇ ਸ਼ਰਨ ਵਿਚ ਰਹਿੰਦੇ ਹਨ। ਫਿਰ ਸੰਸਾਰ ਅੰਜਨ ਉਨ੍ਹਾਂ ਦਾ ਸ਼ਿੰਗਾਰ ਬਣਦਾ ਹੈ। ਅੰਜਨ ਵਿਚ ਨਿਰੰਜਨ ਦੀ ਪ੍ਰਾਪਤੀ ਹੁੰਦੀ ਹੈ।



7

# ਕਾਮ ਕਾਮਣੀ

ਮਨੁੱਖਾ ਜੀਵਨ ਵਿਚ ਜਿੰਨੇ ਦੁੱਖ ਹਨ, ਜੇਕਰ ਉਨ੍ਹਾਂ ਦੁੱਖਾਂ ਦਾ ਕਾਰਨ ਲੱਭੀਏ ਤਾਂ ਬਹੁਤ ਸਾਰੇ ਦੁੱਖ ਇਸਤ੍ਰੀ ਤੇ ਪੁਰਸ਼ ਦੀ ਅਣਬਣੀ ਕਾਰਨ ਹਨ। ਮੈਂ ਅਜਿਹਾ ਸੁਣਿਆ ਹੈ ਕਿ ਇਕ ਨੌਜੁਆਨ ਕਹਿ ਰਿਹਾ ਸੀ, ਹੇ ਪ੍ਰਮਾਤਮਾ, ਜੇ ਤੂੰ ਮਿਹਰ ਕਰੇਂ ਤਾਂ ਇਹ ਜੋ ਸਾਹਮਣੇ ਇਸਤ੍ਰੀ ਆ ਰਹੀ ਹੈ, ਅਜਿਹੀ ਸੁੰਦਰ ਇਸਤ੍ਰੀ ਮੈਨੂੰ ਦੇਵੀਂ ਤਾਂ ਕਿ ਮੇਰਾ ਜੀਵਨ ਸਵਰਗ ਬਣ ਜਾਵੇ। ਮੈਂ ਸਦਾ ਹੀ ਸੁਖੀ ਰਹਾਂ, ਪ੍ਰਸੰਨ ਰਹਾਂ। ਅਜਿਹੀ ਇਸਤ੍ਰੀ ਦੇ ਘਰ ਵਿਚ ਹੁੰਦਿਆਂ ਘਰ ਸਵਰਗ ਬਣਿਆ ਰਹੇਗਾ।

ਅਜਿਹੀ ਪ੍ਰਾਰਥਨਾ ਤਾਂ ਲੋਕ ਖਾਮੋਸ਼ੀ ਵਿਚ ਕਰਦੇ ਹਨ ਪਰ ਇਸ ਨੇ ਤਾਂ ਉੱਚੀ ਕਰ ਦਿੱਤੀ। ਮਾਇਆ ਦਾ ਧਿਆਨ ਸਾਹਮਣੇ ਸੀ, ਇਸਨੇ ਪਿੱਛੇ ਨਹੀਂ ਵੇਖਿਆ। ਇਸਦੇ ਪਿੱਛੇ ਇਕ ਮਨੁੱਖ ਆ ਰਿਹਾ ਸੀ ਉਸਨੇ ਇਸਦੇ ਮੋਢੇ 'ਤੇ ਹੱਥ ਰੱਖ ਦਿੱਤਾ ਤੇ ਸਜਲ ਅੱਖਾਂ ਨਾਲ ਕਿਹਾ, ਮੇਰੇ ਵੀਰ, ਮੈਨੂੰ ਤੇਰੇ 'ਤੇ ਰਹਿਮ ਆ ਗਿਆ ਹੈ। ਇਹ ਪ੍ਰਾਰਥਨਾ ਨਾ ਕਰ, ਇਹ ਕਦੀ ਮੈਂ ਵੀ ਕੀਤੀ ਸੀ, ਏਸ ਇਸਤ੍ਰੀ ਵਾਸਤੇ ਹੀ ਕੀਤੀ ਸੀ। ਰੱਬ ਨੇ ਮੇਰੀ ਸੁਣ ਲਈ। ਇਹ ਇਸਤ੍ਰੀ ਮੇਰੀ ਇਸਤ੍ਰੀ ਹੈ। ਮੇਰਾ ਜੀਵਨ ਅੱਜ ਨਰਕ ਹੈ। ਸਿਰਫ਼ ਇਸ ਇਸਤ੍ਰੀ ਦੇ ਕਾਰਨ ਮੈਂ ਅੱਜ ਨਾ ਜਿਉਂਦਿਆਂ ਵਿਚ ਹਾਂ ਨਾ ਮਰਿਆਂ ਵਿਚ ਹਾਂ। ਮੈਂ ਕਈ ਵਾਰ ਖ਼ੁਦਕੁਸ਼ੀ (ਆਤਮਘਾਤ) ਕਰਨ ਲਈ ਸੋਚਦਾ ਹਾਂ। ਮੈਂ ਤੇਰੇ ਪਿੱਛੇ ਪ੍ਰਾਰਥਨਾ ਕਰ ਰਿਹਾ ਸਾਂ, ਹੇ ਪ੍ਰਮਾਤਮਾ! ਇਸਦੀ ਪ੍ਰਾਰਥਨਾ ਨਾ ਪ੍ਰਵਾਨ ਕਰਨੀ। ਜਿਸ ਨਰਕ ਵਿਚ ਮੈਂ ਪਿਆ ਹਾਂ ਇਸ ਨੂੰ ਬਚਾ ਲਵੀਂ।

ਜੇਕਰ ਉਸ ਇਸਤ੍ਰੀ ਨੂੰ ਪੁੱਛਿਆ ਜਾਂਦਾ ਤਾਂ ਉਹ ਕਹਿੰਦੀ ਕਿ ਇਸ ਪਤੀ ਦੇ ਕਾਰਨ ਮੈਂ ਕਿੰਨੀ ਦੁੱਖੀ ਹਾਂ, ਮੇਰਾ ਜੀਵਨ ਨਰਕ ਹੈ। ਪਤਾ ਨਹੀਂ ਉਸ ਨੌਜੁਆਨ ਨੇ ਉਸ ਇਸਤ੍ਰੀ ਨੂੰ ਪੁੱਛਿਆ ਹੈ ਕਿ ਨਹੀਂ।

ਸੰਸਾਰ ਵਿਚ ਪਤੀ ਪਤਨੀ ਕਿੰਨੇ ਕੁ ਖ਼ੁਸ਼ ਹਨ, ਇਹ ਤਾਂ ਜੋ ਜੋੜੇ ਸਾਡੇ ਲਈ ਆਦਰਸ਼ ਹਨ ਉਸ ਜੀਵਨ ਤੱਕੜੀ 'ਤੇ ਹੀ ਖ਼ੁਸ਼ੀ ਗ਼ਮੀ ਨੂੰ ਤੋਲਣਾ ਪਵੇਗਾ। ਕੀ ਰਾਮ ਤੇ ਸੀਤਾ ਖ਼ੁਸ਼ ਸਨ, ਪ੍ਰਸੰਨ ਸਨ ? ਸੀਤਾ ਦਾ ਬਨਵਾਸ ਤੇ ਅਗਨੀ ਪ੍ਰੀਖਿਆ ਅਜਿਹੇ ਪ੍ਰਸ਼ਨ ਹਨ ਜਿਨ੍ਹਾਂ ਦਾ ਕੋਈ ਉੱਤਰ ਨਹੀਂ। ਜੇ ਬੰਦਾ ਇਸਤ੍ਰੀ ਦੇ ਸੰਗ ਵਿਚ ਵੀ ਸੁਖੀ ਨਹੀਂ, ਛੱਡ ਕੇ ਵੀ ਸੁਖੀ ਨਹੀਂ। ਫਿਰ ਕੀ ਇਸਤ੍ਰੀ ਸਿਰਜਣੀ

ਰੱਬ ਦੀ ਗ਼ਲਤੀ ਹੈ? ਨਹੀਂ, ਰੱਬ ਗ਼ਲਤੀ ਨਹੀਂ ਕਰਦਾ। ਭਾਈ ਗੁਰਦਾਸ ਜੀ ਕਹਿੰਦੇ ਹਨ, ਮਨੁੱਖ ਨੇ ਇਸਤ੍ਰੀ ਨੂੰ ਸਮਝਿਆ ਹੀ ਨਹੀਂ, ਉਹ ਸਮਝ ਕੀ ਹੈ?

ਭਾਈ ਗੁਰਦਾਸ ਜੀ ਗੁਰਮੁਖ ਇਸਤਰੀ ਜੋ ਗੁਰਸਿਖ ਵਾਸਤੇ ਮੋਖ ਦੁਆਰੀ ਹੈ। ਜੋ ਜੀਵਨ ਦੀ ਸਫ਼ਲਤਾ ਵਾਸਤੇ ਜੀਵਨ ਦਾ ਅੱਧ ਹੈ। ਅਰਧ ਸਰੀਰੀ ਹੈ। ਜਿਸ ਬਿਨਾਂ ਮਨੁੱਖ ਦਾ ਜੀਵਨ ਅਧੂਰਾ ਹੈ, ਅੱਧਾ ਹੈ। ਉਸ ਇਸਤਰੀ ਦੀ ਮਹਿਮਾ ਲਿਖਦੇ ਹਨ :—

ਪੇਕਿਆਂ ਦੇ ਘਰ ਵਿਚੋਂ ਜੋ ਲਾਡਲੀ ਤੇ ਮਾਤਾ-ਪਿਤਾ ਦੀ ਬਹੁਤ ਪਿਆਰੀ ਹੁੰਦੀ ਹੈ। ਭਰਾਵਾਂ ਵਿਚ ਜੋ ਭੈਣ ਹੈ, ਨਾਨਕਿਆਂ ਦੀ ਦੋਹਤਰੀ, ਦਾਦਕਿਆਂ ਦੀ ਪੋਤਰੀ ਭਰਾਵਾਂ ਨਾਨਕਿਆਂ ਦਾਦਕਿਆਂ ਦੀ ਵੀ ਲਾਡਲੀ ਤੇ ਪਿਆਰੀ ਹੈ। ਬੇਅੰਤ ਧਨ ਖ਼ਰਚ ਕਰਕੇ ਵਿਆਹ ਕਰੀਦਾ ਹੈ। ਗਹਿਣਿਆਂ ਦਾ ਖਰਚ, ਸਾਜ਼ੋ-ਸਾਮਾਨ, ਦਾਜ ਦਹੇਜ ਦਾ ਖਰਚ ਕਰੀਦਾ ਹੈ। ਸਹੁਰੇ ਘਰ ਵਿਚ ਸੋਹਾਗਣ ਮੰਨ ਕੇ ਪਰਿਵਾਰ ਦੀ ਕੁਲ ਵਧਾਉਣ ਵਾਸਤੇ ਆਸਰਾ ਟੇਕ ਮੰਨਦੇ ਹਨ। ਜੇ ਘਰ ਨੂੰਹ ਹੀ ਨਹੀਂ ਤਾਂ ਪੋਤਰਾ ਕਿਵੇਂ ਆਵੇਗਾ। ਭਰਤਾ ਦੀ ਸੁਖ ਨਾਲ ਸੇਜ ਮਾਣਦੀ ਹੈ। ਛੱਤੀ ਭੋਜਨ ਤਿਆਰ ਕਰਦੀ ਹੈ, ਸ਼ਿੰਗਾਰ ਕਰਦੀ ਹੈ। ਲੋਕ ਰੀਤ ਵਿਚ ਵੇਦਾਂ ਦੀ ਤਾਲੀਮ ਵਿਚ ਵੀ ਇਸਤਰੀ ਪੁਰਖ ਦਾ ਇਕ ਪਾਸਾ ਹੈ। ਪੁਰਾਤਨ ਚਿਤਰ ਮੂਰਤੀਆਂ ਅਜਿਹੀਆਂ ਹਨ ਜਿਸ ਵਿਚ ਸ਼ਿਵ ਦਾ ਇਕ ਪਾਸਾ ਪੁਰਖ ਦਾ ਹੈ, ਇਕ ਪਾਸਾ ਇਸਤਰੀ ਦਾ ਹੈ।

ਸਤਿਗੁਰੂ ਨਾਨਕ ਦੇਵ ਜੀ ਲਿਖਦੇ ਹਨ :—

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥**

(ਰਾਮਕਲੀ ਮਹਲਾ ੧, ਪੰਨਾ ੮੭੯)

ਨਾਰੀ ਪੁਰਖ ਇਕ ਦੂਸਰੇ ਬਿਨਾਂ ਅਧੂਰੇ ਹਨ।

ਵੇਦਕ ਸਮੇਂ ਵਿਚ ਵੀ ਕੋਈ ਪੁਰਖ ਇਸਤ੍ਰੀ ਦੇ ਬਿਨਾਂ ਯਗ ਨਹੀਂ ਸੀ ਕਰ ਸਕਦਾ। ਇਸਤ੍ਰੀ ਦੀ ਪੂਜਾ ਹੁੰਦੀ ਰਹੀ ਹੈ। ਇਸ ਨੂੰ ਮੋਖ ਦੁਆਰੀ ਮੰਨਿਆ ਗਿਆ ਹੈ।

ਪਰ ਉਹ ਅਜਿਹੀ ਨਾਰੀ ਹੈ ਜੋ ਗੁਰਮੁਖ ਹੈ। ਚਿਤ ਜਿਸਦਾ ਗੁਰਸ਼ਬਦ ਦੁਆਰਾ ਟਿਕਿਆ ਹੈ। ਨਿਹਚਲ ਚਿੱਤ ਹੈ। ਅਜਿਹਾ ਚਿੱਤ ਜੋ :

**ਗੁਰਮੁਖ ਨਿਹਚਲ ਚਿਤ ਨਾ ਹਲੈ ਹਲਿਆ॥**

ਉਸ ਨੂੰ ਸਫ਼ਲਤਾ ਮਿਲੀ ਹੈ। ਅਜਿਹੀ ਗੁਰਮੁਖ ਨਾਰੀ ਹੀ ਸੁਖ ਫਲ ਪ੍ਰਾਪਤ ਕਰਨ ਵਾਲੀ ਮੋਖ ਦੁਆਰੀ ਹੈ।

**ਪੇਵਕੜੇ ਘਰਿ ਲਾਡਲੀ ਮਾਊ ਪੀਉ ਖਰੀ ਪਿਆਰੀ॥**
**ਵਿਚ ਭਰਾਵਾਂ ਭੈਣੜੀ ਨਾਨਕ ਦਾਦਕ ਸਪਰਵਾਰੀ॥**
**ਲਖ ਖਰਚ ਵੀਵਾਹੀਐ ਗਹਣੇ ਦਾਜ ਸਾਜ ਅਤਿ ਭਾਰੀ॥**
**ਸਾਹੁਰੜੈ ਘਰਿ ਮੰਨੀਐ ਸਨਖਤੀ ਪਰਵਾਰ ਸਧਾਰੀ॥**
**ਸੁਖ ਮਾਣੈ ਪਿਰ ਸੇਜੜੀ ਛਤੀਹ ਭੋਜਨ ਸਦਾ ਸੀਗਾਰੀ॥**

**ਲੋਕ ਵੇਦ ਗੁਣੁ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ ॥**
**ਗੁਰਮੁਖਿ ਸੁਖ ਫਲ ਨਿਹਚਉ ਨਾਰੀ ॥**

(ਭਾਈ ਗੁਰਦਾਸ, ਵਾਰ ੫, ਪਉੜੀ ੧੬)

ਗ੍ਰਿਹਸਤ ਧਰਮ ਦੀ ਮਹਿਮਾ ਕਰਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਵੇਂ ਮੱਛੀਆਂ, ਕੱਛੂ, ਬਗਲੇ, ਹੰਸ, ਮੋਤੀ, ਮੂੰਗੇ, ਅੰਮ੍ਰਿਤ ਤੇ ਜ਼ਹਿਰ ਦਾ ਨਿਕਾਸ ਸਮੁੰਦਰ ਤੋਂ ਮੰਨਿਆ ਜਾਂਦਾ ਹੈ। ਜਿਵੇਂ ਜੰਦਰਾ, ਕੁੰਜੀ, ਤਲਵਾਰ, ਸੰਜੋਅ ਅਤੇ ਸ਼ਸਤਰਾਂ ਦੀ ਕਈ ਤਰ੍ਹਾਂ ਦੀ ਰਚਨਾ ਇਕ ਲੋਹੇ ਤੋਂ ਮੰਨੀ ਜਾਂਦੀ ਹੈ। ਜਿਵੇਂ ਮਿੱਟੀ ਤੋਂ ਕਈ ਤਰ੍ਹਾਂ ਦੇ ਭਾਂਡੇ ਬਣਦੇ ਹਨ ਜਿਨ੍ਹਾਂ ਵਿਚ ਦੁੱਧ ਪਾਣੀ ਭੋਜਨ ਤੇ ਔਸ਼ਧੀਆਂ ਪਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਕਈ ਵਰਨ ਭੇਖ ਚਾਰ ਆਸ਼ਰਮ ਸਾਰੇ ਗ੍ਰਿਹਸਤ ਦੀਆਂ ਸ਼ਾਖਾਂ ਜਾਣੀਆਂ ਜਾਂਦੀਆਂ ਹਨ।

**ਜੈਸੇ ਮਛ ਕਛ ਬਗ ਹੰਸ ਮੁਕਤਾ ਪਖਾਣ,**
**ਅੰਮ੍ਰਿਤ ਬਿਖੈ ਪ੍ਰਕਾਸ ਉਦਧਿਕੈ ਜਾਨੀਐ॥**
**ਜੈਸੇ ਤਾਰੋ ਤਾਰੀ ਔ ਆਰਸੀ ਸਨਾਹ ਸ਼ਾਸਤ੍ਰ,**
**ਲੋਹ ਏਕ ਸੈ ਅਨੇਕ ਰਚਨਾ ਬਖਾਨੀਐ॥**
**ਭਾਂਜਨ ਬਬਿਧਿ ਜੈਸੇ ਹੋਤ ਏਕ ਮ੍ਰਿਤਕਾ ਸੈ,**
**ਖੀਰ ਨੀਰ ਬਿੰਜਨਾਦ ਅਉਖਦ ਸਮਾਨੀਐ॥**
**ਤੈਸੇ ਦਰਸ਼ਨ ਬਹੁ ਬਰਨ ਆਸ਼ਰਮ ਧਰਮ,**
**ਸਕਲ ਗ੍ਰਿਸਤ ਕੀ ਸ਼ਾਖਾ ਉਨਮਾਨੀਐ॥ ੩੭੫॥**

ਅੱਗੇ ਚੱਲ ਕੇ ਭਾਈ ਸਾਹਿਬ ਫਿਰ ਲਿਖਦੇ ਹਨ ਕਿ ਜਿਵੇਂ ਸਾਰਾ ਜਗਤ ਸਾਰੀਆਂ ਨਦੀਆਂ ਵਿਚੋਂ ਸਮੁੰਦਰ ਨੂੰ ਵੱਡਾ ਅਤੇ ਪਰਬਤਾਂ ਵਿਚੋਂ ਸਮੁੰਦਰ ਪਹਾੜ ਨੂੰ ਵੱਡਾ ਕਹਿੰਦਾ ਹੈ, ਜਿਵੇਂ ਰੁੱਖਾਂ ਵਿਚੋਂ ਚੰਦਨ ਨੂੰ, ਧਾਤਾਂ ਵਿਚੋਂ ਸੋਨੇ ਨੂੰ ਮਹਾਨ ਮੰਨਿਆ ਜਾਂਦਾ ਹੈ। ਪੰਖੀਆਂ ਵਿਚੋਂ ਹੰਸ ਅਤੇ ਚੌਪਾਇਆਂ ਵਿਚੋਂ ਬੱਬਰ ਸ਼ੇਰ ਨੂੰ ਮਹਾਨ ਮੰਨਿਆ ਜਾਂਦਾ ਹੈ। ਰਾਗਾਂ ਵਿਚੋਂ ਸ੍ਰੀ ਰਾਗ ਅਤੇ ਪੱਥਰਾਂ ਵਿਚੋਂ ਪਾਰਸ ਨੂੰ ਉੱਤਮ ਮੰਨਿਆ ਜਾਂਦਾ ਹੈ। ਗਿਆਨਾਂ ਵਿਚੋਂ ਸਤਿਗੁਰੂ ਦੇ ਗਿਆਨ, ਧਿਆਨਾਂ ਵਿਚੋਂ ਸਤਿਗੁਰੂ ਦਾ ਧਿਆਨ ਉੱਤਮ ਹੈ, ਇਸੇ ਤਰ੍ਹਾਂ ਸਾਰੇ ਧਰਮਾਂ ਵਿਚੋਂ ਗ੍ਰਿਹਸਤ ਧਰਮ ਪ੍ਰਧਾਨ ਹੈ।

**ਜੈਸੇ ਸਰ ਸਰਤਾ ਸਕਲ ਮਹਿ ਸਮੁੰਦ੍ਰ ਬਡੋ,**
ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ।
ਤਰਵਰ ਬਿਖੈ ਜੈਸੇ ਚੰਦਨ ਬਿਰਖ ਬਡੋ,
ਧਾਤਨ ਮਹਿ ਕਨਕ ਅਤਿ ਉਤਮ ਕੈ ਮਾਨ ਹੈ।
ਪੰਛੀਅਨ ਮੈ ਹੰਸ ਮ੍ਰਿਗਰਾਜਨ ਮੈ ਸ਼ਾਰਦੂਲ,
ਰਾਗਨ ਮਹਿ ਸਿਰੀ ਰਾਗ, ਪਾਰਸ ਪਾਖਾਣ ਹੈ।
ਗਿਆਨਨ ਮਹਿ ਗਿਆਨ ਅਰ ਧਿਆਨਨ ਮਹਿ ਧਿਆਨ,
ਗੁਰ, ਸਕਲ ਧਰਮ ਮਹਿ ਗ੍ਰਿਸਤ ਪ੍ਰਧਾਨ ਹੈ। ੩੭੬॥

ਸਾਡੇ ਦੇਸ਼ ਦੇ ਸੰਨਿਆਸੀ ਬਜ਼ੁਰਗਾਂ ਨੇ ਜਿਸ ਗ੍ਰਿਹਸਤ ਨੂੰ ਆਸ਼ਰਮ ਕਿਹਾ ਸੀ, ਭਾਈ ਗੁਰਦਾਸ ਜੀ ਨੇ ਉਸ ਗ੍ਰਿਹਸਤ ਨੂੰ ਆਸ਼ਰਮ ਨਹੀਂ ਕਿਹਾ, ਗ੍ਰਿਹਸਤ ਨੂੰ ਉਨ੍ਹਾਂ ਧਰਮ ਕਿਹਾ ਹੈ। ਆਸ਼ਰਮ ਛੱਡਿਆ ਜਾ ਸਕਦਾ ਹੈ। ਇਸੇ ਲਈ ਬ੍ਰਹਮਚਰਜ ਤੋਂ ਗ੍ਰਿਹਸਤ, ਗ੍ਰਿਹਸਤ ਤੋਂ ਬਾਨ ਪ੍ਰਸਤ, ਬਾਨ ਪ੍ਰਸਤ ਤੋਂ ਸੰਨਿਆਸ ਹੈ ਪਰ ਗ੍ਰਿਹਸਤ ਧਰਮ ਹੈ। ਧਰਮ ਨਿਬਾਹੁਣਾ ਹੈ, ਇਹ ਬਦਲਿਆ ਨਹੀਂ ਜਾ ਸਕਦਾ। ਪਰੰਤੂ ਇਸਤਰੀ ਤੋਂ ਬਿਨਾਂ ਕੋਈ ਗ੍ਰਿਹਸਤੀ ਨਹੀਂ ਹੋ ਸਕਦਾ। ਇਹ ਇਸਤਰੀ ਦੀ ਮਹਿਮਾ ਹੈ।

ਇਕਬਾਲ ਤਾਂ ਇਸਤ੍ਰੀ ਤੋਂ ਬਿਨਾਂ ਜੱਨਤ ਨੂੰ, ਬਹਿਸ਼ਤ ਨੂੰ ਵੀ ਅਧੂਰਾ ਮੰਨਦੇ ਹਨ। ਬੇਸ਼ੱਕ ਸੁੰਦਰ ਬਾਗ਼ ਹੋਣ, ਬਹਿਸ਼ਤ ਵਿਚ ਆਦਮ ਉਦਾਸ ਹੋ ਹੀ ਗਿਆ ਸੀ। ਫਿਰ ਖ਼ੁਦਾ ਨੂੰ ਹਵਾ ਮਾਈ ਦੀ ਸਿਰਜਣਾ ਕਰਨੀ ਪਈ ਸੀ। ਇਕਬਾਲ ਕਹਿੰਦੇ ਹਨ :-

**ਦਿਲੇ ਬੀਨਾਂਦ ਤਲਬ ਬਾਸ਼ਦ, ਆਂਖ ਕਾ ਨੂਰ ਦਿਲ਼ ਕਾ ਨੂਰ ਨਹੀਂ।**
**ਇਲਮ ਮੇ ਲਜ਼ਤ ਭੀ ਹੈ ਸਰੂਰ ਭੀ ਹੈ, ਲੇਕਿਨ ਯੇ ਵੋਹ ਜੱਨਤ ਹੈ ਜਿਸ ਮੇਂ ਹੂਰ ਨਹੀਂ।**

(ਇਕਬਾਲ)

ਦਿਲ ਦੀ ਅੱਖ ਤਾਂ ਪ੍ਰੇਮ ਹੀ ਹੈ। ਜਿਨ੍ਹਾਂ ਨੇ ਇਸਤ੍ਰੀ ਨੂੰ ਸਮਝਿਆ ਹੈ ਉਨ੍ਹਾਂ ਇਸਤ੍ਰੀ ਨੂੰ ਪ੍ਰੇਮ ਦੀ ਮੂਰਤੀ ਕਿਹਾ ਹੈ। ਇਸਦਾ ਵਿਗੜਿਆ ਰੂਪ ਘਿਨਾਉਣਾ ਰੂਪ ਇਸਦੀ ਜ਼ਿੰਮੇਵਾਰੀ ਨਹੀਂ, ਇਹ ਜ਼ਿੰਮੇਵਾਰੀ ਮਨੁੱਖ ਦੀ ਹੈ।

ਇਕ ਫ਼ਾਰਸੀ ਦੇ ਵਿਦਵਾਨ ਕਹਿੰਦੇ ਹਨ ਕਿ ਮੈਂ ਹਿੰਦੁਸਤਾਨੀ ਔਰਤ ਵਰਗੀ ਵਫ਼ਾਦਾਰ ਤੇ ਮਰਦਾਨਗੀ ਵਾਲੀ ਔਰਤ ਕਿਤੇ ਨਹੀਂ ਵੇਖੀ। ਜਗਦੀ ਸ਼ਮ੍ਹਾਂ 'ਤੇ ਤਾਂ ਪ੍ਰਵਾਨਾ ਸੜਦਾ ਹੈ, ਪਰ ਬੁਝੀ, ਸ਼ਮ੍ਹਾਂ 'ਤੇ ਕੋਈ ਪ੍ਰਵਾਨਾ ਨਹੀਂ ਸੜਦਾ ਪਰ ਇਹ ਤਾਂ ਮਰੇ ਪਤੀ, ਜਿਸਦੀ ਜੀਵਨ ਜੋਤ ਬੁਝ ਚੁੱਕੀ ਹੈ, ਉਸ ਨਾਲ ਵੀ ਸੜ ਜਾਂਦੀ ਹੈ।

**ਚੂੰ ਜ਼ਨੇ ਹਿੰਦੀ ਕਸੇ ਮਰਦਾਨਾ ਨੇਸਤ।**
**ਸੋਖਤਨ ਬਰ ਸ਼ਮਾਏ ਮੁਰਦਾ ਕ਼ਾਰੇ ਹਰ ਪ੍ਰਵਾਨਾ ਨੇਸਤ।**

ਕਬੀਰ ਸਾਹਿਬ ਫ਼ਰਮਾਉਂਦੇ ਹਨ ਕਿ ਹੇ ਪਰਮਾਤਮਾ, ਤੂੰ ਏਨੇ ਇਸਤਰੀ ਤੇ ਮਰਦ ਪੈਦਾ ਕੀਤੇ ਹਨ, ਇਹ ਸਭ ਤੇਰਾ ਹੀ ਰੂਪ ਹਨ।

**ਏਤੇ ਅਉਰਤ ਮਰਦਾ ਸਾਜੇ,**
**ਏ ਸਭ ਰੂਪ ਤੁਮਾਰੇ॥**

(ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਜਦੋਂ ਵੱਡਾ ਪੁੱਤਰ ਬਾਬਾ ਗੁਰਦਿੱਤਾ ਪੈਦਾ ਹੋਏ ਸਨ ਤਾਂ ਮਾਤਾ ਗੰਗਾ ਜੀ ਨੇ ਪੁੱਤਰਾਂ ਦੀਆਂ ਜੋੜੀਆਂ ਰਲਣ ਦੀ ਅਸੀਸ ਦਿੱਤੀ ਸੀ ਤਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਹਾ ਸੀ, ਮਾਤਾ ਜੀ! ਘਰ ਵਿਚ ਨਿਰੀਆਂ ਪੁੱਤਰਾਂ ਦੀਆਂ ਜੋੜੀਆਂ ਹੀ ਨਹੀਂ ਚਾਹੀਦੀਆਂ, ਧੀ ਵੀ ਚਾਹੀਦੀ ਹੈ। ਕੰਨਿਆਂ ਬਿਨਾਂ ਤਾਂ ਘਰ-ਗ੍ਰਿਸਤ ਖ਼ੁਆਰੀ ਦੇ ਚੱਕਰ ਵਿਚ ਹੁੰਦਾ ਹੈ। ਕੰਨਿਆਂ ਬਿਨਾਂ ਘਰ ਵਿਚ ਸ਼ਰਮ ਧਰਮ, ਪ੍ਰੇਮ ਜ਼ਿੰਮੇਵਾਰੀ ਦਾ ਅਹਿਸਾਸ ਹੁੰਦਾ

ਹੀ ਨਹੀਂ। ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ :–

ਸ਼ੀਲਵਾਨ ਕੰਨਿਆ ਇਕ ਹੋਵੈ।

**ਕੰਨਿਆ ਬਿਨ ਘਰ ਗ੍ਰਿਸਤ ਵਿਗੋਵੈ।**

ਇਸਤ੍ਰੀ ਬਿਨਾਂ ਸੰਸਾਰ ਚੱਲ ਹੀ ਨਹੀਂ ਸਕਦਾ।

ਸਤਿਗੁਰੂ ਨਾਨਕ ਦੇਵ ਜੀ ਦਾ ਇਹ ਬਚਨ ਜਗਤ ਪ੍ਰਸਿੱਧ ਹੈ :–

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

(ਸਲੋਕ ਮਹਲਾ ੧, ਪੰਨਾ ੪੭੩)

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇ ਇਸਤਰੀ ਦੀ ਏਨੀ ਮਹਿਮਾ ਹੈ ਤਾਂ ਫਿਰ ਕਾਮ ਕਾਮਣੀ ਮੁਹੋ ਤਜੈ ਦਾ ਕੀ ਅਰਥ ਹੈ। ਬਸ ਵਿਚਾਰਨ ਵਾਲੀ ਗੱਲ ਇਹ ਹੈ ਕਿ ਇਸਤਰੀ ਮੋਖ ਦੁਆਰੀ ਕਦੋਂ ਹੈ ਤੇ ਕਾਮ ਕਾਮਣੀ ਕਦੋਂ ਹੈ। ਜੇਕਰ ਮਰਦ ਨੇ ਵੀ ਗੁਰਮੁਖ ਬਣਨਾ ਹੈ, ਸੰਤ ਸਿਪਾਹੀ ਬਣਨਾ ਹੈ ਭਗਤ ਬਣਨਾ ਹੈ, ਇਸ ਨੇ ਪਵਿੱਤਰ ਖ਼ਾਲਸਈ ਜੀਵਨ ਜੀਅ ਕੇ ਖ਼ਾਲਸਾ ਬਣਨਾ ਹੈ ਤਾਂ ਇਸਤਰੀ ਨੇ ਵੀ ਪਵਿੱਤਰ ਜੀਵਨ ਜੁਗਤੀ ਸਿੱਖਣੀ ਹੈ ਅਤੇ ਇਹ ਧਿਆਨ ਰੱਖਣਾ ਹੈ ਕਿ ਉਹ ਕਾਮ ਕਾਮਣੀ ਨਾ ਬਣੇ। ਕਾਮ ਕਾਮਣੀ ਤੋਂ ਬਚਣ ਲਈ ਸਤਿਗੁਰਾਂ ਦਾ ਬਚਨ ਧਿਆਨ ਵਿਚ ਰੱਖਣਾ ਹੈ।

**ਪੇਈਅੜੈ ਸਹ ਸੇਵਿ ਤੂ ਸਾਹੁਰੜੈ ਸੁਖਿ ਵਸੁ॥**
**ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨਾ ਲਗੈ ਦੁਖੁ॥**

(ਸਿਰੀ ਰਾਗ ਮਹਲਾ ੫, ਪੰਨਾ ੫੦)

ਜਿਹੜੇ ਸਤਿਗੁਰੂ ਕਹਿ ਰਹੇ ਹਨ ਕਿ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ॥ ਉਹੀ ਸਤਿਗੁਰੂ ਸਾਰੰਗ ਕੀ ਵਾਰ ਵਿਚ ਫ਼ਰਮਾਉਂਦੇ ਹਨ। ਕਲਜੁਗੀ ਸ੍ਰਿਸ਼ਟੀ ਕੁੱਤੇ ਦੇ ਮੂੰਹ ਵਾਲੀ ਹੋ ਗਈ ਹੈ, ਝੂਠ ਬੋਲਦੇ ਹਨ, ਮੁਰਦਾਰ ਖਾਂਦੇ ਹਨ। ਸਭ ਇਸਤਰੀ ਪੁਰਸ਼ ਕੁੱਤੇ ਦੇ ਮੂੰਹ ਵਾਲੇ ਹਨ, ਇਸਤਰੀਆਂ ਪੁੱਠੀ ਮਤ ਦੇਣ ਵਾਲੀਆਂ ਹੋ ਗਈਆਂ ਹਨ, ਪੁਰਖ ਸ਼ਿਕਾਰੀ ਹੋ ਗਏ ਹਨ।

**ਰੰਨਾ ਹੋਈਆਂ ਬੋਧੀਆ ਪੁਰਸ ਹੋਏ ਸਈਆਦ॥**
**ਸੀਲੁ ਸੰਜਮ ਸੁਚ ਭੰਨੀ ਖਾਣਾ ਖਾਜੁ ਅਹਾਜੁ॥**
**ਸਰਮ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥**
**ਨਾਨਕ ਸਚਾ ਏਕੁ ਹੈ ਅਉਰੁ ਨਾ ਸਚਾ ਭਾਲਿ॥**

(ਸਲੋਕ ਮਹਲਾ ੧, ਪੰਨਾ ੧੨੪੨)

ਜਿਹੜੇ ਸਤਿਗੁਰੂ ਰਾਮਦਾਸ ਜੀ—ਤਜਿ ਕਾਮੁ ਕਾਮਣੀ ਮੁਹੋ ਤਜੈ, ਸ਼ਬਦ ਵਰਤਦੇ ਹਨ। ਕਾਮ ਕਾਮਣੀ ਦੀ ਵਿਆਖਿਆ ਵੀ ਗਉੜੀ ਕੀ ਵਾਰ ਵਿਚ ਉਨ੍ਹਾਂ

ਖੋਲ੍ਹ ਕੇ ਕਰ ਦਿੱਤੀ ਹੈ। ਗੋਇੰਦਵਾਲ ਵਿਚ ਤਪਾ ਨਿੱਤ ਗੁਰੂ ਅਮਰਦਾਸ ਜੀ ਦੀ ਨਿੰਦਿਆ ਕਰਦਾ ਸੀ। ਇਸ ਦੇ ਕਹੇ ਇਕ ਬੇਨਵਾ ਫ਼ਕੀਰ ਆ ਕੇ ਗੁਰੂ ਅਮਰਦਾਸ ਜੀ ਤੋਂ ਨਾਲੇ ਕੁਝ ਮੰਗਦਾ ਸੀ ਅਤੇ ਨਾਲੇ ਦੁਰਬਚਨ ਕਹਿੰਦਾ ਸੀ। ਗੋਇੰਦਵਾਲ ਦੀਆਂ ਔਰਤਾਂ ਤਪੇ ਦੇ ਪ੍ਰਭਾਵ ਥੱਲੇ ਸਨ। ਉਹ ਸਤਿਗੁਰੂ ਦੀ ਮਤ ਲੈਣ ਦੀ ਬਜਾਏ ਤਪੇ ਦੇ ਜਾਦੂ ਟੂਣਿਆਂ ਦੇ ਭਰਮਾਂ ਵਿਚ ਫ਼ਸੀਆਂ ਸਨ। ਉਨ੍ਹਾਂ ਨੇ ਘਰਦਿਆਂ ਨੂੰ ਵੀ ਪੁੱਠੀ ਮਤ ਦਿੱਤੀ ਸੀ ਅਤੇ ਘਰ ਦੇ ਕਾਮੀ ਮਨੁੱਖ ਪਤਨੀਆਂ ਦੀ ਮੰਨਦੇ ਸਨ। ਸਤਿਗੁਰੂ ਦੀ ਗੱਲ ਨਹੀਂ ਸਨ ਸੁਣਦੇ।

ਸਤਿਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ ਕਿ ਮਨਮੁਖਾਂ 'ਤੇ ਗੁਰੂ ਦਾ ਹੁਕਮ, ਰੱਬ ਦਾ ਹੁਕਮ ਨਹੀਂ ਚੱਲਦਾ। ਇਨ੍ਹਾਂ ਉੱਤੇ ਔਰਤਾਂ ਦਾ ਹੁਕਮ ਚੱਲਦਾ ਹੈ। ਕਾਮ ਗ੍ਰਸੇ ਮਨੁੱਖ ਗੁਰੂ ਦੀ ਮਤ ਨਾਲ ਨਹੀਂ ਚਲਦੇ। ਰੰਨਾਂ ਦੀ ਮਤ ਨਾਲ ਚੱਲਦੇ ਹਨ। ਅਜਿਹੇ ਪੁਰਖ ਗੰਦੇ ਮਲੀਨ ਤੇ ਮੂਰਖ ਹਨ, ਕਾਮੀ ਹਨ। ਭਲੇ ਉਹ ਹਨ ਜੋ ਸਤਿਗੁਰੂ ਦੀ ਮਤ ਨਾਲ ਚਲਦੇ ਹਨ।

**ਮਨਮੁਖਾ ਦੈ ਸਿਰਿ ਜੋਰਾਂ ਅਮਰੁ ਹੈ ਨਿਤਿ ਦੇਵਹਿ ਭਲਾ॥**
**ਜੋਰਾਂ ਦਾ ਆਖਿਆ ਪੁਰਖੁ ਕਮਾਵਦੇ, ਸੇ ਅਪਵਿਤ ਅਮੇਧ ਖਲਾ॥**
**ਕਾਮਿ ਵਿਆਪੇ ਕੁਸੁਧ ਨਰ, ਸੇ ਜੋਰਾ ਪੁਛਿ ਚਲਾ॥**
**ਸਤਿਗੁਰ ਕੈ ਆਖਿਐ ਜੋ ਚਲੈ, ਸੋ ਸਤ ਪੁਰਖ ਭਲ ਭਲਾ॥**

(ਸਲੋਕ ਮਹਲਾ ੪, ਪੰਨਾ ੩੦੪)

ਅਜੋਕੇ ਸਮੇਂ ਵਿਚ ਪੁਰਸ਼ ਵੀ ਇਸਤਰੀ ਨੂੰ ਗੁਰਮੁਖ ਤੇ ਮੋਖ ਦੁਆਰੀ ਬਣਾਉਣ ਵੱਲ ਧਿਆਨ ਨਹੀਂ ਦੇ ਰਿਹਾ। ਉਸਦਾ ਵੀ ਧਿਆਨ ਹੈ ਮੇਰੀ ਇਸਤਰੀ ਕਾਮ ਕਾਮਣੀ ਹੀ ਨਜ਼ਰ ਆਵੇ। ਅਜਿਹੇ ਕੱਪੜੇ ਹੋਣ ਜੋ ਦੂਸਰਿਆਂ ਨੂੰ ਚੰਗੇ ਲੱਗਣ। ਅਜਿਹਾ ਸ਼ਿੰਗਾਰ ਹੋਵੇ ਜੋ ਦੂਸਰਿਆਂ ਨੂੰ ਚੰਗਾ ਲੱਗੇ। ਦੂਸਰੇ ਵੇਖਣ ਇਸਦੀ ਇਸਤਰੀ ਸੋਨੇ ਨਾਲ ਲੱਦੀ ਹੋਈ ਹੈ। ਸਭ ਤੋਂ ਕੀਮਤੀ ਕੱਪੜੇ ਹਨ, ਸਭ ਤੋਂ ਕੀਮਤੀ ਮੇਕਅਪ ਦਾ ਸਾਮਾਨ ਵਰਤਦੀ ਹੈ। ਪਰ ਇਸ ਨਾਲ ਇਸਤਰੀ ਮਰਦ ਵਾਸਤੇ ਖਿਡੌਣਾ ਬਣ ਕੇ ਰਹਿ ਜਾਏਗੀ। ਜੀਵਨ ਸਾਥਣ ਜੇ ਮਨ ਬਹਿਲਾਵਾ ਬਣ ਕੇ ਰਹਿ ਗਈ ਤਾਂ ਜੀਵਨ ਦਾ ਸਾਥ ਜੋ ਮਿਲਣਾ ਸੀ ਉਹ ਨਹੀਂ ਮਿਲੇਗਾ। ਇਸ਼ਦਾ ਨਤੀਜਾ ਮਨੁੱਖਤਾ ਵਾਸਤੇ ਬਹੁਤ ਹੀ ਬੁਰਾ ਹੋਵੇਗਾ।

ਇਸਤਰੀਆਂ ਵਿਚੋਂ ਜੇ ਕਿਸੇ ਇਸਤਰੀ ਨੇ ਹੰਭਲਾ ਮਾਰਿਆ ਵੀ ਹੈ ਤਾਂ ਬਾਕੀ ਇਸਤਰੀਆਂ ਨੇ ਉਸਦੀ ਵਿਰੋਧਤਾ ਕੀਤੀ ਹੈ। ਜੇ ਕੁਝ ਸੱਤਵਾਦੀ ਮਹਾਂਪੁਰਸ਼ਾਂ ਨੇ ਇਸਤਰੀ ਦੇ ਹੱਕ ਵਿਚ ਕਿਹਾ ਹੈ ਤਾਂ ਇਹ ਨਾ ਸਮਝਣਾ ਕਿ ਉਨ੍ਹਾਂ ਇਸਤਰੀ ਦੀ ਤਾਰੀਫ਼ ਕੀਤੀ ਹੈ। ਨਹੀਂ, ਉਨ੍ਹਾਂ ਮਹਾਂਪੁਰਖਾਂ ਦੀ ਦ੍ਰਿਸ਼ਟੀ ਬੜੀ ਗਹਿਰੀ ਸੀ। ਉਨ੍ਹਾਂ ਵੇਖ ਲਿਆ ਸੀ ਕਿ ਇਸਤਰੀ ਨੇ ਜੋ ਅਸਲ ਸੰਸਾਰ ਸਿਰਜਣਾ ਹੈ। ਉਸ ਵਿਚ ਦਾਤੇ ਹੋਣਗੇ, ਭਗਤ ਹੋਣਗੇ ਅਤੇ ਸੂਰਮੇ ਹੋਣਗੇ। ਜੇ ਇਹ ਖਿਡੌਣਾ ਬਣ ਕੇ ਰਹਿ ਗਈ ਤਾਂ ਉਹ ਪਰਮ ਪੁਰਖ ਸੰਸਾਰ ਵਿਚ ਪੈਦਾ ਨਹੀਂ ਹੋਣਗੇ। ਖਿਡੌਣਾ

ਤਾਂ ਖਿਲੌਣਿਆਂ ਨੂੰ ਹੀ ਜਨਮ ਦੇਵੇਗਾ। ਫਿਰ ਇਸ ਸੰਸਾਰ ਵਿਚ ਜਾਂ ਤਾਂ ਖਿਲੌਣਿਆਂ ਵਰਗੇ ਨਿਕੰਮੇ ਬੰਦੇ ਹੋਣਗੇ ਜਾਂ ਸ਼ੈਤਾਨ ਤੇ ਜਿੰਨ ਭੂਤ ਹੋਣਗੇ। ਰੱਬ ਨੂੰ ਭੁੱਲਣ ਵਾਲੇ ਅਕ੍ਰਿਤਘਣਾਂ ਦੇ ਭਾਰ ਨਾਲ ਇਹ ਧਰਤੀ ਦੱਬ ਜਾਵੇਗੀ। ਰੱਬ ਦੀ ਸ੍ਰਿਸ਼ਟੀ ਬੂਆੜ ਬੂਟਿਆਂ ਦਾ ਖੇਤ ਹੋਵੇਗੀ।

ਇਸਤਰੀਆਂ ਨੂੰ ਬਾਬੇ ਫ਼ਰੀਦ ਦੀ ਮਾਂ ਨਹੀਂ ਭੁੱਲਣੀ ਚਾਹੀਦੀ ਜਿਸਨੇ ਕਿਸ ਢੰਗ ਨਾਲ ਫ਼ਰੀਦ ਨੂੰ ਨਮਾਜ਼ ਪੜ੍ਹਨ ਵਾਸਤੇ ਲਗਾਇਆ ਸੀ।

ਮਾਤਾ ਕਹਿੰਦੀ ਸੀ ਫ਼ਰੀਦ ਨਮਾਜ਼ ਪੜ੍ਹ, ਰੱਬ ਮਿੱਠਾ ਦੇਂਦਾ ਹੈ ਤੇ ਮੁਸੱਲੇ ਥੱਲੇ ਮਿੱਠੀਆਂ ਚੀਜ਼ਾਂ ਰੱਖ ਦੇਂਦੀ ਸੀ। ਬਾਬਾ ਫ਼ਰੀਦ ਛੇਤੀ ਛੇਤੀ ਨਮਾਜ਼ ਪੜ੍ਹਦੇ ਤੇ ਮਿੱਠਾ ਚੁੱਕ ਲੈਂਦੇ। ਅੱਜ ਬਾਬਾ ਫ਼ਰੀਦ ਨੇ ਨਮਾਜ਼ ਪੜ੍ਹੀ ਤੇ ਅੱਖਾਂ ਬੰਦ ਹਨ, ਅੱਖਾਂ ਵਿਚ ਅੱਥਰੂ ਹਨ। ਮਾਤਾ ਨੇ ਫ਼ਰੀਦ ਦਾ ਮੱਥਾ ਵੇਖਿਆ। ਉਹ ਫ਼ਕੀਰ ਮਾਂ ਸੀ, ਸਮਝ ਗਈ ਕਿ ਅੱਜ ਮੇਰੀ ਕੁੱਖ ਸਫਲੀ ਹੋ ਗਈ ਹੈ। ਮੇਰੇ ਪੁੱਤਰ ਨੂੰ ਨਾਮ ਰਸ, ਰੱਬੀ ਰਸ ਪ੍ਰਾਪਤ ਹੋ ਗਿਆ ਹੈ। ਉਸਨੇ ਫਰੀਦ ਦਾ ਮੱਥਾ ਚੁੰਮ ਲਿਆ ਤੇ ਮਿੱਠਾ ਦੇਣ ਲੱਗੀ ਤਾਂ ਫਰੀਦ ਨੇ ਕਿਹਾ ਮਾਂ ਤੇਰਾ ਕਿਵੇਂ ਸ਼ੁਕਰਾਨਾ ਕਰਾਂ। ਬਹੁਤ ਮਾਵਾਂ ਅਜਿਹੀਆਂ ਹਨ ਜੋ ਪੁੱਤਰਾਂ ਨੂੰ ਮਿੱਠਾ ਦੇ ਕੇ ਬੁਰੇ ਪਾਸੇ ਤੋਰਦੀਆਂ ਹਨ। ਤੂੰ ਮੈਨੂੰ ਮਿੱਠਾ ਦੇ ਕੇ ਮਿੱਠੇ ਖ਼ੁਦਾ ਨਾਲ ਜੋੜਿਆ ਹੈ, ਮਾਂ ਤੂੰ ਧੰਨ ਹੈਂ।

ਦੁਨਿਆਵੀ ਮਿੱਠੇ ਤੋਂ ਗੁਜ਼ਰਦਾ ਹੋਇਆ ਫ਼ਰੀਦ ਇਕ ਦਿਨ ਸਭ ਤੋਂ ਮਿੱਠੇ ਪਰਮਾਤਮਾ ਦੇ ਨਾਮ ਨੂੰ ਚਖ ਬੈਠਾ ਤਾਂ ਨਾਮ ਰਸ ਆਉਂਦਿਆਂ ਹੀ ਉਹ ਸ਼ਕਰਗੰਜ ਬਣ ਗਿਆ ਤੇ ਮੂੰਹੋਂ ਨਿਕਲਿਆ :—

**ਫ਼ਰੀਦਾ ਸ਼ਕਰ ਖੰਡ ਨਿਵਾਤ ਗੁੜ ਮਾਖਿਉ ਮਾਂਝਾ ਦੁਧੁ॥**
**ਸਭੇ ਵਸਤੂ ਮਿਠੀਆਂ ਰਬ ਨਾ ਪੁਜਨਿ ਤੁਧੁ॥**

(ਪੰਨਾ ੧੩੭੯)

ਮਾਂ ਲਈ ਕਿੰਨੀ ਸ਼ਾਬਾਸ਼ ਹੈ, ਬਾਬਾ ਫ਼ਰੀਦ ਦੀ ਬਾਣੀ ਵਿਚ :—

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫ਼ਲੁ ਸੇ॥**

(ਆਸਾ ਸ਼ੇਖ ਫ਼ਰੀਦ, ਪੰਨਾ ੪੮੮)

ਇਸਤਰੀ ਜਾਤੀ ਨੂੰ ਧ੍ਰੂ ਭਗਤ ਦੀ ਮਾਂ ਸੁਨੀਤੀ ਨਹੀਂ ਭੁਲਣੀ ਚਾਹੀਦੀ ਜਿਸਨੂੰ ਧ੍ਰੂ ਨੇ ਪੁੱਛਿਆ ਸੀ ਮਾਂ ਮੈਨੂੰ ਰਾਜ ਕਿਵੇਂ ਮਿਲੇ, ਕਿਹੜਾ ਉਪਰਾਲਾ ਕਰਾਂ, ਤਾਂ ਮਾਂ ਨੇ ਉੱਤਰ ਦਿੱਤਾ ਸੀ, ਭਾਈ ਗੁਰਦਾਸ ਨੇ ਬੜਾ ਸੁੰਦਰ ਲਿਖਿਆ ਹੈ :—

**ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ।**
**ਬਾਹਹੁ ਪਕੜਿ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ।**
**ਡਡਹੁਲਿਕਾ ਮਾ ਪੁਛੈ ਤੂ ਸਾਵਾਣੀ ਹੈ ਕਿ ਸੁਰੀਤਾ।**
**ਸਾਵਾਣੀ ਹਾਂ ਮੈਂ ਜਨਮ ਦੀ ਨਾਮਨਾ ਭਗਤੀ ਕਰਮਿ ਦ੍ਰਿੜੀਤਾ।**
**ਕਿਸ ਉਦਮ ਤੇ ਰਾਜ ਮਿਲੇ ਸ਼ਤ੍ਰੂ ਤੇ ਸਭ ਹੋਵਨਿ ਮੀਤਾ।**

ਪਰਮੇਸੁਰ ਅਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।
ਬਾਹਰਿ ਚਲਿਆ ਕਰਨਿ ਤਪੁ ਮਨ ਬੈਰਾਗੀ ਹੋਇ ਅਤੀਤਾ।
ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਉ ਰਸ ਪੀਤਾ।
ਪਿਛਹੁ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ।
ਹਾਰਿ ਚਲੇ ਗੁਰਮੁਖ ਜਗ ਜੀਤਾ।

(ਵਾਰ ੧੦, ਪਉੜੀ ੧)

ਬਹੁਤ ਰਾਜਕੁਮਾਰ ਅਜਿਹੇ ਹੋਣਗੇ ਜਿਨ੍ਹਾਂ ਬਗ਼ਾਵਤ ਕੀਤੀ ਤੇ ਸਫ਼ਲ ਹੋਏ ਹੋਣਗੇ। ਬਹੁਤ ਅਸਫ਼ਲ ਹੋਏ ਹੋਣਗੇ, ਪਰ ਕਾਲ ਦੇ ਵਹਿਣ ਵਿਚ ਉਹ ਵੀ ਰੁੜ੍ਹ ਗਏ, ਉਨ੍ਹਾਂ ਦੇ ਨਾਂ ਵੀ ਰੁੜ੍ਹ ਗਏ ਹਨ। ਕੇਵਲ ਇਕ ਹੀ ਰਾਜਕੁਮਾਰ ਅਜਿਹਾ ਹੈ ਜੋ ਮਾਂ ਦੀ ਗੱਲ ਮੰਨ ਕੇ ਰਾਜ ਪ੍ਰਾਪਤੀ ਵਾਸਤੇ ਤਪ ਕਰਨ ਵਾਸਤੇ ਚਲ ਪਿਆ। ਕੇਵਲ ਇਸ ਰਾਜਕੁਮਾਰ 'ਤੇ ਕਾਲ ਦਾ ਅਸਰ ਨਹੀਂ ਹੋਇਆ। ਧ੍ਰੂ ਸਦਾ ਵਾਸਤੇ ਅਟੱਲ ਹੋ ਗਿਆ ਹੈ।

ਗੁਰਬਾਣੀ ਵਿਚ ਧ੍ਰੂ ਬਾਰੇ ਅਜਿਹਾ ਲਿਖਿਆ ਹੈ :—

ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥

(ਮਾਰੂ ਮਹਲਾ ੫, ਪੰਨਾ ੯੯੯)

ਇਸ ਮਾਂ ਦਾ ਨਾਂ ਸਦਾ ਲਈ ਅਮਰ ਰਹੇਗਾ।

ਮਾਤਾ ਤ੍ਰਿਪਤਾ, ਬੇਬੇ ਨਾਨਕੀ, ਮਾਤਾ ਖੀਵੀ, ਮਾਤਾ ਭਾਨੀ, ਮਾਤਾ ਗੰਗਾ, ਮਾਤਾ ਨਾਨਕੀ, ਮਾਤਾ ਗੁਜਰੀ, ਮਾਤਾ ਸਾਹਿਬ ਕੌਰ, ਮਾਤਾ ਸੁੰਦਰੀ, ਮਾਤਾ ਭਾਗੋ ਅਜਿਹੀਆਂ ਜੀਵਨ ਵਾਲੀਆਂ ਬੀਬੀਆਂ ਹੋ ਗੁਜ਼ਰੀਆਂ ਹਨ ਜਿਨ੍ਹਾਂ ਨੂੰ ਮੋਖ ਦੁਆਰੀ ਕਿਹਾ ਜਾ ਸਕਦਾ ਹੈ। ਅੱਜ ਵੀ ਗੁਰਮਤਿ ਦੇ ਰੰਗ ਵਿਚ ਰੰਗੀਆਂ ਗੁਰਸਿਖ ਬੀਬੀਆਂ ਹਨ ਜਿਨ੍ਹਾਂ ਦਾ ਜੀਵਨ ਆਦਰਸ਼ਕ ਹੈ।

ਮਿਥਿਹਾਸ ਵਿਚ ਗਾਰਗੀ ਦਾ ਨਾਂ ਹੈ, ਮੀਰਾ ਦਾ ਨਾਂ ਹੈ। ਸੀਤਾ, ਤਾਰਾ, ਮਦੋਦਰੀ, ਦ੍ਰੋਪਤੀ, ਅਨਸੂਯਾ ਇਨ੍ਹਾਂ ਇਤਿਹਾਸ 'ਤੇ ਆਪਣੀ ਛਾਪ ਛੱਡੀ ਹੈ ਪਰ ਜਿਹੜੇ ਵੀਰ ਇਨ੍ਹਾਂ ਇਸਤਰੀਆਂ ਦਾ ਨਾਂ ਲੈਂਦੇ ਹਨ, ਉਨ੍ਹਾਂ ਕਦੀ ਧਿਆਨ ਕੀਤਾ ਹੈ ਕਿ ਆਉਣ ਵਾਲੀ ਇਸਤਰੀ ਮੋਖ ਦੁਆਰੀ ਬਣੇ। ਮਰੀਅਮ ਦੇ ਬੇਟੇ ਕਰਾਈਸਟ ਨੂੰ ਮੰਨਣ ਵਾਲੇ ਕੀ ਇਸ ਪਾਸੇ ਧਿਆਨ ਦੇ ਰਹੇ ਹਨ? ਫ਼ਾਤਿਮਾਂ ਦਾ ਨਾਂ ਸੁਣਦਿਆਂ ਅਦਬ ਨਾਲ ਝੁਕਣ ਵਾਲੇ ਮੁਸਲਮਾਨ ਵੀਰ ਕੀ ਇਸ ਪਾਸੇ ਧਿਆਨ ਦੇ ਰਹੇ ਹਨ?

ਅੱਜ ਇਸਤਰੀ ਦੇ ਹੁਸਨ ਦਾ ਮੁਕਾਬਲਾ ਜਿਸ ਅਸ਼ਲੀਲਤਾ ਨਾਲ ਕਰਵਾਇਆ ਜਾ ਰਿਹਾ ਹੈ, ਇਹ ਸੱਚ ਕਿਸੇ ਤੋਂ ਲੁਕਿਆ ਛਿਪਿਆ ਨਹੀਂ ਕਿ ਮਰਦ ਨੇ ਇਸਤਰੀ ਨੂੰ ਬਾਜ਼ਾਰ ਵਿਚ ਲਿਆ ਖੜ੍ਹਾ ਕੀਤਾ ਹੈ। ਪਰਮਾਤਮਾ ਦੀ ਅਨੂਠੀ ਕ੍ਰਿਤ ਪ੍ਰੇਮ, ਮਮਤਾ, ਸੇਵਾ, ਉੱਦਮ ਤੇ ਕੁਰਬਾਨੀ ਦੇ ਮੁਜੱਸਮੇ ਇਸਤਰੀ ਦੀ ਇਹ ਬਹੁਤ ਵੱਡੀ ਤੌਹੀਨ ਹੈ। ਕੀ ਸਮੁੱਚੀ ਇਸਤਰੀ ਜਾਤੀ ਇਸ ਪਾਸੇ ਧਿਆਨ ਦੇਵੇਗੀ?

ਕੀ ਇਸਤਰੀ ਦੀ ਸੁੰਦਰਤਾ ਦੀ ਪਰਖ ਮਨੁੱਖ ਦੀ ਕਾਮ ਚੇਸ਼ਟਾ ਨਾਲ ਭਰੀ

ਹੋਈ ਦ੍ਰਿਸ਼ਟੀ ਕਰੇਗੀ। ਜਾਂ ਫਿਰ ਕਿਸੇ ਪਰਉਪਕਾਰੀ ਤੇ ਦੂਰ ਦ੍ਰਿਸ਼ਟੀ ਵਾਲੇ ਮਹਾਂਪੁਰਖ ਦੀ ਦ੍ਰਿਸ਼ਟੀ, ਜੋ ਇਸਤਰੀ ਤੋਂ ਦਾਤਾ, ਭਗਤ, ਸੂਰਮਾ ਮੰਗ ਰਿਹਾ ਹੈ, ਜੋ ਇਸ ਤੋਂ ਇਕ ਮਹਾਨ ਪੁਰਖ ਜੋ ਸੰਸਾਰ ਦਾ ਕੁਝ ਸਵਾਰ ਸਕਦਾ ਹੋਵੇ, ਅਜਿਹੇ ਪੁਰਖ ਦੇ ਜਨਮ ਦੀ ਆਸ ਰੱਖਦਾ ਹੋਵੇ।

ਇਸਤਰੀ ਨੂੰ ਬਾਜ਼ਾਰ ਵਿਚ ਖੜ੍ਹਾ ਕਰਕੇ ਨੁਮਾਇਸ਼ ਕਰਨ ਵਾਲਿਆਂ ਨੂੰ ਪੁੱਛੋ ਕਿ ਅੱਜ ਤੋਂ 30 ਸਾਲ ਪਹਿਲਾਂ ਜਿਸ ਨੂੰ ਤੁਸੀਂ ਸਭ ਤੋਂ ਸੁੰਦਰ ਕਿਹਾ ਸੀ, ਉਹ ਅੱਜ ਸੁੰਦਰ ਕਿਉਂ ਨਹੀਂ। ਕਹਿੰਦੇ ਉੱਤਰ ਇਹੀ ਮਿਲੇਗਾ ਕਿ ਉਹ ਹੁਣ ਜਵਾਨ ਨਹੀਂ, ਬੁੱਢੀ ਹੈ। ਧਰਮ ਉਮਰ ਨਾਲ ਢਲ ਜਾਣ ਵਾਲੀ ਸੁੰਦਰਤਾ ਦੇ ਆਸਰੇ ਔਰਤ ਦਾ ਸਨਮਾਨ ਨਹੀਂ ਖੜ੍ਹਾ ਕਰਨਾ ਚਾਹੁੰਦਾ। ਗੁਰਮਤਿ ਅਨੁਸਾਰ ਸੁੰਦਰ ਕੌਣ ਹਨ ?

ਗੁਰਮਤਿ ਅਨੁਸਾਰ ਤਾਂ ਸੁੰਦਰ ਉਹ ਮੋਖ ਦੁਆਰੀ ਇਸਤਰੀ ਹੈ ਜਿਸ ਨੂੰ ਵੇਖਦਿਆਂ ਹੀ ਮਨ ਸ਼ਾਂਤ ਹੋ ਜਾਏ, ਵਾਸ਼ਨਾਵਾਂ ਮੁਕ ਜਾਣ। ਇਹ ਜ਼ਿੰਮੇਵਾਰੀ ਇਸਤਰੀ ਦੀ ਘੱਟ ਹੈ। ਹੈ ਜ਼ਰੂਰ ਪਰ ਘੱਟ ਹੈ। ਮਰਦ ਦੀ ਜ਼ਿਆਦਾ ਹੈ। ਇਸਤਰੀ ਨੂੰ ਕਾਮ ਕਾਮਣੀ ਬਣਾਉਣ ਵਿਚ ਮਰਦ ਦਾ ਹੱਥ ਜ਼ਿਆਦਾ ਹੈ।

ਇਸ ਭੁਲੇਖੇ ਵਿਚ ਵੀ ਨਹੀਂ ਪੈਣਾ ਕਿ ਉਹ ਜ਼ਮਾਨਾ ਚੰਗਾ ਸੀ ਜਦੋਂ ਇਸਤਰੀ ਦਾ ਮੂੰਹ ਕੱਜਿਆ ਸੀ।

ਸਾਅਦੀ ਸਾਹਿਬ ਤਾਂ ਬੁਰਕੇ ਵਿਚ ਛੁਪੇ ਚਿਹਰੇ ਨੂੰ ਵਾਸ਼ਨਾ ਦੇ ਬਾਜ਼ਾਰ ਵਿਚ ਤੇਜ਼ੀ ਕਹਿੰਦੇ ਹਨ।

**ਦੀਦਾਰ ਮੇ ਨੁਮਾਈ ਔ ਪ੍ਰਹੇਜ਼ ਮੇ ਕੁਨੀ।**
**ਦੀਦਾਰੇ ਖੇਸ਼ ਪਾ ਆਤਿਸ਼ ਔ ਤੇਜ਼ ਮੀ ਕੁਨੀ।**

ਹੇ ਮਹਿਬੂਬ! ਜਦੋਂ ਸਾਡੇ ਵੇਖਦਿਆਂ ਤੂੰ ਮੂੰਹ ਕੱਜ ਲੈਂਦਾ ਹੈਂ ਤਾਂ ਤੇਰਾ ਬਾਜ਼ਾਰ ਗਰਮ ਹੋ ਜਾਂਦਾ ਹੈ। ਸਾਡੇ ਅੰਦਰ ਤੇਰੇ ਦੀਦਾਰ ਦੀ ਅਗਨੀ ਤੇਜ਼ ਹੋ ਜਾਂਦੀ ਹੈ।

ਇਸਤ੍ਰੀ ਦਾ ਲੁੱਕਣਾ ਇਲਾਜ ਨਹੀਂ, ਇਸਤ੍ਰੀ ਨੂੰ ਸਮਝਣਾ ਹੀ ਮਨੁੱਖਤਾ ਦਾ ਭਲਾ ਹੈ।

ਜੇਕਰ ਘੁੰਡ ਚੰਗੀ ਚੀਜ਼ ਹੁੰਦੀ ਤਾਂ ਗੁਰੂ ਅਮਰਦਾਸ ਜੀ ਇਸ 'ਤੇ ਪਾਬੰਦੀ ਨਾ ਲਗਾਉਂਦੇ। ਹਰੀਪੁਰ ਦੀ ਰਾਣੀ ਲਈ ਕਹਿਣਾ ਕਿ ਜੇ ਘੁੰਡ ਕੱਢ ਕੇ ਆਉਣਾ ਸੀ ਤਾਂ ਇਹ ਕਮਲੀ ਇੱਥੇ ਕੀ ਲੈਣ ਆਈ ਹੈ। ਘੁੰਡ ਸ਼ਰਮ ਦਾ ਹੀ ਹੈ। ਜੇ ਜੀਵਨ ਵਿਚ ਬਿਬੇਕ ਹੋਵੇਗਾ, ਗੁਰਮਤਿ ਅਨੁਸਾਰ ਜਿਹੜਾ ਗ੍ਰਿਹਸਤੀ ਜੀਵੇਗਾ, ਨਾ ਹੀ ਉਹ ਮਰਦ ਕਾਮੀ ਹੋਵੇਗਾ, ਨਾ ਹੀ ਉਹ ਇਸਤਰੀ ਮਰਦ ਵਾਸਤੇ ਖਿਲੌਣਾ ਹੋਵੇਗੀ।

ਤਜਿ, ਕਾਮ ਕਾਮਣੀ, ਮੋਹੁ ਤਜੈ ਦਾ ਅਰਥ ਇਹ ਨਹੀਂ ਕਿ ਇਸਤਰੀ ਛੱਡਣੀ ਹੈ। ਨਹੀਂ ਕਦਾਚਿਤ ਨਹੀਂ।

**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥**

(ਮਾਰੂ ਮਹਲਾ ੫, ਪੰਨਾ ੧੦੧੮)

ਅਜਿਹਾ ਪਰਿਵਾਰ ਸਤਿਸੰਗ ਹੋਵੇਗਾ। ਬਾਹਰੋਂ ਸਭ ਕੁਝ ਉਹੀ ਹੋਵੇਗਾ ਪਰ

ਅੰਦਰੋਂ ਸਭ ਕੁਝ ਬਦਲ ਜਾਵੇਗਾ। ਜਿਹੜੀ ਇਸਤਰੀ ਕਲ ਹਵਸ ਪੂਰਤੀ ਦਾ ਸਾਧਨ ਸੀ, ਅੱਜ ਉਹ ਪਰਮਾਤਮਾ ਦੀ ਬਰਕਤਿ ਨਜ਼ਰ ਆ ਰਹੀ ਹੈ।

ਇਸਤਰੀ ਦੇ ਚਾਰ ਰੂਪ ਵਿਦਵਾਨਾਂ ਕਹੇ ਹਨ :—

ਬੱਚੀ ਹੈ, ਭੈਣ ਹੈ, ਪਤਨੀ ਹੈ, ਮਾਂ ਹੈ।

ਪਤਨੀ ਹੁੰਦਿਆਂ ਵੀ ਮਨੁੱਖ ਬਾਕੀ ਤਿੰਨਾਂ ਰੂਪਾਂ ਨੂੰ ਨਾ ਭੁੱਲੇ। ਉਹ ਕਿਸੇ ਦੀ ਧੀ ਹੈ, ਕਿਸੇ ਦੀ ਭੈਣ ਹੈ, ਕਿਸੇ ਦੀ ਮਾਂ ਹੈ। ਇਹ ਤਿੰਨ ਰੂਪ ਕਾਮ ਕਾਮਣੀ ਨੂੰ ਗੁਰਮੁਖ ਮੋਖ ਦੁਆਰੀ ਵੇਖਣ ਵਿਚ ਸਹਾਇਤਾ ਕਰਨਗੇ ਅਤੇ ਅੰਜਨ ਵਿਚ ਹੀ ਨਿਰੰਜਨ ਦੀ ਪ੍ਰਾਪਤੀ ਹੋਵੇਗੀ।

ਇਕ ਹੀ ਕਸਵੱਟੀ ਹੈ ਕਿ ਇਸਤਰੀ ਨੂੰ ਵੇਖ ਕੇ ਕਾਮ ਵਾਸ਼ਨਾ ਉੱਤੇਜਿਤ ਹੋ ਰਹੀ ਹੈ। ਇਸਤਰੀ ਸਿਰਫ਼ ਕਾਮ ਹੀ ਦਿਸਦਾ ਹੈ। ਅਜਿਹੇ ਮਨੁੱਖਾਂ ਲਈ ਇਸਤਰੀ ਕਾਮਣੀ ਹੈ ਪਰ ਜੇ ਇਸਤਰੀ ਕਬੀਰ ਸ਼ਾਹਿਬ ਵਾਂਗ ਰਾਮ ਕੀ ਨਜ਼ਰ ਆ ਰਹੀ ਹੈ ਤਾਂ ਮੋਖ ਦੁਆਰੀ ਹੈ। ਕਬੀਰ ਸਾਹਿਬ ਸਿਰਫ਼ ਇਸਤਰੀ ਨੂੰ ਹੀ ਆਵਾਜ਼ ਨਹੀਂ ਸਨ ਮਾਰਦੇ ਨਾਲ ਰਾਮ ਨੂੰ ਵੀ ਆਵਾਜ਼ ਮਾਰਦੇ ਸਨ। ਬਹੁਤ ਵਾਰ ਤਾਂ ਲੋਈ ਕਹਿਣ ਦੀ ਬਜਾਏ ਕਹਿੰਦੇ ਸਨ ਰਾਮ ਕੀ। ਜਦੋਂ ਰਾਮ ਕੀ ਕਹਿੰਦੇ ਸਨ, ਲੋਈ ਸਮਝਦੀ ਸੀ ਮੈਨੂੰ ਆਵਾਜ਼ ਪਈ ਹੈ।

ਉਹ ਸਿਖ ਧੰਨ ਹੈ ਜਿਹੜਾ ਪਰਿਵਾਰ ਨੂੰ ਆਵਾਜ਼ ਮਾਰਦਾ ਹੈ ਤਾਂ ਨਾਲ ਵਾਹਿਗੁਰੂ ਨੂੰ ਯਾਦ ਕਰਦਾ ਹੈ। ਉਸ ਗੁਰਸਿਖ ਵਾਸਤੇ ਹੁਣ ਇਸਤਰੀ ਕਾਮ ਕਾਮਣੀ ਨਹੀਂ ਸਗੋਂ :—

**ਘਰ ਕੀ ਗੀਹਨਿ ਚੰਗੀ ਜਨ ਧੰਨਾ ਲੇਵੈ ਮੰਗੀ॥**

(ਧਨਾਸਰੀ ਧੰਨਾ ਜੀ)

ਗੁਰੂ ਰਾਮਦਾਸ ਜੀ ਇਸ ਜੀਵ ਨੂੰ ਇਸਤਰੀ ਤਿਆਗਣ ਲਈ ਨਹੀਂ ਕਹਿ ਰਹੇ। ਜਿਸ ਸਤਿਗੁਰੂ ਦੀ ਜੀਵਨ ਸਾਥਣ ਮਾਤਾ ਭਾਨੀ ਜੀ ਅੰਤਮ ਸਮੇਂ ਤੱਕ ਉਨ੍ਹਾਂ ਦੇ ਨਾਲ ਰਹੇ, ਉਹ ਸਾਨੂੰ ਅਜਿਹਾ ਨਹੀਂ ਕਹਿ ਸਕਦੇ। ਸਤਿਗੁਰੂ ਇਸਤਰੀ ਨੂੰ ਨਾ ਬੁਰਾ ਸਮਝਦੇ ਹਨ, ਨਾ ਹੀ ਬੁਰਾ ਕਹਿੰਦੇ ਹਨ। ਉਹ ਤਾਂ ਮਨੁੱਖ ਨੂੰ ਮਨ ਦੀ ਬੁਰੀ ਰੁਚੀ ਛੱਡਣ ਵਾਸਤੇ ਕਹਿੰਦੇ ਹਨ ਕਿ ਜੇ ਤੂੰ ਇਹ ਰੁਚੀ ਛੱਡ ਦੇਵੇਂ ਜਿਸ ਨੇ ਇਸਤਰੀ ਨੂੰ ਕਾਮਣੀ ਦਾ ਰੂਪ ਦਿੱਤਾ ਹੈ ਤਾਂ ਇਹ ਤੈਨੂੰ ਧਰਮ ਤੇ ਪ੍ਰੇਮ ਦੀ ਮੂਰਤ ਨਜ਼ਰ ਆਵੇਗੀ। ਇਹ ਨਰਕ ਦੁਆਰੀ ਨਹੀਂ ਮੋਖ ਦੁਆਰੀ ਨਜ਼ਰ ਆਵੇਗੀ।

ਭੋਗੀਆਂ ਨੂੰ ਇਸਤ੍ਰੀ ਸਿਰਫ਼ ਕਾਮ ਕਾਮਣੀ ਨਜ਼ਰ ਆਈ ਹੈ। ਤਿਆਗੀਆਂ ਨੂੰ ਨਰਕ ਦੁਆਰੀ ਨਜ਼ਰ ਆਈ ਹੈ। ਵਿਚਾਰਵਾਨਾਂ ਦਾ ਮੱਤ ਹੈ ਕਿ ਸਾਰਾ ਜਗਤ ਦੌੜ ਰਿਹਾ ਹੈ। ਕੁਝ ਇਸਤ੍ਰੀ ਦੇ ਪਿਛੇ ਦੌੜ ਰਹੇ ਹਨ, ਕੁਝ ਇਸਤ੍ਰੀ ਦੇ ਅੱਗੋਂ ਦੌੜ ਰਹੇ ਹਨ। ਕਾਮੀ ਇਸਤ੍ਰੀ ਦੇ ਪਿੱਛੇ ਦੌੜਦਾ ਹੈ। ਤਿਆਗੀ ਇਸਤ੍ਰੀ ਦੇ ਅੱਗੇ ਦੌੜਦਾ ਹੈ, ਪਰ ਗੁਰਮੁਖ ਗੁਰਸਿਖ ਨਾ ਇਸਤ੍ਰੀ ਤੋਂ ਅੱਗੇ ਭਾਵ ਡਰ ਕੇ ਜੰਗਲਾਂ ਨੂੰ ਦੌੜਦਾ ਹੈ, ਨਾ ਹੀ ਕਾਮੀ ਬਣ ਕੇ ਇਸਤ੍ਰੀ ਦੇ ਪਿੱਛੇ ਦੌੜਦਾ ਹੈ।

ਗੁਰਸਿਖ ਇਸਤ੍ਰੀ ਦੇ ਸਾਥ ਵਿਚ ਚਲਦਾ ਹੈ, ਉਸ ਲਈ ਇਸਤ੍ਰੀ ਜੀਵਨ ਸਾਥਣ ਹੈ, ਮੋਖ ਦੁਆਰੀ ਹੈ।

ਫਿਰ ਮੋਹ ਸਿਰਫ਼ ਇਸਤਰੀ ਦਾ ਹੀ ਨਹੀਂ। ਕਾਮਣੀ ਨਾਲ ਕਨਕ ਵੀ ਹੈ, ਸੋਨਾ ਹੈ, ਹੀਰੇ ਹਨ।

ਅਸੀਂ ਆਪਣੀ ਸੁਰਤ ਨੂੰ ਸੰਸਾਰ ਨਾਲੋਂ ਤੋੜਨਾ ਹੈ। ਸਰੀਰ ਦੇ ਅੰਗ ਨਹੀਂ ਤੋੜਨੇ। ਤੋੜਨਾ ਕੁਝ ਵੀ ਨਹੀਂ ਸਿਰਫ਼ ਮਨ ਪਰਮਾਤਮਾ ਨਾਲ ਜੋੜਨਾ ਹੈ।

ਇਸ ਮਨੁੱਖ ਨੂੰ ਬੰਧਨ ਵਾਸਤੇ ਮੋਹ ਦੀ ਪਕੜ ਵਾਸਤੇ ਕੋਈ ਜ਼ਰੂਰੀ ਨਹੀਂ ਕਿ ਬਹੁਤ ਮਾਲਕੀ ਚਾਹੀਦੀ ਹੈ। ਬਹੁਤ ਵੱਡਾ ਪਸਾਰਾ ਚਾਹੀਦਾ ਹੈ। ਨਹੀਂ ਬੰਧਨ ਵਾਸਤੇ ਸਿਰਫ਼ ਮੋਹ ਵਿਚ ਫ਼ਸਿਆ ਮਨ ਚਾਹੀਦਾ ਹੈ।

ਇਹ ਮਨੁੱਖ ਜੰਗਲ ਵਿਚ ਬੈਠਾ ਵੀ ਕਾਮਣੀ ਦੀ ਕਲਪਨਾ ਕਰ ਲਵੇਗਾ। ਸੁਕਦੇਵ ਰਿਸ਼ੀ ਨੂੰ ਇਹੀ ਸ਼ੱਕ ਪਿਆ ਸੀ ਕਿ ਰਾਜਾ ਜਨਕ ਕਿਵੇਂ ਬਿਦੇਹ ਹੋ ਸਕਦਾ ਹੈ। ਇਹ ਕਿਵੇਂ ਜੀਵਨ ਮੁਕਤ ਹੋ ਸਕਦਾ ਹੈ, ਇਹ ਏਡੇ ਵੱਡੇ ਪਸਾਰੇ ਵਿਚ ਬੈਠਾ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਮਨੁੱਖ ਦੇ ਆਸੇ ਪਾਸੇ ਏਡਾ ਵੱਡਾ ਖਿਲਾਰਾ ਤੇ ਪਸਾਰਾ ਹੋਵੇ, ਫਿਰ ਉਸ ਉੱਤੇ ਉਸ ਪਸਾਰੇ ਦਾ ਕੋਈ ਅਸਰ ਨਾ ਹੋਵੇ। ਏਨੀਆਂ ਸੁੰਦਰ ਇਸਤਰੀਆਂ ਹੋਣ ਤੇ ਇਸਦਾ ਮਨ ਟਿਕਿਆ ਹੋਵੇ।

ਰਾਜੇ ਜਨਕ ਨੇ ਕੌਤਕ ਵਰਤਾ ਦਿੱਤਾ ਸੀ। ਦਰਬਾਨ ਨੇ ਕਿਹਾ ਸੀ ਰਾਜਨ ਮਹਿਲ ਨੂੰ ਅੱਗ ਲੱਗ ਗਈ ਹੈ। ਜਨਕ ਨੇ ਬੜੀ ਬੇਪ੍ਰਵਾਹੀ ਨਾਲ ਉੱਤਰ ਦਿੱਤਾ ਸੀ ਬੁਝਾਉ, ਪਰ ਉਸਦੀ ਸ਼ਾਂਤੀ ਵਿਚ ਕੋਈ ਫ਼ਰਕ ਨਹੀਂ ਪਿਆ। ਜਿਵੇਂ ਪਹਿਲੇ ਬੈਠੇ ਸਨ ਉਸੇ ਸਹਿਜ ਵਿਚ ਬੈਠੇ ਰਹੇ। ਸੁਕਦੇਵ ਉਠ ਕੇ ਤੁਰ ਪਿਆ। ਜਨਕ ਨੇ ਕਿਹਾ, ਰਿਸ਼ੀ ਜੀ ਬੈਠੇ ਰਹੋ, ਵਿਚਾਰ ਚੱਲ ਰਹੀ ਹੈ, ਅਧੂਰੀ ਛੱਡ ਕੇ ਨਾ ਜਾਉ। ਸੁਕਦੇਵ ਨੇ ਕਿਹਾ ਸੀ, ਮੈਂ ਬਾਹਰ ਕੁਪੀਨ ਰੱਖ ਆਇਆ ਹਾਂ ਸੜ ਨਾ ਜਾਇ।

ਜਨਕ ਨੇ ਕਿਹਾ ਸੀ, ਰਿਸ਼ੀ ਜੀ, ਜੇ ਮਨ ਵਿਚ ਮੋਹ ਹੈ ਤਾਂ ਪਕੜ ਵਾਸਤੇ, ਬੰਧਨ ਵਾਸਤੇ ਲੰਗੋਟੀ ਵੀ ਕਾਫ਼ੀ ਹੈ। ਮੈਂ ਤੈਨੂੰ ਸਮਝਾ ਰਿਹਾ ਸਾਂ ਕਿ ਬੰਧਨ ਬਾਹਰੋਂ ਨਹੀਂ ਅੰਦਰੋਂ ਹਨ। ਅੰਦਰੋਂ ਨਿਰਮੋਹ ਹੋ ਜਾਉ।

ਤੇਰੇ ਕੋਲ ਕੋਈ ਇਸਤਰੀ ਨਹੀਂ ਫਿਰ ਵੀ ਤੂੰ ਮੇਰੇ ਪ੍ਰਵਾਰ ਨੂੰ ਵੇਖਕੇ ਪ੍ਰੇਸ਼ਾਨ ਹੋ ਗਿਆ ਹੈਂ। ਇਸਤਰੀ ਮੇਰੀ ਹੈ, ਪ੍ਰੇਸ਼ਾਨ ਤੂੰ ਹੈਂ। ਇਸਤਰੀ ਤੋਂ ਦੂਰ ਭੱਜਿਆਂ ਇਹੀ ਕੁਝ ਹੋਣ ਵਾਲਾ ਹੈ। ਇਸਤਰੀ ਨੂੰ ਸਮਝ। ਮਾਂ ਤੋਂ ਸ਼ੁਰੂ ਕਰ। ਮਾਤਾ, ਭੈਣ, ਇਸਤਰੀ, ਬੇਟੀ ਜੇ ਸਮਝ ਗਿਆ ਤਾਂ ਮੁਕਤ ਹੋ ਜਾਵੇਂਗਾ। ਫਿਰ ਇਸਤਰੀ ਨਰਕ ਦੁਆਰੀ ਨਹੀਂ, ਮੋਖ ਦੁਆਰੀ ਹੋਵੇਗੀ।

ਫਿਰ ਅੰਜਨ ਵਿਚ ਨਿਰੰਜਨ ਪ੍ਰਾਪਤ ਹੋਵੇਗਾ।



# 8

# ਮੋਹ

ਮਾਇਆ ਦੇ ਮੋਹ ਵਿਚ ਮਨੁੱਖ ਐਸਾ ਭਰਮਿਆ ਹੈ ਕਿ ਮਿਲਦਾ ਵੀ ਕੁਝ ਨਹੀਂ। ਹੱਥ ਵਿਚ ਆਉਂਦਾ ਕੁਝ ਨਹੀਂ ਪਰ ਮੋਹ ਦੀ ਪਕੜ ਐਸੀ ਹੈ ਕਿ ਮੋਹ ਦੀ ਫਾਹੀ ਵਿਚ ਫਸਿਆ ਹੋਇਆ ਮਨੁੱਖ ਦੌੜਦਾ ਦੌੜਦਾ ਮਰ ਜਾਂਦਾ ਹੈ ਪਰ ਪਕੜ ਨਹੀਂ ਛੱਡਦਾ। ਇਸ ਸੰਦਰਭ ਵਿਚ ਇਕ ਦ੍ਰਿਸ਼ਟਾਂਤ ਹੈ। ਇਕ ਮਨੁੱਖ ਨੂੰ ਰੋਜ਼ ਸੁਪਨਾ ਆਉਂਦਾ। ਵਾਰ ਵਾਰ ਉਹੀ ਸੁਪਨਾ ਸੀ ਕਿ ਨੋਟਾਂ ਦਾ ਢੇਰ ਲੱਗਾ ਦਿਸਦਾ ਹੈ। ਆਸੇ ਪਾਸੇ ਕੋਈ ਮਨੁੱਖ ਨਜ਼ਰ ਨਹੀਂ ਆਉਂਦਾ, ਇਹ ਪ੍ਰਸੰਨ ਹੋ ਜਾਂਦਾ ਹੈ। ਪਰ ਜਿਸ ਵਕਤ ਇਹ ਨੋਟਾਂ ਦੇ ਢੇਰ ਪਾਸ ਪੁੱਜਦਾ ਹੈ ਤਾਂ ਇਕ ਵਾ ਵਰੋਲਾ ਆ ਜਾਂਦਾ ਹੈ, ਸਾਰੇ ਨੋਟ ਉੱਡ ਜਾਂਦੇ ਹਨ। ਇਹ ਮਗਰ ਦੌੜਦਾ ਹੈ। ਮਾਇਆ ਦਾ ਮੋਹ ਇਕ ਆਸ ਪੈਦਾ ਕਰ ਦਿੰਦਾ ਹੈ ਕਿ ਨੋਟ ਜ਼ਮੀਨ ਤੋਂ ਉਡੇ ਹਨ ਆਖਿਰ ਜ਼ਮੀਨ 'ਤੇ ਹੀ ਡਿੱਗਣਗੇ। ਇਹ ਦੌੜਦਾ ਹੀ ਜਾਂਦਾ ਹੈ, ਨੋਟ ਜ਼ਮੀਨ 'ਤੇ ਕੋਈ ਨਹੀਂ ਡਿੱਗਦਾ। ਆਖਿਰ ਇਹ ਡਿੱਗ ਪੈਂਦਾ ਹੈ ਤੇ ਇਸਦੀ ਅੱਖ ਖੁਲ੍ਹ ਜਾਂਦੀ ਹੈ, ਨੀਂਦ ਟੁੱਟ ਜਾਂਦੀ ਹੈ। ਰੋਜ਼ ਇਹੀ ਸੁਪਨਾ ਆਉਂਦਾ ਹੈ, ਜਾਗਦਾ ਹੈ ਤਾਂ ਇਹ ਪਸੀਨਾ ਪਸੀਨਾ ਹੋਇਆ ਹੁੰਦਾ ਹੈ।

ਇਕ ਫ਼ਕੀਰ ਨੂੰ ਆਪਣਾ ਦੁੱਖ ਦੱਸਿਆ। ਉਸ ਫ਼ਕੀਰ ਨੇ ਕਿਹਾ ਮੈਂ ਦੁਆ ਕਰਾਂਗਾ ਕਿ ਤੈਨੂੰ ਇਹ ਸੁਪਨਾ ਨਾ ਆਵੇ। ਇਹ ਬੜਾ ਉਦਾਸ ਹੋ ਕੇ ਬੋਲਿਆ ਨਹੀਂ ਇਹ ਦੁਆ ਨਾ ਕਰਨੀ। ਤੁਸੀਂ ਅਰਦਾਸ ਕਰੋ ਕਿ ਹਨ੍ਹੇਰੀ ਨਾ ਆਵੇ, ਨੇ ਵਾ ਵਰੋਲਾ ਨਾ ਆਵੇ। ਨੋਟ ਨਾ ਉਡਣ। ਉਸ ਗੁਰਸਿਖ ਫ਼ਕੀਰ, ਨੇ ਬੜਾ ਸੁੰਦਰ ਕਿਹਾ ਸੀ ਕਿ ਫਿਰ ਕੀ ਹੋਵੇਗਾ। ਨੋਟ ਤਾਂ ਸੁਪਨੇ ਦੇ ਹਨ ਉਠੇਂਗਾ ਤਾਂ ਹੱਥ ਫਿਰ ਵੀ ਖ਼ਾਲੀ ਹੋਣਗੇ।

**ਜਿਉ ਸੁਪਨੈ ਹੋਇ ਬੈਸਤ ਰਾਜਾ।**
**ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ।**

× × ×

**ਮਿਥਿਆ ਭਰਮੁ ਅਰੁ ਸੁਪਨ ਮਨੋਰਥੁ ਸਤਿ ਪਦਾਰਥ ਜਾਨਿਆ।**

ਇਹ ਮਨੁੱਖ ਮੋਹ ਦੀ ਪਕੜ ਸੁਪਨੇ ਵਿਚ ਵੀ ਨਹੀਂ ਛੱਡਦਾ।

ਸੁਕਦੇਵ ਰਿਸ਼ੀ ਦੇ ਸਬੰਧ ਵਿਚ ਇਕ ਕਥਾ ਹੈ ਕਿ ਇਹ ਬਿਆਸ ਰਿਸ਼ੀ ਦਾ

ਪੁੱਤਰ ਮਹਾਨ ਤਿਆਗੀ ਅਤੇ ਤਪੱਸਵੀ ਹੋਇਆ ਹੈ। ਇਸ ਬਾਰੇ ਪ੍ਰਸਿੱਧ ਕਥਾ ਹੈ ਕਿ ਇਹ ਜੰਗਲ ਵਿਚ ਰਹਿੰਦਾ ਸੀ ਅਤੇ ਰੁੱਖਾਂ ਦੇ ਥੱਲੇ ਰਾਤਾਂ ਗੁਜ਼ਾਰਦਾ ਸੀ। ਜਿਸ ਰੁੱਖ ਥੱਲੇ ਅੱਜ ਬੈਠਾ ਹੈ ਕੱਲ੍ਹ ਇੱਥੇ ਨਹੀਂ ਬੈਠੇਗਾ। ਜਦੋਂ ਕੋਈ ਪੁੱਛਦਾ ਕਿ ਤੁਸੀਂ ਇਕ ਰੁੱਖ ਥੱਲੇ ਦੂਸਰੀ ਰਾਤ ਕਿਉਂ ਨਹੀਂ ਬੈਠਦੇ? ਤਾਂ ਇਹ ਉੱਤਰ ਦਿੰਦਾ ਸੀ ਕਿ ਕਿਤੇ ਰੁੱਖ ਨਾਲ ਮੋਹ ਨਾ ਬਣ ਜਾਵੇ, ਪਕੜ ਨਾ ਬਣ ਜਾਵੇ, ਅੰਦਰ ਲਗਾਓ ਨਾ ਪੈਦਾ ਹੋ ਜਾਵੇ। ਫਿਰ ਇਹ ਰੁੱਖ ਮੈਨੂੰ ਬੰਨ੍ਹ ਲਵੇਗਾ। ਇਹ ਤਾਂ ਇਕ ਥਾਂ ਬੱਝਾ ਹੈ, ਦੂਸਰੀ ਥਾਂ ਨਹੀਂ ਜਾ ਸਕਦਾ। ਮੈਂ ਵੀ ਬੱਝ ਜਾਵਾਂਗਾ। ਰੁੱਖ ਮੇਰੇ ਲਈ ਬੰਧਨ ਬਣ ਜਾਵੇਗਾ। ਸੁਕਦੇਵ ਮੋਹ ਤੋਂ ਮੁਕਤ ਨਹੀਂ, ਸੁਕਦੇਵ ਰੁੱਖਾਂ ਤੋਂ ਵੀ ਡਰਦਾ ਹੈ। ਰੁੱਖ ਦੇ ਪਾਸ ਦੂਸਰੀ ਰਾਤ ਬੈਠਣ ਲਈ ਤਿਆਰ ਨਹੀਂ। ਇਹ ਮਨੁੱਖ ਦੇ ਪਾਸ ਕਿਵੇਂ ਬੈਠੇਗਾ, ਅਜਿਹਾ ਬੰਦਾ ਪਤਨੀ ਬੱਚਿਆਂ ਦੇ ਪਾਸ ਕਿਵੇਂ ਬੈਠੇਗਾ?

ਇਹੀ ਡਰ ਜੋਗੀਆਂ ਦੇ ਮਨ ਵਿਚ ਰਹਿੰਦਾ ਸੀ। ਉਹ ਸਤਿਗੁਰੂ ਨਾਨਕ ਦੇਵ ਜੀ ਨੂੰ ਕਹਿੰਦੇ ਹਨ ਕਿ ਅਸੀਂ ਹੱਟੀਆਂ, ਰਸਤਿਆਂ, ਬਾਜ਼ਾਰਾਂ ਵਿਚ ਨਹੀਂ ਜਾਂਦੇ। ਰੁੱਖਾਂ ਬਿਰਖਾਂ ਵਾਲੇ ਜੰਗਲਾਂ ਵਿਚ ਸਮਾਂ ਗੁਜ਼ਾਰਦੇ ਹਾਂ। ਕੰਦ ਮੂਲ ਦਾ ਆਹਾਰ ਕਰਦੇ ਹਾਂ। ਫਿਰ ਜੋ ਮੋਹ ਦੀ ਮੈਲ ਲੱਗ ਜਾਏ ਉਸ ਨੂੰ ਉਤਾਰਨ ਲਈ ਤੀਰਥਾਂ 'ਤੇ ਇਸ਼ਨਾਨ ਕਰਦੇ ਹਾਂ, ਫਿਰ ਸੁਖ ਫ਼ਲ ਦੀ ਪ੍ਰਾਪਤੀ ਹੁੰਦੀ ਹੈ। ਤੁਸੀਂ ਘਰਾਂ ਵਿਚ ਪਰਿਵਾਰ ਵਿਚ ਰਹਿਣ ਵਾਲੇ ਬਾਜ਼ਾਰਾਂ ਵਿਚ ਤੱਕੜੀ ਤੋਲਣ ਵਾਲੇ ਮੋਹ ਤੋਂ ਕਿਵੇਂ ਬਚ ਸਕਦੇ ਹੋ?

ਸਿੱਧਾਂ ਨੇ ਆਪਣੀ ਸਾਧਨਾ ਇਸ ਤਰ੍ਹਾਂ ਦੱਸੀ ਸੀ :–

**ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ॥**
**ਕੰਦ ਮੂਲ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ॥**
**ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨਾ ਲਾਗੈ ਕਾਈ॥**
**ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥**

(ਸਿਧ ਗੋਸਟਿ ਮਹਲਾ ੧)

ਸਤਿਗੁਰੂ ਨਾਨਕ ਦੇਵ ਜੀ ਇਨ੍ਹਾਂ ਦੀ ਕਮਜ਼ੋਰੀ ਨੂੰ ਜਾਣਦੇ ਸਨ ਕਿ ਏਨਾ ਕੁਝ ਕਰਨ ਦੇ ਬਾਵਜੂਦ ਇਨ੍ਹਾਂ ਦੇ ਗੁਰੂ ਮਛੰਦਰ ਨਾਥ ਨਾਲ ਲੰਕਾ ਵਿਚ ਕੀ ਵਾਪਰਿਆ ਸੀ। ਉਸਨੇ ਲੰਕਾ ਜਾ ਕੇ ਸ਼ਾਦੀ ਕਰ ਲਈ ਸੀ, ਇਹ ਗੋਰਖਨਾਥ ਦਾ ਗੁਰੂ ਸੀ। ਸਾਰੀ ਉਮਰ ਜੋ ਕਾਮ ਕਾਮਣੀ ਦੇ ਮੋਹ ਤੋਂ ਬਚਣ ਦਾ, ਦੂਰ ਰਹਿਣ ਦਾ ਉਪਦੇਸ਼ ਦਿੰਦਾ ਰਿਹਾ ਸੀ, ਉਹ ਆਪ ਕਾਮ ਜਾਲ ਵਿਚ ਜਾ ਫਸਿਆ ਸੀ।

ਕੋਈ ਕਾਮਣੀ ਕਿਸੇ ਸਿੱਧ ਜੋਗੀ ਦੇ ਮਗਰ ਨਹੀਂ ਦੌੜਦੀ। ਅਸਲ ਵਿਚ ਅਜਿਹੇ ਲੋਕ ਹੀ ਕਾਮਣੀ ਦੇ ਮਗਰ ਦੌੜਦੇ ਹਨ ਅਤੇ ਸਮੁੰਦਰ ਪਾਰ ਕਰਕੇ ਵੀ ਕਾਮਣੀ ਦੇ ਮੋਹ ਜਾਲ ਵਿਚ ਜਾ ਫਸਦੇ ਹਨ।

ਸਤਿਗੁਰਾਂ ਕਿਹਾ ਸੀ ਨਾ ਤੁਹਾਡਾ ਜੰਗਲ ਉਦਿਆਨ ਨੇ ਕੁਝ ਸਵਾਰਿਆ ਹੈ, ਨਾ ਹੀ ਸੰਵਾਰਨਾ ਹੈ। ਨਾ ਹੀ ਕੰਦ ਮੂਲ ਨੇ, ਨਾ ਹੀ ਇਸਤਰੀ ਦੀ ਨਿੰਦਾ ਨੇ, ਜੋ ਤੁਸੀਂ ਦਿਨ ਰਾਤ ਰਸ ਲੈ ਲੈ ਕੇ ਕਰਦੇ ਹੋ।

**ਹੋਇ ਅਤੀਤ ਗ੍ਰਿਹਸਤ ਤਜਿ ਫਿਰ ਉਨਹੀ ਕੇ ਘਰ ਮੰਗਨ ਜਾਹੀ।**
**ਵਿਣ ਦਿਤੇ ਕਿਛ ਹਥ ਨਾ ਆਈ।**

ਕਰਨ ਵਾਲਾ ਇਕ ਕੰਮ ਹੈ ਉਹ ਕਰੋ। ਜੋ ਤੁਹਾਡੇ ਅੰਦਰ ਮੋਹ ਦੀ ਨੀਂਦ ਹੈ, ਉਸ ਨੂੰ ਤਿਆਗੋ। ਉਸ ਤੋਂ ਜਾਗੋ, ਹੋਸ਼ ਵਿਚ ਆ ਜਾਉ, ਕੋਈ ਕਾਮਣੀ ਨਜ਼ਰ ਨਹੀਂ ਆਏਗੀ। ਤੁਹਾਨੂੰ ਹਰ ਥਾਂ ਪਰਮਾਤਮਾ ਦਾ ਰੂਪ ਹੀ ਨਜ਼ਰ ਆਏਗਾ। ਸੰਸਾਰ ਤੋਂ ਭਾਗੋ ਨਹੀਂ ਜਾਗੋ। ਜਿੱਥੇ ਮਰਜ਼ੀ ਹੈ ਜਾਉ ਪਰ ਸੁਚੇਤ ਹੋ ਕੇ ਜਾਗ ਕੇ ਜਾਉ।

**ਹਾਟੀ ਬਾਟੀ ਨੀਂਦ ਨਾ ਆਵੈ ਪਰ ਘਰਿ ਚਿਤੁ ਨ ਡੁਲਾਈ॥**
**ਬਿਨੁ ਨਾਵੈ ਮਨੁ ਟੇਕ ਨ ਟਿਕਈ, ਨਾਨਕ ਭੂਖ ਨ ਜਾਈ॥**
**ਹਾਟ ਪਟਨ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥**
**ਖੰਡਿਤ ਨਿੰਦ੍ਰਾ ਅਲਪ ਅਹਾਰੰ, ਨਾਨਕ ਤਤੁ ਬੀਚਾਰੋ॥**

(ਸਿਧ ਗੋਸਟਿ, ਪੰਨਾ ੯੩੯)

ਮੋਹ ਲਈ ਬਾਣੀ ਵਿਚ ਜੋ ਉਪਮਾਨ ਦਿੱਤੇ ਹਨ ਅਸੀਂ ਹੁਣ ਉਨ੍ਹਾਂ 'ਤੇ ਵਿਚਾਰ ਕਰਾਂਗੇ। ਮੋਹ ਨੂੰ ਸਤਿਗੁਰਾਂ ਨੇ ਚਿੱਕੜ ਦੀ ਨਿਆਈਂ ਕਿਹਾ ਹੈ ਜਿਵੇਂ ਚਿੱਕੜ ਵਿਚ ਮਨੁੱਖ ਦਾ ਚੱਲਣਾ ਮੁਸ਼ਕਲ ਹੋ ਜਾਂਦਾ ਹੈ। ਇਸੇ ਤਰ੍ਹਾਂ ਮਨੁੱਖ ਦੀ ਸੁਰਤ ਮੋਹ ਦੇ ਚਿੱਕੜ ਵਿਚ ਫਸ ਜਾਂਦੀ ਹੈ ਤਾਂ ਸੁਰਤ ਦਾ ਸ਼ਬਦ ਨਾਲ ਜੁੜਨਾ ਮੁਸ਼ਕਲ ਹੋ ਜਾਂਦਾ ਹੈ। ਜਿਵੇਂ ਚਿੱਕੜ ਵਿਚ ਫਸ ਕੇ ਤੁਰਨ ਵਾਲਾ ਫਸ ਕੇ ਰਹਿ ਜਾਂਦਾ ਹੈ, ਇਸੇ ਤਰ੍ਹਾਂ ਮੋਹ ਦੇ ਚਿੱਕੜ ਵਿਚ ਫਸ ਕੇ ਮਨੁੱਖ ਦੀ ਆਤਮਿਕ ਮੌਤ ਹੋ ਜਾਂਦੀ ਹੈ। ਦਰਿਆਵਾਂ ਦੇ ਕਿਨਾਰਿਆਂ ਤੇ ਹੜ੍ਹ ਆ ਜਾਣ ਤੋਂ ਬਾਅਦ ਜਿੱਲ੍ਹਣ ਹੋ ਜਾਂਦੀ ਹੈ। ਉਪਰੋਂ ਸੁੱਕਾ ਜਾਪਦਾ ਹੈ ਪਰ ਜੇ ਮਨੁੱਖ ਉਸ ਜਿੱਲ੍ਹਣ 'ਤੇ ਪੈਰ ਰੱਖ ਬੈਠੇ ਤਾਂ ਗਰਕ ਹੋ ਜਾਂਦਾ ਹੈ। ਬੜੇ ਬਲਸ਼ਾਲੀ ਪਸ਼ੂ ਗਰਕ ਹੁੰਦੇ ਵੇਖੇ ਗਏ ਹਨ। ਮੋਹ ਦਾ ਚਿੱਕੜ ਵੀ ਅਜਿਹਾ ਹੈ ਜਿਸ ਚਿੱਕੜ ਦਾ ਜ਼ਿਕਰ ਸਤਿਗੁਰੂ ਆਪ ਕਰਦੇ ਹਨ। ਉਨ੍ਹਾਂ ਨੇ ਅਨੇਕਾਂ ਬੰਦਿਆਂ ਨੂੰ ਗਰਕ ਹੁੰਦਿਆਂ ਵੇਖਿਆ ਹੈ।

**ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥**
**ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥**

(ਆਸਾ ਮਹਲਾ ੧)

ਹਮਜ਼ਾ ਗੌਸ ਵਰਗੇ ਫ਼ਕੀਰ ਇਸ ਚਿੱਕੜ ਵਿਚ ਫਸ ਗਏ ਸਨ। ਹਮਜ਼ਾ ਗੌਂਸ ਬੜਾ ਤਪੱਸਵੀ ਫ਼ਕੀਰ ਸੀ। ਇਸਦੀ ਬੜੀ ਪ੍ਰਸਿਧੀ ਸੀ, ਲੋਕ ਇਸ ਕੋਲ ਆ ਕੇ ਮੰਨਤਾਂ ਮੰਨਦੇ ਸਨ। ਇਕ ਹਿੰਦੂ ਜੋੜੇ ਨੇ ਆ ਕੇ ਬੇਨਤੀ ਕੀਤੀ ਕਿ ਸਾਡੇ ਔਲਾਦ ਨਹੀਂ। ਇਸ ਫ਼ਕੀਰ ਨੇ ਕਿਹਾ ਜੇ ਤੁਹਾਡੇ ਘਰ ਔਲਾਦ ਹੋਵੇ ਤਾਂ ਪਹਿਲਾ ਬੱਚਾ ਮੇਰੀ ਭੇਟ ਕਰਨਾ ਹੋਵੇਗਾ। ਇਹ ਸ਼ਰਤ ਉਹ ਮੰਨ ਗਏ। ਉਨ੍ਹਾਂ ਦੇ ਘਰ ਤਿੰਨ

ਬੱਚੇ ਹੋਏ। ਉਹ ਮੰਨਤ ਉਤਾਰਨ ਲਈ ਜੋ ਉਸ ਵੇਲੇ ਪਰੰਪਰਾ ਸੀ ਕਿ ਬੱਚੇ ਦੀ ਬੋਲੀ ਹੋ ਜਾਂਦੀ ਸੀ। ਮਾਤਾ ਪਿਤਾ ਜਿਥੇ ਬੋਲੀ ਟੁੱਟ ਜਾਏ ਉਹ ਰਕਮ ਦੇ ਕੇ ਬੱਚਾ ਲੈ ਜਾਂਦੇ ਸਨ। ਪਰ ਫਕੀਰ ਬੱਚੇ ਨੂੰ ਵੇਖ ਕੇ ਮੋਹ ਵਿਚ ਫਸ ਗਿਆ ਤੇ ਕਹਿਣ ਲੱਗਾ ਇਹ ਬੱਚਾ ਇਥੇ ਹੀ ਰਹੇਗਾ, ਇਸਦੀ ਬੋਲੀ ਨਹੀਂ ਹੋਵੇਗੀ। ਉਸ ਬੱਚੇ ਦੇ ਮਾਤਾ ਪਿਤਾ ਨਾ ਮੰਨੇ। ਉਹ ਬੱਚਾ ਲੈ ਕੇ ਚਲੇ ਗਏ। ਹਮਜ਼ਾ ਗੌਂਸ ਨਾਰਾਜ਼ ਹੋ ਗਿਆ ਸੀ। ਉਹ ਕਹਿਣ ਲੱਗਾ ਮੈਂ ਚਾਲੀਸਾ ਕੱਟਾਂਗਾ ਤੇ ਚਾਲੀਸਾ ਪੂਰਾ ਹੁੰਦਿਆਂ ਹੀ ਇਹ ਝੂਠਿਆਂ ਦਾ ਸ਼ਹਿਰ ਗ਼ਰਕ ਹੋ ਜਾਵੇਗਾ। ਸਤਿਗੁਰੂ ਨਾਨਕ ਦੇਵ ਜੀ ਸਿਆਲਕੋਟ ਪੁੱਜੇ ਸਨ ਤਾਂ ਜਾ ਕੇ ਵੇਖਿਆ ਕਿ ਲੋਕ ਡਰੇ ਤੇ ਸਹਿਮੇ ਹੋਏ ਹਨ। ਸਤਿਗੁਰੂ ਉਸ ਫ਼ਕੀਰ ਨੂੰ ਮਿਲੇ ਤੇ ਸਮਝਾਇਆ ਕਿ ਸ਼ਹਿਰ ਤਾਂ ਗ਼ਰਕ ਨਹੀਂ ਹੋਵੇਗਾ ਤੂੰ ਜ਼ਰੂਰ ਗਰਕ ਹੋ ਜਾਵੇਂਗਾ। ਤੂੰ ਆਪ ਦੱਸ ਤੂੰ ਕਾਮਣੀ ਤੋਂ ਦੌੜਿਆ ਹੈਂ ਤੇ ਕਾਮਨਾ ਵਿਚ, ਮੋਹ ਵਿਚ ਫਸ ਗਿਆ ਹੈਂ। ਬੱਚੇ ਚਾਹੀਦੇ ਸਨ ਤਾਂ ਤੂੰ ਗ੍ਰਿਸਤੀ ਬਣ ਜਾਣਾ ਸੀ, ਇਹ ਮੋਹ ਮਾਇਆ ਨੇ ਤੈਨੂੰ ਪਤਿਤ ਕਰ ਦਿੱਤਾ ਹੈ। ਸੁਚੇਤ ਹੋ ਜਾ। ਜਦੋਂ ਉਸਨੇ ਕਿਹਾ ਕਿ ਇਹ ਸ਼ਹਿਰ ਝੂਠਿਆਂ ਦਾ ਹੈ ਤਾਂ ਸਤਿਗੁਰੂ ਨੇ ਕਿਹਾ ਜੇ ਤੂੰ ਮੋਹ ਵਿਚ ਫਸਿਆ ਤਾਂ ਫਿਰ ਅਸਚਰਜ ਨਹੀਂ ਕਿ ਬੱਚੇ ਦੇ ਮਾਤਾ ਪਿਤਾ ਵੀ ਮੋਹ ਵਿਚ ਫਸੇ ਹੋਣ। ਝੂਠੇ ਨਹੀਂ, ਉਹ ਮੋਹ ਵਿਚ ਫਸੇ ਹਨ।

ਦੋ ਪੈਸੇ ਦਾ ਸੱਚ ਝੂਠ ਮੰਗਵਾਇਆ ਸੀ। ਭਾਈ ਮੂਲੇ ਨੇ ਲਿਖ ਦਿੱਤਾ ਸੀ ਮਰਨਾ ਸੱਚ ਤੇ ਜੀਊਣਾ ਝੂਠ। ਇਹ ਗਿਆਨ ਦੀ ਗੱਲ ਸੁਣ ਕੇ ਹਮਜ਼ਾ ਗੌਂਸ ਨੂੰ ਤਾਂ ਰਾਹਤ ਮਿਲੀ ਸੀ। ਪਰ ਸਤਿਗੁਰਾਂ ਕਿਹਾ ਸੀ ਇਹ ਗਿਆਨ ਦੀਆਂ ਗੱਲਾਂ ਕਰਨ ਵਾਲਾ ਖ਼ੁਦ ਮੋਹ ਵਿਚ ਫਸਿਆ ਹੈ। ਉਹੀ ਭਾਈ ਮੂਲਾ ਪਤਨੀ ਮਰਨ ਦੀ ਝੂਠੀ ਖ਼ਬਰ ਸੁਣ ਕੇ ਸਤਿਗੁਰਾਂ ਦਾ ਸਾਥ ਛੱਡ ਕੇ ਘਰ ਆ ਗਿਆ ਸੀ। ਕੀ ਹਮਜ਼ਾ ਗੌਂਸ ਫਕੀਰ, ਕੀ ਹਿੰਦੂ ਜੋੜਾ ਤੇ ਕੀ ਭਾਈ ਮੂਲਾ ਸਭ ਮੋਹ ਦੇ ਚਿੱਕੜ ਵਿਚ ਫਸੇ ਪਏ ਸਨ। ਸਤਿਗੁਰੂ ਨਾਨਕ ਦੇਵ ਜੀ ਨੇ ਇਸ ਚਿੱਕੜ ਨੂੰ ਸਿਆਲ ਕੋਟ ਵਿਚ ਦੇਖਿਆ ਸੀ। ਸਤਿਗੁਰੂ ਨਾਨਕ ਦੇਵ ਜੀ ਘਰ ਆਏ ਹਨ। ਪਤਨੀ ਤੇ ਘਰ ਦੇ ਮੋਹ ਵਿਚ ਫਸੇ ਹੋਏ ਇਸ ਮੋਹ ਦੇ ਚਿੱਕੜ ਵਿਚ ਫਸੇ ਭਾਈ ਮੂਲੇ ਨੇ ਦਰਵਾਜ਼ਾ ਬੰਦ ਕਰ ਦਿੱਤਾ ਸੀ ਅਤੇ ਗੋਹਿਆਂ ਵਿਚ ਜਾ ਕੇ ਲੁਕ ਗਿਆ ਸੀ। ਉੱਥੇ ਸੱਪ ਸੀ, ਸੱਪ ਨੇ ਕੱਟਿਆ ਤੇ ਭਾਈ ਮੂਲਾ ਮਰ ਗਿਆ ਸੀ। ਸਤਿਗੁਰਾਂ ਨੇ ਕਿਹਾ ਸੀ ਮੋਹ ਨੇ ਗ਼ਰਕ ਕਰ ਦਿੱਤਾ ਹੈ। ਮੌਤ ਦੇ ਮੂੰਹ ਵਿਚ ਜਾ ਪਿਆ ਹੈ, ਸਾਡੇ ਤੱਕ ਨਹੀਂ ਆਇਆ। ਗੁਰੂ ਸਾਹਮਣੇ ਹੈ, ਮੋਹ ਵਿਚ ਪੈਰ ਨਹੀਂ ਚਲਦਾ, ਮਨੁੱਖ ਗੁਰੂ ਤੱਕ ਨਹੀਂ ਪੁੱਜ ਸਕਦਾ।

ਸਤਿਗੁਰਾਂ ਮੋਹ ਦੇ ਚਿੱਕੜ ਵਿਚ ਫਸੇ ਮਨੁੱਖ ਦੀ ਮਿੱਤਰਤਾ ਨੂੰ ਵੀ ਪਾਏਦਾਰ ਇਤਬਾਰ ਯੋਗ ਨਹੀਂ ਮੰਨਿਆ।

**ਨਾਲਿ ਕਿਰਾੜਾਂ ਦੋਸਤੀ ਕੂੜੈ ਕੂੜੀ ਪਾਇ॥**
**ਮਰਣੁ ਜਾਪੈ ਮੂਲਿਆ ਆਵੈ ਕਿਤੈ ਥਾਇ॥**

(ਮਹਲਾ ੧, ਪੰਨਾ ੧੪੧੨)

ਸਤਿਗੁਰੂ ਰਾਮਦਾਸ ਜੀ ਇਸ ਚਿੱਕੜ ਦਾ ਜ਼ਿਕਰ ਕਰਦੇ ਹਨ। ਪ੍ਰਿਥੀ ਚੰਦ ਵਰਗਿਆਂ ਨੂੰ ਉਨ੍ਹਾਂ ਚਿੱਕੜ ਵਿਚ ਫਸੇ ਵੇਖਿਆ ਸੀ। ਇਕ ਕਦਮ ਵੀ ਗੁਰੂ ਵੱਲ ਨਹੀਂ ਪੁੱਟਿਆ ਜਾ ਰਿਹਾ। ਆਪੇ ਜ਼ਮੀਨ ਭੇਂਟ ਕਰਕੇ ਆਪ ਹੀ ਮੁਕੱਦਮੇ ਰਾਹੀਂ ਵਾਪਸ ਕਰਾਉਣ ਲਈ ਅਕਬਰ ਦੇ ਦਰਬਾਰ ਤੱਕ ਗੋਂਦੇ ਦੇ ਪਰਿਵਾਰ ਨੂੰ ਪਹੁੰਚ ਕਰਦਿਆਂ ਵੇਖਿਆ ਸੀ। ਗੋਂਦੇ ਦੇ ਪੁੱਤਰ ਨੇ ਮੈਲਾ ਤੇ ਜੂੰਆਂ ਨਾਲ ਭਰਿਆ ਖਿਧੋਲੜਾ ਨੌਕਰ ਦੇ ਗੱਲ੍ਹ ਪਾ ਕੇ ਫ਼ਰਿਆਦ ਲਈ ਖੜ੍ਹਾ ਕਰ ਦਿੱਤਾ ਸੀ।

ਸਤਿਗੁਰੂ ਫ਼ਰਮਾਉਂਦੇ ਹਨ :—

**ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥**

(ਸਲੋਕ ਮਹਲਾ ੪, ਪੰਨਾ ੩੦੬)

ਏਸ ਮੋਹ ਦੇ ਚਿੱਕੜ ਨੂੰ ਵੇਖ ਕੇ ਹੀ ਸਤਿਗੁਰਾਂ ਉਚਾਰਿਆ ਸੀ :—

**ਹਰਿ ਦਇਆ ਪ੍ਰਭ ਧਾਰਹੁ, ਪਾਖਣ ਹਮ ਤਾਰਹੁ,**
**ਕਢਿ ਲੇਵਹੁ ਸਬਦ ਸੁਭਾਇ ਜੀਉ॥**
**ਮੋਹ ਚੀਕੜਿ ਹਮ ਫਾਥੇ, ਨਿਘਰਤ ਹਮ ਜਾਤੇ,**
**ਹਰਿ ਬਾਂਹ ਪ੍ਰਭੂ ਪਕਰਾਇ ਜੀਉ॥**

(ਆਸਾ ਮਹਲਾ ੪, ਪੰਨਾ ੪੪੬)

ਮੋਹ ਨੂੰ ਸਤਿਗੁਰਾਂ ਨੇ ਖੂਹ ਵੀ ਕਿਹਾ ਹੈ, ਮੋਹ ਅਜਿਹਾ ਅੰਨ੍ਹਾਂ ਖੂਹ ਹੈ ਜਿਸ ਵਿਚ ਮਨੁੱਖ ਗਿਰ ਤਾਂ ਜਾਂਦਾ ਹੈ ਪਰ ਨਿਕਲਣ ਵਾਸਤੇ ਕੋਈ ਸਹਾਰਾ, ਆਸਰਾ ਨਹੀਂ। ਇਸ ਖੂਹ ਵਿਚੋਂ ਤਾਂ ਗੁਰੂ ਹੀ ਬਾਂਹ ਪਸਾਰ ਕੇ ਕੱਢ ਲਵੇ ਤਾਂ ਕੋਈ ਬਾਹਰ ਆ ਸਕਦਾ ਹੈ। ਸਤਿਗੁਰੂ ਫ਼ਰਮਾਉਂਦੇ ਹਨ ਕਿ ਮੈਨੂੰ ਸਤਿਗੁਰੂ ਨੇ ਬਾਂਹ ਪਸਾਰ ਕੇ ਮੋਹ ਦੇ ਖੂਹ ਵਿਚੋਂ ਬਾਹਰ ਕੱਢ ਲਿਆ ਹੈ। ਹੁਣ ਮੈਂ ਇਸ ਅਮੁੱਲ ਜੀਵਨ ਨੂੰ ਜਿੱਤ ਲਿਆ ਹੈ ਤੇ ਫਿਰ ਨਹੀਂ ਹਾਰਿਆ।

**ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ॥**
**ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨਾ ਹਾਰੀਆ॥**

(ਗਉੜੀ ਮਾਝ ਮਹਲਾ ੫, ਪੰਨਾ ੨੪੧)

ਸਤਿਗੁਰੂ ਮੋਹ ਨੂੰ ਫਾਹੀ ਵੀ ਕਹਿੰਦੇ ਹਨ। ਹੋਰ ਕੋਈ ਮਨੁੱਖ ਕਿਸੇ ਦੇ ਗਲ੍ਹ ਵਿਚ ਫੰਦਾ ਪਾਉਣਾ ਚਾਹੇ ਤਾਂ ਮਨੁੱਖ ਬਚਣ ਦਾ ਜਤਨ ਕਰਦਾ ਹੈ ਪਰ ਮੋਹ ਦੀ ਫਾਹੀ ਤਾਂ ਅਜਿਹੀ ਹੈ ਕਿ ਮਨੁੱਖ ਇਹ ਫਾਹੀ ਬੜੇ ਚਾਅ ਨਾਲ ਆਪੇ ਹੀ ਗਲ ਵਿਚ ਪਾ ਲੈਂਦਾ ਹੈ। ਸਤਿਗੁਰੂ ਫ਼ਰਮਾਉਂਦੇ ਹਨ ਕਿ ਹੇ ਜੀਵ ਪੰਖੀ, ਆਪਣੇ ਸਿਮਰਨ ਦੇ ਪੰਖਾਂ ਨੂੰ ਯਾਦ ਕਰ ਤੇ ਉਡਾਰੀ ਮਾਰ। ਪਰਮਾਤਮਾ ਦੇ ਚਰਨਾਂ ਦਾ ਆਸਰਾ ਲੈ। ਗੁਰ ਸ਼ਬਦ ਦੇ ਆਸਰੇ ਮੋਹ ਵੱਲੋਂ ਮਰ ਜਾ। ਹਉਮੈ ਮਾਰ, ਇਹ ਫੰਦਾ ਤੇਰੇ ਗੱਲ ਵਿਚੋਂ ਉੱਤਰ ਜਾਏਗਾ। ਰੂਮੀ ਨੇ ਇਕ ਬੜੀ ਸਿਖਿਆਦਾਇਕ ਕਥਾ ਲਿਖੀ ਹੈ।

ਇਕ ਸੌਦਾਗਰ ਈਰਾਨ ਤੋਂ ਹਿੰਦੁਸਤਾਨ ਆਇਆ ਇਥੋਂ ਇਕ ਤੋਤਾ ਲੈ ਗਿਆ। ਉਹ ਤੋਤਾ ਗੱਲਾਂ ਕਰਨੀਆਂ ਸਿੱਖਿਆ ਹੋਇਆ ਸੀ, ਕਾਫ਼ੀ ਗੱਲਾਂ ਕਰਦਾ ਸੀ। ਸੌਦਾਗਰ ਦੇ ਘਰ ਵਿਚ ਉਹ ਇਕ ਤੋਹਫ਼ਾ ਸੀ ਜੋ ਆਏ ਗਏ ਨੂੰ ਹੈਰਾਨ ਕਰਦਾ ਸੀ, ਉਹ ਘਰ ਦੀ ਸ਼ੋਭਾ ਸੀ।

ਸੌਦਾਗਰ ਫਿਰ ਹਿੰਦੁਸਤਾਨ ਆਇਆ। ਤੋਤੇ ਨੂੰ ਕਿਹਾ ਤੇਰੇ ਦੇਸ਼ ਚਲਿਆ ਹਾਂ ਕੋਈ ਸੰਦੇਸ਼ਾ ਆਪਣੇ ਭਰਾਵਾਂ ਨੂੰ ਦੇਣਾ ਚਾਹੇਂਗਾ। ਤੋਤੇ ਨੇ ਕਿਹਾ ਹਾਂ, ਮੇਰੇ ਵੱਲੋਂ ਸਲਾਮ ਕਹਿਣਾ।

ਸੌਦਾਗਰ ਹਿੰਦੁਸਤਾਨ ਆਇਆ। ਤੋਤਿਆਂ ਨੂੰ ਸਲਾਮ ਕਹੀ। ਉਹ ਸਾਰੇ ਮਰ ਗਏ, ਰੁੱਖ ਤੋਂ ਡਿੱਗ ਪਏ। ਸੌਦਾਗਰ ਨੇ ਵਾਪਸ ਜਾ ਕੇ ਤੋਤੇ ਨੂੰ ਇਹ ਖ਼ਬਰ ਸੁਣਾ ਦਿੱਤੀ, ਉਹ ਵੀ ਮਰ ਗਿਆ। ਮਰੇ ਤੋਤੇ ਨੂੰ ਪਿੰਜਰੇ ਵਿਚੋਂ ਬਾਹਰ ਸੁੱਟ ਦਿੱਤਾ ਗਿਆ। ਉਹ ਤੋਤਾ ਉਡਿਆ ਤੇ ਰੁੱਖ 'ਤੇ ਬੈਠ ਕੇ ਕਹਿਣ ਲੱਗਾ, ਸੌਦਾਗਰ ਸਲਾਮ, ਮੈਂ ਆਪਣੇ ਵਤਨ ਜਾ ਰਿਹਾ ਹਾਂ। ਸੌਦਾਗਰ ਨੇ ਕਿਹਾ ਇਹ ਕੀ? ਤੋਤੇ ਨੇ ਕਿਹਾ ਮੇਰੇ ਵਿਛੜੇ ਵੀਰਾਂ ਨੇ ਸੰਦੇਸ਼ਾ ਭੇਜਿਆ ਸੀ ਕਿ ਜੇ ਤੂੰ ਰਿਹਾਅ ਹੋਣਾ ਚਾਹੁੰਦਾ ਹੈਂ ਤਾਂ ਜੀਉਂਦਾ ਹੀ ਮਰ ਜਾ। ਮੈਂ ਮਰ ਗਿਆ ਹਾਂ, ਰਿਹਾਅ ਹੋ ਗਿਆ ਹਾਂ। ਕਬੀਰ ਸਾਹਿਬ ਕਹਿੰਦੇ ਹਨ ਸਤੀ ਵਾਂਗ ਤੂੰ ਸਰੀਰ ਦਾ ਮੋਹ ਸਾੜ ਦੇਂ, ਦੇਹ ਅਧਿਆਸ ਮੁਕਾ ਦੇ।

**ਕਬੀਰ ਸਤੀ ਪੁਕਾਰੇ ਚਿਹ ਚੜੀ ਸੁਨਹੋ ਬੀਰ ਮਸਾਨ॥**
**ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ॥ ੮੫॥**

(ਪੰਨਾ ੧੩੬੮)

ਸਤਿਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ :—

**ਨਿਕਸ ਰੇ ਪੰਖੀ ਸਿਮਰਿ ਹਰਿ ਪਾਂਖ॥**
**ਮਿਲਿ ਸਾਧੂ ਸਰਣਿ ਗਹੁ ਪੂਰਨ,**
**ਰਾਮ ਰਤਨੁ ਹੀਅਰੇ ਸੰਗਿ ਰਾਖੁ॥**
**ਭ੍ਰਮ ਕੀ ਕੂਈ ਤ੍ਰਿਸ਼ਨਾ ਰਸ ਪੰਕਜ,**
**ਅਤਿ ਤੀਖਣ ਮੋਹ ਕੀ ਫਾਸੁ॥**
**ਕਾਟਨ ਹਾਰ, ਜਗਤ ਗੁਰ ਗੋਬਿਦ,**
**ਚਰਨ ਕਮਲ ਤਾ ਕੇ ਕਰਹੁ ਨਿਵਾਸੁ॥**

(ਗਉੜੀ ਮਹਲਾ ੫, ਪੰਨਾ ੨੦੪)

ਮੋਹ ਵਿਚ ਫਸੇ ਹੋਏ ਮਨੁੱਖ ਦਾ ਮਨ ਰੋਂਦਾ ਹੈ, ਮਤ ਕਲਪਦੀ ਹੈ। ਪਰਿਵਾਰ ਮੋਹ ਨਹੀਂ। ਅਸਲ ਵਿਚ ਮੋਹ ਹੀ ਪਰਿਵਾਰ ਹੈ, ਮੋਹ ਹੀ ਜੰਜਾਲ ਹੈ। ਮੋਹ ਨੇ ਜੋ ਮਨੁੱਖ ਅੰਦਰ ਜ਼ੰਜੀਰਾਂ ਪੈਦਾ ਕੀਤੀਆਂ ਹਨ ਇਹੀ ਜੰਜਾਲ ਹਨ। ਜੇ ਅਕਾਲ ਪੁਰਖ ਮਿਹਰ ਕਰੇ ਤਾਂ ਇਹ ਮੋਹ ਮੁਕਦਾ ਹੈ।

ਮੋਹੇ ਜਾਣ ਦਾ ਅੱਖ਼ਰੀ ਅਰਥ ਹੈ ਠੱਗੇ ਜਾਣਾ। ਜਿਸਨੂੰ ਮਾਇਆ ਨੇ ਠੱਗ ਲਿਆ ਹੈ ਉਹ ਦੁੱਖੀ ਹੈ। ਪਰ ਜਿਸ ਨੂੰ ਪਰਮਾਤਮਾ ਮੋਹ ਲਵੇ ਉਹ ਮਾਇਆ ਦੀ ਠੱਗੀ ਨੂੰ ਪਹਿਚਾਣਦਾ ਹੈ ਤੇ ਇਸਦੇ ਮੋਹ ਤੋਂ ਬਚਦਾ ਹੈ।

ਗੁਰਵਾਕ ਹੈ :—

**ਮੋਹਨ ਮੋਹਿ ਲੀਆ ਮਨੁ ਮੋਹਿ॥**
**ਗੁਰ ਕੈ ਸਬਦਿ ਪਛਾਨਾ ਤੋਹਿ॥**

(ਬਸੰਤ ਮਹਲਾ ੧, ਪੰਨਾ ੧੧੮੭)

ਅਕਾਲ ਪੁਰਖ ਦਾ ਆਸਰਾ ਹੱਥ ਵਿਚ ਹੋਵੇ ਫਿਰ ਮਾਇਆ ਮੋਹਨੀ ਦਾ ਮੋਹ ਅਸਰ ਨਹੀਂ ਕਰਦਾ।

**ਮੈਂ ਅੰਧੁਲੇ ਹਰਿ ਨਾਮ ਲਕੁਟੀ ਟੋਹਣੀ॥**
**ਰਹਉ ਸਾਹਿਬ ਕੀ ਟੇਕ ਨਾ ਮੋਹੇ ਮੋਹਣੀ॥**

(ਪੰਨਾ ੭੫੨)

ਸਤਿਗੁਰੂ ਨਾਨਕ ਦੇਵ ਜੀ ਮੋਹ ਦਾ ਅਸਲ ਰੂਪ ਵਿਖਾਉਂਦੇ ਹਨ :—

**ਮੋਹੁ ਕੁਟੰਬ ਮੋਹੁ ਸਭ ਕਾਰ॥ ਮੋਹ ਤੁਮ ਤਜਹੁ ਸਗਲ ਵੇਕਾਰ॥**
**ਮੋਹ ਅਰ ਭਰਮ ਤਜਹੁ ਤੁਮ ਬੀਰ॥ ਸਾਚੁ ਨਾਮੁ ਰਿਦੈ ਰਵੈ ਸਰੀਰ॥**
**ਸਾਚ ਨਾਮ ਜਾ ਨਵ ਨਿਧਿ ਪਾਈ॥ ਰੋਵੈ ਪੂਤੁ ਨਾ ਕਲਪੈ ਮਾਈ॥**
**ਏਤ ਮੋਹਿ ਡੂਬਾ ਸੰਸਾਰੁ॥ ਗੁਰਮੁਖਿ ਕੋਈ ਉਤਰੈ ਪਾਰਿ॥**
**ਏਤ ਮੋਹਿ ਫਿਰਿ ਜੂਨੀ ਪਾਇ॥ ਮੋਹੇ ਲਾਗਾ ਜਮਪੁਰ ਜਾਇ॥**
**ਗੁਰ ਦੀਖਿਆ ਲੇ ਜਪੁ ਤਪੁ ਕਮਾਹਿ॥ ਨਾ ਮੋਹੁ ਤੂਟੈ ਨਾ ਥਾਇ ਪਾਇ॥**
**ਨਦਰਿ ਕਰੇ ਤਾ ਇਹੁ ਮੋਹੁ ਜਾਇ॥ ਨਾਨਕ ਹਰਿ ਸਿਉ ਰਹੈ ਸਮਾਇ॥**

(ਆਸਾ ਮਹਲਾ ੧, ਪੰਨਾ ੩੫੬)

ਗੁਰੂ ਦੀ ਸ਼ਰਨ ਵਿਚ ਪਇਆਂ ਹੀ ਇਹ ਮੋਹ ਟੁੱਟ ਸਕਦਾ ਹੈ :—

**ਥਿਰੁ ਸਾਧੂ ਸਰਣੀ ਪੜੀਐ ਚਰਣੀ ਅਬ ਟੂਟਸਿ ਮੋਹੁ ਜੁ ਕਿਤੀਐ॥**

(ਆਸਾ ਮਹਲਾ ੫, ਪੰਨਾ ੪੫੫)

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ :—

**ਮ੍ਰਿਗ ਤ੍ਰਿਸਨਾ ਗੰਧਰਬ ਨਗਰੰ, ਦ੍ਰੁਮ ਛਾਯਾ ਰਚਿ ਦੁਰਮਤਿਹ॥**
**ਤਤਹ ਕੁਟੰਬ ਮੋਹ ਮਿਥ੍ਯਾ, ਸਿਮਰੰਤਿ ਨਾਨਕ ਰਾਮ ਰਾਮ ਨਾਮਹ॥**

ਭਾਈ ਗੁਰਦਾਸ ਜੀ ਮਨੁੱਖ ਨੂੰ ਕਿੰਨਾ ਸੁਚੇਤ ਕਰਦੇ ਹਨ। ਕਿੰਨੇ ਸੁੰਦਰ ਦ੍ਰਿਸ਼ਟਾਂਤ ਦੇਂਦੇ ਹਨ। ਮਕਸਦ ਇਕ ਹੀ ਹੈ ਕਿ ਮਨੁੱਖ ਦਾ ਮੋਹ ਟੁੱਟ ਜਾਏ। ਇਹ ਮੋਹ ਦੀ ਨੀਂਦ ਵਿਚੋਂ ਜਾਗ ਜਾਏ। ਭਾਈ ਸਾਹਿਬ ਜੀ ਕਹਿੰਦੇ ਹਨ ਜਿਵੇਂ ਰੁੱਖ ਨਾਲੋਂ ਡਿੱਗੇ ਹੋਏ ਪੱਤੇ ਫਿਰ ਨਹੀਂ ਜੁੜ ਸਕਦੇ, ਇਸੇ ਤਰ੍ਹਾਂ ਤੇਰਾ ਮੋਹ ਹੈ ਇਕ ਵਾਰ ਪ੍ਰਾਣ ਨਿਕਲ ਗਏ, ਸੁੱਕੇ ਪੱਤੇ ਵਾਂਗੂੰ ਤੈਨੂੰ ਪਾਸੇ ਕਰ ਦਿੱਤਾ ਜਾਏਗਾ। ਬਾਗ਼ ਵਿਚ

ਸੁੱਕ ਕੇ ਡਿੱਗੇ ਪੱਤੇ ਦਾ ਕੀ ਹਾਲ ਹੁੰਦਾ ਹੈ ਤੂੰ ਵੇਖਦਾ ਹੈਂ। ਸੁੱਕੇ ਪੱਤਿਆਂ ਨੂੰ ਵੀ ਲੋਕ ਅੱਗ ਲਾ ਕੇ ਸਾੜ ਦਿੰਦੇ ਹਨ, ਮਰੇ ਮਨੁੱਖ ਨੂੰ ਵੀ ਜਲਾ ਦੇਂਦੇ ਹਨ। ਜਿਵੇਂ ਗੜਾ ਪਿਆ ਹੋਵੇ ਜਾਂ ਪਾਣੀ ਦਾ ਬੁਲਬੁਲਾ ਹੋਵੇ। ਗੜੇ ਦੇ ਪਾਣੀ ਬਣਦਿਆਂ ਜਾਂ ਬੁਲਬੁਲੇ ਦੇ ਮਿਟਦਿਆਂ ਕਿੰਨੀ ਕੁ ਦੇਰ ਲੱਗਦੀ ਹੈ। ਏਨੀ ਕੁ ਇਸ ਪਾਏਦਾਰ ਦੇਹੀ ਨੂੰ ਸਮਝ, ਇਸ ਦਾ ਮੋਹ ਛੱਡ ਦੇ। ਫਿਰ ਕਹਿੰਦੇ ਤੇਰੀ ਉਮਰ ਦੀ ਆਸ ਇੰਝ ਹੈ ਜਿਵੇਂ ਕੱਖਾਂ ਦੀ ਅੱਗ ਹੋਵੇ, ਕੱਖਾਂ ਦੀ ਅੱਗ ਬਲਦੀ ਛੇਤੀ ਹੈ ਪਰ ਬੁਝਦੀ ਵੀ ਛੇਤੀ ਹੈ। ਉਮਰ ਦੀ ਆਸ ਇਸਦਾ ਮੋਹ ਵੀ ਛੱਡ ਦੇਹ। ਜੇ ਪੱਕਾ ਪ੍ਰੇਮ ਬਣਾਉਣਾ ਹੈ ਤਾਂ ਉਸ ਨਾਲ ਬਣਾ ਜੋ ਜਨਮ ਦਾ, ਜੀਵਨ ਦਾ, ਅੰਤ ਕਾਲ ਦਾ ਸਾਥੀ ਹੈ। ਤੇਰਾ ਜਗਤ ਵਿਚ ਆਇਆ ਹੋਇਆ ਤਾਂ ਹੀ ਸਫ਼ਲ ਹੋਵੇਗਾ।

**ਤਰਵਰ ਗਿਰੇ ਪਾਤ ਬਹੁਰਿਉ ਨਾ ਜੋਰੇ ਜਾਤ॥**
**ਐਸੋ ਤਾਤ ਮਾਤ ਸੁਤ ਭ੍ਰਾਤ ਮੋਹ ਮਾਯਾ ਕੋ॥**
**ਜੈਸੇ ਬੁਦਬੁਦਾ ਓਰਾ ਪੇਖਤ ਬਿਲਾਇ ਜਾਤ॥**
**ਐਸੋ ਜਾਨ ਤਿਆਗਹ ਭਰੋਸੇ ਭ੍ਰਮ ਕਾਇਆ ਕੋ॥**
**ਤ੍ਰਿਣ ਕੀ ਅਗਨਿ ਜਰ ਬੁਝਤ ਨਾ ਬਾਰ ਲਾਗੈ॥**
**ਐਸੋ ਆਵਾ ਅਉਧ ਜੈਸੇ ਨੇਹੁ ਦ੍ਰਮ ਛਾਇਆ ਕੋ॥**
**ਜਨਮ ਜੀਵਨ ਅੰਤ ਕਾਲ ਕੇ ਸੰਗਤੀ ਰਾਚਹੁ॥**
**ਸਫਲ ਅਉਸਰ ਜਗ ਤਬ ਹੀ ਤਉ ਆਇਆ ਕੋ॥**

ਸਤਿਗੁਰੂ ਫ਼ਰਮਾਉਂਦੇ ਹਨ :—ਮਾਇਆ ਮੋਹ ਤੋਂ ਉਹੀ ਮਨੁੱਖ ਬਚੇਗਾ ਜੋ ਮਨ ਵਿਚ ਇਕ ਪਰਮਾਤਮਾ ਦੀ ਟੇਕ ਰੱਖੇਗਾ ਜਿਵੇਂ ਅੰਧਕਾਰ ਵਿਚ ਦੀਵਾ ਪ੍ਰਕਾਸ਼ ਕਰਦਾ ਹੈ ਤੇ ਅੰਧੇਰੇ ਦਾ ਨਾਸ ਹੁੰਦਾ ਹੈ। ਨਾਮ ਦੇ ਪ੍ਰਕਾਸ਼ ਨਾਲ ਭਰਮ ਮੋਹ ਤੇ ਦੁਖਾਂ ਦਾ ਨਾਸ ਹੁੰਦਾ ਹੈ।

**ਮੋਹ ਮਾਇਆ ਕੈ ਸੰਗਿ ਨਾ ਲੇਪੁ॥ ਮਨ ਮਹਿ ਰਾਖੈ ਹਰਿ ਹਰਿ ਏਕ॥**
**ਅੰਧਕਾਰ ਦੀਪਕ ਪਰਗਾਸੇ॥ ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ॥**

(ਸੁਖਮਨੀ, ਪੰਨਾ ੨੮੭)

ਮੋਹ ਦੀ ਫਾਹੀ ਤੋਂ ਸਿਰਫ਼ ਪਰਮਾਤਮਾ ਦਾ ਭਗਤ ਹੀ ਬਚਦਾ ਹੈ ਨਹੀਂ ਤਾਂ ਮੋਹ ਨੇ ਕਿਸੇ ਨੂੰ ਨਹੀਂ ਛੱਡਿਆ।

**ਮੋਹ ਪਟਲ ਸਭੁ ਜਗਤ ਬਿਆਪਿਓ ਭਗਤ ਨਹੀ ਸੰਤਾਪਾ॥**

(ਪੰਨਾ ੬੫੮)

**ਹੇ ਅਜਿਤ ਸੂਰ ਸੰਗ੍ਰਾਮੰ, ਅਤਿ ਬਲਨਾ ਬਹੁ ਮਰਦਨਹ॥**
**ਗਣ ਗੰਧਰਬ ਦੇਹ ਮਨੁਖੰ, ਪਸੁ ਪੰਖੀ ਬਿਮੋਹਨਹ॥**
**ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸੁਰਹ॥**

(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ ੧੩੫੮)

ਬਾਂਦਰੀ ਤੋਂ ਲੈ ਕੇ ਭੋਲੇ ਨਾਥ ਤੱਕ ਮੋਹ ਦਾ ਅਸਰ ਹੈ। ਬਾਂਦਰੀ ਦੇ ਮਨ ਵਿਚ ਮੋਹ ਹੈ। ਮੈਂ ਆਪ ਅੱਖਾਂ ਨਾਲ ਵੇਖਿਆ ਹੈ ਕਿ ਬੱਚੇ ਦੀ ਲਾਸ਼ ਵੀ ਸੁੱਕ ਚੁੱਕੀ ਹੈ। ਪਤਾ ਨਹੀਂ ਕਿੰਨੇ ਚਿਰ ਦਾ ਮਰਿਆ ਹੈ ਪਰ ਬਾਂਦਰੀ ਚੁੱਕੀ ਫਿਰਦੀ ਹੈ। ਕਥਾ ਪੜ੍ਹਦੇ ਹਾਂ। ਸਤੀ ਦੀ ਜਲੀ ਲਾਸ਼ ਸ਼ਿਵ ਚੁੱਕੀ ਫਿਰਦੇ ਹਨ। ਇਸ ਮੋਹ ਨੇ ਕਿਸੇ ਨੂੰ ਛੱਡਿਆ ਹੈ। ਸਾਹਿਬ ਬਾਣੀ ਵਿਚ ਲਿਖਦੇ ਹਨ :—

**ਮਾਇਆ ਮੋਹੇ ਦੇਵੀ ਸਭਿ ਦੇਵਾ॥**
**ਕਾਲ ਨਾ ਛੋਡੈ, ਬਿਨੁ ਗੁਰ ਕੇ ਸੇਵਾ॥**

(ਗਉੜੀ ਮਹਲਾ ੧, ਪੰਨਾ ੨੨੭)

ਕਬੀਰ ਸਾਹਿਬ ਇਕ ਮਨੁੱਖ ਨੂੰ ਵੇਖਦੇ ਸਨ ਜੋ ਮਾਇਆ ਦੇ ਮੋਹ ਵਿਚ ਫਸਿਆ ਸੀ ਤੇ ਕਦੀ ਵੀ ਪ੍ਰਮਾਤਮਾ ਦਾ ਸਿਮਰਨ ਨਹੀਂ ਸੀ ਕਰਦਾ। ਕਬੀਰ ਜੀ ਵਾਰ ਵਾਰ ਕਹਿੰਦੇ ਸਨ ਸਿਮਰਨ ਕਰਿਆ ਕਰ ਪਰ ਉਹ ਗੱਲ ਟਾਲ ਦਿੰਦਾ ਸੀ। ਆਖਿਰ ਮਰ ਗਿਆ। ਕਬੀਰ ਜੀ ਨੇ ਦਿਬ ਦ੍ਰਿਸ਼ਟੀ ਨਾਲ ਵੇਖਿਆ ਉਹ ਕੁੱਤੇ ਦੀ ਜੂਨ ਵਿਚ ਹੈ ਤੇ ਉਸੇ ਘਰ ਵਿਚ ਹੈ। ਪੁੱਛਦੇ ਹਨ ਹੁਣ ਸੁਣਾ ਤੂੰ ਨਾਮ ਨਹੀਂ ਜਪਿਆ। ਕਹਿਣ ਲੱਗਾ ਬੜਾ ਹੀ ਅਨੰਦ ਹੈ ਇਹ ਮੇਰਾ ਪ੍ਰਵਾਰ ਹੈ। ਮੈਂ ਇਸ ਦੀ ਰਖਵਾਲੀ ਕਰਦਾ ਹਾਂ, ਇਹ ਮੇਰਾ ਘਰ ਹੈ। ਕੁੱਤਾ ਮਰ ਗਿਆ। ਬਿੱਲੀ ਦੀ ਜੂਨ ਵਿਚ ਆਇਆ ਪਰ ਮੋਹ ਉਸੇ ਤਰ੍ਹਾਂ ਹੈ। ਬਿੱਲੀ ਵੀ ਮਰ ਗਈ। ਬੈਲ ਦੀ ਜੂਨ ਵਿਚ ਆਇਆ। ਵੱਡਾ ਹੋਇਆ ਆਪਣੇ ਹੀ ਪੁੱਤਰ ਨੇ ਨੱਕ ਵਿਚ ਨਕੇਲ ਪਾ ਦਿੱਤੀ, ਮਾਰ ਮਾਰ ਕੇ ਚਮੜੀ ਉਤਾਰ ਦਿੱਤੀ, ਕੰਧਾ ਫਟ ਗਿਆ। ਹੁਣ ਕਬੀਰ ਸਾਹਿਬ ਨੂੰ ਵੇਖਿਆ ਤੇ ਕਹਿਣ ਲੱਗਾ ਹੁਣ ਬਚਾਉ, ਹੁਣ ਨਾਮ ਜਪਾਂਗਾ। ਕਬੀਰ ਸਾਹਿਬ ਨੇ ਕਿਹਾ ਹੁਣ ਕੀ ਜਪੇਂਗਾ ਹੁਣ ਤਾਂ ਤੂੰ ਜਪਣ ਜੋਗਾ ਰਿਹਾ ਹੀ ਨਹੀਂ।

**ਚਾਰ ਪਾਵ ਦੁਇ ਸਿੰਗ ਗੁੰਗ ਮੁਖਿ ਤਬ ਕੈਸੇ ਗੁਨ ਗਈ ਹੈ॥**
**ਊਠਤ ਬੈਠਤ ਠੇਂਗਾ ਪਰ ਹੈ ਤਬ ਕਤ ਮੂੰਡ ਲੁਕਈ ਹੈ॥**

ਮੋਹ ਅਮੋਲਕ ਜਨਮ ਬਰਬਾਦ ਕਰ ਦੇਂਦਾ ਹੈ, ਇਹ ਬੰਦੇ ਤੋਂ ਪਸ਼ੂ ਬਣਾ ਦਿੰਦਾ ਹੈ। ਮੋਹ ਦੇ ਕਾਰਨ ਮਨੁੱਖ ਜ਼ਿੰਦਗੀ ਦੀ ਪੌੜੀ ਦੇ ਆਖਰੀ ਜ਼ੀਨੇ ਤੋਂ ਗਿਰ ਕੇ ਪਸ਼ੂਪੁਣੇ ਦੇ ਪਾਤਾਲ ਵਿਚ ਜਾ ਪੁੱਜਦਾ ਹੈ।

ਕੂੰਜ ਕਿਤੇ ਚੁਗਦੀ ਹੈ, ਬੱਚਿਆਂ ਦੇ ਮੋਹ ਵਿਚ ਉਨ੍ਹਾਂ ਨੂੰ ਯਾਦ ਕਰਦੀ ਹੈ। ਪੰਖੀ ਮੂੰਹ ਵਿਚ ਚੋਗਾ ਲੈ ਕੇ ਆਉਂਦੇ ਹਨ, ਬੱਚਿਆਂ ਦੇ ਮੂੰਹ ਵਿਚ ਪਾਉਂਦੇ ਹਨ। ਸਤਿਗੁਰੂ ਅਮਰਦਾਸ ਤਾਂ ਮੋਹ ਜਾਲ ਵੇਖ ਕੇ ਵਿਸਮਾਦ ਵਿਚ ਚਲੇ ਜਾਂਦੇ ਹਨ, ਉਨ੍ਹਾਂ ਨੂੰ ਮੋਹ ਦੇ ਦਰਸ਼ਨ ਵੀ ਕਰਤੇ ਨਾਲ ਜੋੜ ਜਾਂਦੇ ਹਨ। ਆਮ ਬੰਦਿਆਂ ਦਾ ਧਾਰਮਿਕ ਅਸਥਾਨਾਂ 'ਤੇ ਜਾ ਕੇ ਵੀ ਮੋਹ ਨਹੀਂ ਟੁੱਟਦਾ। ਉਹ ਮੋਹ ਵੇਖ ਕੇ ਵੀ ਪਰਮਾਤਮਾ ਤੋਂ ਸਦਕੇ ਹੁੰਦੇ ਹਨ, ਫ਼ਰਮਾਉਂਦੇ ਹਨ :—

**ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥**

(ਅਨੰਦ ਸਾਹਿਬ)

ਗੁਰੂ ਦੀ ਕਿਰਪਾ ਨਾਲ ਕੋਈ ਕੋਈ ਮਾਇਆ ਦੇ ਮੋਹ ਦੀ ਨੀਂਦ ਵਿਚੋਂ ਜਾਗਦਾ ਹੈ। ਅਭਾਗੇ ਮਨੁੱਖ ਤਾਂ ਜਨਮ ਤੋਂ ਮੌਤ ਤੱਕ ਇਸ ਨੀਂਦ ਵਿਚ ਸੁੱਤੇ ਹੀ ਰਹਿੰਦੇ ਹਨ। ਉਹ ਸੋਚਦੇ ਹੀ ਨਹੀਂ ਕਿ ਦਿਨ-ਰਾਤ ਦਿਨ-ਰਾਤ ਕਰਕੇ ਸਮਾਂ ਮੁੱਕ ਰਿਹਾ ਹੈ, ਰੋਜ਼ਾਨਾ ਰਾਤ ਤੋਂ ਬਾਅਦ ਪ੍ਰਭਾਤ ਆਉਂਦੀ ਹੈ ਪਰ ਮੇਰੇ 'ਤੇ ਗੁਰ ਗਿਆਨ ਦੀ ਪ੍ਰਭਾਤ ਕਿਉਂ ਨਹੀਂ ਆਉਂਦੀ।

**ਦਿਨ ਤੇ ਸਰਪਰ ਪਉਸੀ ਰਾਤਿ॥**
**ਰੈਣ ਗਈ ਫਿਰਿ ਹੋਇ ਪਰਭਾਤਿ॥**
**ਮਾਇਆ ਮੋਹਿ ਸੋਇ ਰਹੇ ਅਭਾਗੈ॥**
**ਗੁਰ ਪ੍ਰਸਾਦਿ ਕੋ ਵਿਰਲਾ ਜਾਗੇ॥**

(ਆਸਾ ਮਹਲਾ ੫, ਪੰਨਾ ੩੭੫)

ਮੋਹ ਦਾ ਅਸਰ ਉਸ 'ਤੇ ਨਹੀਂ ਹੁੰਦਾ ਜੋ ਮਾਲਕ ਦੀ ਸ਼ਰਨ ਵਿਚ ਹੈ। ਵਸ਼ਿਸ਼ਟ ਮੁਨੀ ਨੂੰ ਜਦੋਂ ਪਤਾ ਲੱਗਾ ਕਿ ਵਿਸ਼ਵਾ ਮਿੱਤਰ ਨੇ ਮੇਰੇ ਸਾਰੇ ਹੀ ਪੁੱਤਰ ਮਾਰ ਦਿੱਤੇ ਹਨ ਤਾਂ ਉਹ ਆਪ ਆਤਮਘਾਤ ਕਰਨ ਲਈ ਤਿਆਰ ਹੋ ਗਿਆ ਸੀ। ਦਸ਼ਰਥ ਨੇ ਪੁੱਤਰ ਮੋਹ ਵਿਚ ਜਾਨ ਦੇ ਦਿੱਤੀ ਸੀ। ਵਾਰ ਵਾਰ ਰਥਵਾਨ ਨੂੰ ਕਹਿੰਦਾ ਸੀ ਮੇਰੀ ਬੇਸ਼ੱਕ ਨਿੰਦਾ ਹੋਵੇ ਮੈਂ ਭਾਵੇਂ ਨਰਕਾਂ ਵਿਚ ਜਾਵਾਂ ਪਰ ਰਾਮ ਅੱਖਾਂ ਤੋਂ ਉਹਲੇ ਨਾ ਹੋਵੇ।

**ਅਯਸ਼ ਹੋਇ ਬਰ ਸੁਯਸ਼ ਨਸਾਊ।**
**ਨਰਕ ਪਰੋਂ ਬਰ ਸੁਰਪੁਰ ਜਾਊ।**
**ਸਭ ਦੁਖ ਦੁਸਹਿ ਸਹਾਵਹਿ ਮੋਹੀ।**
**ਲੋਚਨ ਓਟ ਰਾਮ ਜਿਨ ਹੋਈ।**

(ਤੁਲਸੀ ਰਮਾਇਣ)

ਪ੍ਰਸਿੱਧ ਯੋਧਾ ਅਰਜਨ ਜੋ ਕ੍ਰਿਸ਼ਨ ਵਰਗੇ ਗਿਆਨੀ ਦੀ ਸੰਗਤ ਵਿਚ ਰਿਹਾ ਸੀ, ਅਭਮੰਨੂੰ ਦੀ ਮੌਤ ਤੇ ਜੋ ਮੋਹ ਵਿਚ ਉਸਨੇ ਕੀਤਾ ਸਭ ਦੇ ਸਾਹਮਣੇ ਹੈ ਕਿ ਜੇ ਮੈਂ ਕੱਲ੍ਹ ਸੂਰਜ ਅਸਤ ਹੋਣ ਤੋਂ ਪਹਿਲਾਂ ਅਭਿਮੰਨੂੰ ਦੇ ਹਤਿਆਰੇ ਜੈਦਰਥ ਨੂੰ ਨਾ ਮਾਰ ਲਿਆ ਤਾਂ ਆਪ ਸੜ ਜਾਵਾਂਗਾ।

ਧੰਨ ਹਨ ਸਤਿਗੁਰੂ ਨਾਨਕ ਦੇਵ ਜੀ, ਜੋ ਮਾਤਾ-ਪਿਤਾ ਤੇ ਪੁੱਤਰਾਂ ਦੇ ਮੋਹ ਜਾਲ ਨੂੰ ਤੋੜ ਕੇ ਸੰਸਾਰ ਦੇ ਭਲੇ ਲਈ ਚੱਲ ਪਏ। ਇਹ ਮੋਹ ਗੁਰੂ ਤੇਗ ਬਹਾਦਰ ਦੇ ਸਾਹਮਣੇ ਵੀ ਸੀ ਪਰ ਉਹ ਇਸ ਜਾਲ ਨੂੰ ਤੋੜ ਕੇ ਦਿੱਲੀ ਸੀਸ ਦੇਣ ਲਈ ਚੱਲ ਪਏ ਸਨ। ਇਹ ਮੋਹ ਗੁਰੂ ਗੋਬਿੰਦ ਸਿੰਘ ਦੇ ਸਾਹਮਣੇ ਵੀ ਸੀ ਪਰ ਉਨ੍ਹਾਂ ਪੁੱਤਰਾਂ ਨੂੰ ਆਪ ਸ਼ਹਾਦਤ ਦੇਣ ਲਈ ਤੋਰਿਆ ਸੀ।

ਜੋਗੀ ਅਲਾ ਯਾਰ ਕਹਿੰਦੇ ਹਨ ਕਿ ਜਦੋਂ ਜ਼ੋਰਾਵਰ ਸਿੰਘ ਨੇ ਜੰਗ ਲਈ ਆਗਿਆ ਮੰਗੀ ਤਾਂ ਆਪ ਨੇ ਕਿਹਾ ਸੀ :

ਮਰਨੇ ਸੇ ਕਿਸੀ ਯਾਰ ਕੋ ਹਮਨੇ ਨਹੀਂ ਰੋਕਾ।
ਫ਼ਰਜ਼ੰਦੇ ਵਫ਼ਾਦਾਰ ਕੋ ਹਮਨੇ ਨਹੀਂ ਰੋਕਾ।
ਖ਼ੁਸ਼ਨੂਦੀਏ ਕਰਤਾਰ ਕੋ ਹਮਨੇ ਨਹੀ ਰੋਕਾ।
ਅਬ ਦੇਖੀਏ ਸਰਕਾਰ ਕੋ ਹਮਨੇ ਨਹੀਂ ਰੋਕਾ।
ਲੋ ਜਾਉ ਪਧਾਰੋ ਤੁਮਹੇਂ ਅਲਾਹ ਕੋ ਸੌਂਪਾ।
ਮਰ ਜਾਉ ਯਾ ਮਾਰੋ ਤੁਮਹੇਂ ਅਲਾਹ ਕੋ ਸੌਂਪਾ।
ਰਬ ਕੋ ਨਾ ਬਿਸਾਰੋ ਤੁਮਹੇਂ ਅਲਾਹ ਕੋ ਸੌਂਪਾ।
ਸਿਖੀ ਕੋ ਉਭਾਰੋ ਤੁਮਹੇਂ ਅਲਾਹ ਕੋ ਸੌਂਪਾ।
ਵਾਹਿਗੁਰੂ ਅਬ ਜੰਗ ਕੀ ਹਿੰਮਤ ਤੁਮ੍ਹੇਂ ਬਖਸ਼ੇ।
ਪਿਆਸੇ ਹੋ ਮਗਰ ਜਾਮੇ ਸ਼ਹਾਦਤ ਤੁਮ੍ਹੇਂ ਬਖਸ਼ੇ।

ਜੇ ਸਤਿਗੁਰਾਂ ਮੋਹ ਜਾਲ ਤੋੜਿਆ ਸੀ ਤਾਂ ਉਨ੍ਹਾਂ ਦੀ ਕਿਰਪਾ ਨਾਲ ਸਿੱਖਾਂ ਨੇ ਵੀ ਮੋਹ ਜਾਲ ਤੋੜਿਆ ਹੈ। ਬਾਬਾ ਬੰਦਾ ਸਿੰਘ ਦੇ ਸਾਹਮਣੇ ਉਸਦੇ ਚਾਰ ਸਾਲ ਦੇ ਪੁੱਤਰ ਦਾ ਪੇਟ ਚੀਰਿਆ ਗਿਆ। ਉਸਦਾ ਕਲੇਜਾ ਕੱਢ ਕੇ ਉਸਦੇ ਮੂੰਹ ਵਿਚ ਦੇ ਦਿੱਤਾ ਪਰ ਕਿੰਨਾ ਸਿਦਕ ਸੀ ਉਸ ਮਹਾਨ ਸ਼ਹੀਦ ਦਾ। ਜੈਤੋ ਦਾ ਮੋਰਚਾ ਲੱਗਾ ਸੀ, ਜੱਥਾ ਜਾ ਰਿਹਾ ਸੀ, ਇਕ ਬੀਬੀ ਦੇ ਬੱਚੇ ਨੂੰ ਗੋਲੀ ਲੱਗੀ ਸੀ। ਉਸਨੇ ਬੱਚੇ ਨੂੰ ਉੱਥੇ ਹੀ ਲਿਟਾ ਕੇ ਉਪਰ ਅੱਧਾ ਕੱਪੜਾ ਸਿਰ ਦਾ ਪਾੜ ਕੇ ਦੇ ਦਿੱਤਾ ਸੀ ਤੇ ਕਿਹਾ ਸੀ ਬੇਟਾ, ਤੇਰੀ ਮੰਜ਼ਲ ਆ ਗਈ ਹੈ, ਪਰ ਅਸੀਂ ਅੱਗੇ ਜਾਣਾ ਹੈ। ਇੰਨੀ ਗੱਲ ਕਹਿ ਕੇ ਬੱਚੇ ਨੂੰ ਰੱਖ ਕੇ ਜੱਥੇ ਦੇ ਨਾਲ ਚੱਲ ਪਈ ਸੀ।

ਮੋਹ ਦਾ ਕੁਸ਼ਤਾ ਬਣਾਉਣਾ ਜਿਨ੍ਹਾਂ ਨੂੰ ਆ ਗਿਆ ਉਹ ਮਨੁੱਖ ਜੀਵਨ ਵਿਚ ਸਫ਼ਲ ਹੋਏ ਹਨ। ਜਿਵੇਂ ਸੰਖੀਏ ਨੂੰ ਮਾਰ ਕੇ ਕੋਈ ਸਿਆਣਾ ਵੈਦ ਉਸਦਾ ਕੁਸ਼ਤਾ ਬਣਾ ਦਿੰਦਾ ਹੈ, ਇਸੇ ਤਰ੍ਹਾਂ ਜਦੋਂ ਮੋਹ ਮਰ ਜਾਂਦਾ ਹੈ ਤਾਂ ਮੋਹ ਪ੍ਰੇਮ ਬਣ ਜਾਂਦਾ ਹੈ। ਮੋਹ ਪ੍ਰੇਮ ਦਾ ਬੀਜ ਹੈ।

ਮੋਹ ਨੂੰ ਜਦੋਂ ਕੋਈ ਸਾੜ ਦਿੰਦਾ ਹੈ, ਘਸਾ ਦੇਂਦਾ ਹੈ ਤਾਂ ਮੋਹ ਦੀ ਸਿਆਹੀ ਬਣ ਜਾਂਦੀ ਹੈ, ਮਤ ਸ੍ਰੇਸ਼ਟ ਕਾਗ਼ਜ਼ ਬਣ ਜਾਂਦਾ ਹੈ। ਪ੍ਰੇਮ ਦੀ ਕਲਮ ਬਣ ਚੇਤਾ ਲਿਖਾਰੀ ਬਣ ਜਾਂਦਾ ਹੈ। ਗੁਰੂ ਪੁੱਛ ਕੇ ਜੀਵਨ ਦਾ ਲੇਖਾ ਲਿਖਿਆ ਜਾਂਦਾ ਹੈ। ਇਸ ਵਿਚ ਸਿਰਫ਼ ਪ੍ਰਮਾਤਮਾ ਦੀ ਸਿਫ਼ਤ ਸਾਲਾਹ ਹੁੰਦੀ ਹੈ। ਕਾਸ਼ ਕਦੀ ਐਸੀ ਸਿਆਹੀ ਹਰ ਬੰਦੇ ਦਾ ਮੋਹ ਬਣ ਸਕੇ। ਆਮ ਕਰਕੇ ਤਾਂ ਮੋਹ ਸਿਆਹੀ ਨਹੀਂ ਬਣਦਾ, ਇਹ ਕਾਲਖ਼ ਹੀ ਬਣਦਾ ਹੈ ਜਿਸਦੇ ਦਾਗ਼ ਮੂੰਹ ਮੱਥੇ ਤੇ ਹੁੰਦੇ ਹਨ ਤੇ ਮਨੁੱਖ ਸੱਚੀ ਦਰਗਾਹ ਵਿਚ ਜਾਣ ਲਗਿਆਂ ਮੂੰਹ ਛੁਪਾਉਂਦਾ ਫਿਰਦਾ ਹੈ।

ਜਾਲਿ ਮੋਹੁ ਘਸਿ ਮਸੁ ਕਰਿ, ਮਤਿ ਕਾਗਦ ਕਰਿ ਸਾਰੁ॥
ਭਾਉ ਕਲਮ, ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰ॥

**ਬਾਬਾ ਇਹੁ ਲੇਖਾ ਲਿਖਿ ਜਾਣੁ॥**
**ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥**

(ਸਿਰੀ ਰਾਗ ਮਹਲਾ ੧, ਪੰਨਾ ੧੬)

ਮੋਹ ਜਾਂ ਬੀਜ ਜਦੋਂ ਆਪਣੀ ਹਸਤੀ ਮਿਟਾ ਦੇਂਦਾ ਹੈ, ਧਰਤੀ ਦੀ ਕੁਖ ਵਿਚ ਆਪਣਾ ਆਪਾ ਮਿਟਾ ਦੇਂਦਾ ਹੈ ਤਾਂ ਉਸ ਮੋਹ ਦੇ ਬੀਜ ਤੋਂ ਪ੍ਰੇਮ ਦਾ ਗੁਲਸਤਾਨ ਖਿੜ ਜਾਂਦਾ ਹੈ।

ਇਕਬਾਲ ਨੇ ਠੀਕ ਹੀ ਕਿਹਾ ਹੈ :—

**ਮਿਟਾ ਦੇ ਅਪਨੀ ਹਸਤੀ ਕੋ ਅਗਰ ਕੁਛ ਮਰਤਬਾ ਚਾਹੇ,**
**ਕਿ ਦਾਨਾ ਖ਼ਾਕ ਸੇ ਮਿਲ ਕਰ ਗੁਲੋ ਗੁਲਜ਼ਾਰ ਹੋਤਾ ਹੈ।**

ਮੋਹ ਤਾਂ ਕਿਸੇ ਸਬੰਧ ਦੇ ਕਾਰਨ ਹੁੰਦਾ ਹੈ ਪਰ ਪ੍ਰੇਮ ਸਬੰਧ ਨਹੀਂ ਹੁੰਦਾ, ਸੁਭਾਵਕ ਹੁੰਦਾ ਹੈ।

ਮੋਹ ਕਿਸ ਨਾਲ ਹੈ ਆਪਣੇ ਧਨ ਨਾਲ ਤੇ ਤਨ ਨਾਲ। ਪਰਿਵਾਰ ਨਾਲ, ਆਪਣੇ ਰਿਸ਼ਤੇਦਾਰਾਂ ਨਾਲ। ਆਪਣੇ ਸ਼ਹਿਰੀਆਂ ਨਾਲ। ਆਪਣੇ ਦੇਸ਼ ਵਾਸੀਆਂ ਨਾਲ।

ਪਰ ਪ੍ਰੇਮ ਕਿਸੇ ਪ੍ਰਤੀ ਨਹੀਂ ਹੁੰਦਾ, ਪ੍ਰੇਮ ਹੁੰਦਾ ਹੈ, ਪ੍ਰੇਮ ਸੁਭਾਅ ਬਣ ਜਾਂਦਾ ਹੈ। ਜਿਹੜਾ ਵੀ ਸਾਹਮਣੇ ਆਵੇ ਉਸ ਲਈ ਪ੍ਰੇਮ ਇੰਝ ਬਾਹਰ ਆਉਂਦਾ ਹੈ ਜਿਵੇਂ ਫੁੱਲ ਵਿਚੋਂ ਸੁਗੰਧੀ ਆਉਂਦੀ ਹੈ ਜਾਂ ਦੀਵੇ ਵਿਚੋਂ ਰੌਸ਼ਨੀ। ਸੁਗੰਧੀ ਸੰਬੰਧ ਨਹੀਂ ਵੇਖਦੀ, ਰੌਸ਼ਨੀ ਸਬੰਧ ਨਹੀਂ ਵੇਖਦੀ। ਪ੍ਰੇਮ ਵੀ ਸਬੰਧ ਨਹੀਂ ਵੇਖਦਾ। ਜਿਸ ਨੂੰ ਮੋਹ ਨੂੰ ਪ੍ਰੇਮ ਵਿਚ ਤਬਦੀਲ ਕਰਨਾ ਆ ਜਾਵੇ ਉਹ ਅੰਜਨ ਵਿਚ ਹੀ ਨਿਰੰਜਨ ਦੀ ਪ੍ਰਾਪਤੀ ਕਰ ਲੈਂਦਾ ਹੈ।





# ਅੰਜਨ ਮਾਹਿ ਨਿਰੰਜਨ ਪਾਵੈ

ਦੋ ਧਿਆਨੀ ਆਪਸ ਵਿਚ ਗੱਲਾਂ ਕਰ ਰਹੇ ਸਨ ਕਿ ਮਨ ਦੇ ਟਿਕਣ ਵਿਚ ਕਿੰਨਾ ਅਨੰਦ ਹੈ। ਜਿਸ ਵਕਤ ਮਨ ਟਿਕਿਆ ਹੁੰਦਾ ਹੈ, ਜਾਪਦਾ ਹੈ ਕਿ ਸਾਰੇ ਜਗਤ ਦੀ ਪਾਤਸ਼ਾਹੀ ਹੀ ਮਿਲ ਗਈ ਹੈ। ਇੰਜ ਜਾਪਦਾ ਹੈ ਜਿਵੇਂ ਅੰਦਰ ਅੰਮ੍ਰਿਤ ਦੇ ਝਰਨੇ ਫੁੱਟ ਪਏ ਹਨ। ਪਰ ਜਿਸ ਵਕਤ ਸੁਰਤ ਟੁੱਟਦੀ ਹੈ ਕਿੰਨਾ ਦੁੱਖ ਹੁੰਦਾ ਹੈ। ਰੌਲਾ-ਗੌਲਾ ਸੁਰਤ ਤੋੜ ਦਿੰਦਾ ਹੈ। ਉਨ੍ਹਾਂ ਦੋਹਾਂ ਨੇ ਕੋਲ ਬੈਠੇ ਵੱਲ ਵੇਖਿਆ ਕਿ ਇਸਦਾ ਕੀ ਖ਼ਿਆਲ ਹੈ। ਉਹ ਕਹਿਣ ਲੱਗਾ ਕਿ ਮੇਰੀ ਸੁਰਤ ਕਦੇ ਜੁੜੀ ਹੀ ਨਹੀਂ, ਮੈਨੂੰ ਕੀ ਪਤਾ ਕਿਵੇਂ ਟੁੱਟਦੀ ਹੈ। ਪਰ ਇਹ ਗੱਲ ਮੈਂ ਵੀ ਕਹਿੰਦਾ ਹਾਂ ਕਿ ਮਨ ਟਿਕਣਾ ਚਾਹੀਦਾ ਹੈ। ਮਨ ਨਾ ਟਿਕੇ ਤਾਂ ਪਾਠ ਪੂਜਾ ਕਰਨ ਦਾ ਕੀ ਫ਼ਾਇਦਾ ਹੈ। ਮੈਂ ਵੀ ਕਹਿੰਦਾ ਹਾਂ ਕਿ ਮਨ ਟਿਕਿਆ ਚਾਹੀਦਾ ਹੈ, ਮਨ ਸਾਫ਼ ਚਾਹੀਦਾ ਹੈ, ਪਰ ਮਨ ਕੀ ਹੈ, ਇਸਦਾ ਮੈਨੂੰ ਕੋਈ ਪਤਾ ਨਹੀਂ।

ਜਿਹੜੇ ਮਨੁੱਖ ਧਾਰਮਿਕ ਸਾਧਨਾ ਕਰ ਰਹੇ ਹਨ ਜਾਂ ਜਿਹੜੇ ਸਿਰਫ਼ ਧਰਮ ਦੀਆਂ ਗੱਲਾਂ ਕਰ ਰਹੇ ਹਨ, ਇਨ੍ਹਾਂ ਦੋਹਾਂ ਦਾ ਇਕ ਪ੍ਰਸ਼ਨ ਜ਼ਰੂਰ ਸਾਹਮਣੇ ਆਉਂਦਾ ਹੈ ਕਿ ਕੀ ਕਰੀਏ ਮਨ ਨਹੀਂ ਟਿੱਕਦਾ। ਜਿਹੜੇ ਸਾਧਨਾ ਕਰ ਰਹੇ ਹਨ ਉਹ ਕਹਿੰਦੇ ਹਨ, ਅਸੀਂ ਬਹੁਤ ਕੁਝ ਕੀਤਾ ਹੈ, ਮਨ ਨਹੀਂ ਟਿਕਿਆ। ਅੱਗੋਂ ਹੁਣ ਅਸੀਂ ਕੀ ਕਰੀਏ? ਕੋਈ ਨਵਾਂ ਥਾਂ ਲੱਭੀਏ। ਜਿਨ੍ਹਾਂ ਨੇ ਅਜੇ ਕੁਝ ਵੀ ਨਹੀਂ ਕੀਤਾ ਉਹ ਕਹਿੰਦੇ ਹਨ, ਅਸੀਂ ਕੁਝ ਕਰਨਾ ਤਾਂ ਚਾਹੁੰਦੇ ਹਾਂ ਪਰ ਤਾਂ ਹੀ ਕਰੀਏ ਜੇ ਮਨ ਟਿਕੇ। ਗੁਰਦੁਆਰੇ ਜਾਣ ਦਾ ਕੀ ਫ਼ਾਇਦਾ ਹੈ ਜੇ ਮਨ ਨਾ ਟਿਕੇ। ਪਾਠ ਕਰਨ ਦਾ ਕੀ ਫਾਇਦਾ ਹੈ ਜੇ ਮਨ ਨਾ ਟਿਕੇ। ਅੰਮ੍ਰਿਤਪਾਨ ਕਰਨ ਦਾ ਕੀ ਫ਼ਾਇਦਾ ਹੈ ਜੇ ਮਨ ਨਾ ਟਿਕੇ। ਮਨ ਪਹਿਲਾਂ ਟਿਕੇ ਅਸੀਂ ਕੁਝ ਬਾਅਦ ਵਿਚ ਕਰਾਂਗੇ।

ਮਨ ਦੇ ਟਿਕਾਉ ਬਾਰੇ ਕੁਝ ਵਿਚਾਰਾਂ ਸਮਝ ਲੈਣੀਆਂ ਬਹੁਤ ਹੀ ਜ਼ਰੂਰੀ ਹਨ। ਮਨਾਂ ਦਾ ਟਿੱਕ ਜਾਣਾ ਅੰਤਮ ਪੜਾਅ ਹੈ। ਜਦੋਂ ਮਨ ਸ਼ਾਂਤ ਹੋ ਗਿਆ ਸਮਝ ਲੈਣਾ ਬੂੰਦ ਸਾਗਰ ਤੱਕ ਪੁੱਜ ਗਈ ਹੈ। ਮੰਜ਼ਲ ਆ ਗਈ ਹੈ। ਮਨ ਦੇ ਨਾ ਟਿਕਣ ਦਾ ਕੀ ਕਾਰਨ ਹੈ, ਇਸ ਗੱਲ ਨੂੰ ਸਮਝਣਾ ਬਹੁਤ ਹੀ ਲਾਜ਼ਮੀ ਹੈ। ਮਨ ਨੂੰ ਭਟਕਣ ਵਾਸਤੇ ਕੁਝ ਮਸਲੇ ਚਾਹੀਦੇ ਹਨ। ਸਮੱਸਿਆਵਾਂ ਸੰਸਾਰ ਵਿਚ ਬਹੁਤ ਹਨ ਗ੍ਰਿਹਸਤੀ ਮਨੁੱਖ ਵਾਸਤੇ ਸਮੱਸਿਆ ਹੀ ਸਮੱਸਿਆ ਹੈ। ਉਲਝਣਾਂ ਹੀ ਉਲਝਣਾਂ ਹਨ। ਖ਼ੁਦ

ਇਹ ਸਰੀਰ ਹੀ ਸਮੱਸਿਆ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਇਹ ਤਨ ਤਾਂ ਭੌਂਕਣ ਵਾਲਾ ਕੁੱਤਾ ਹੈ। ਕਿਹੜਾ ਇਸਦੀਆਂ ਲੋੜਾਂ ਦੀ ਪੁਕਾਰ ਸੁਣ ਕੇ ਦੁੱਖੀ ਹੁੰਦਾ ਰਹੇ। ਮੈਂ ਤਾਂ ਕੰਨਾਂ ਵਿਚ ਰੂਈ ਦਿੱਤੀ ਹੈ। ਜਿਵੇਂ ਹਵਾ ਆਉਂਦੀ ਹੈ, ਜਾਂਦੀ ਹੈ ਇਸੇ ਤਰ੍ਹਾਂ ਮੈਂ ਇਸ ਦੇ ਭੌਂਕਣ ਦੀ ਕੋਈ ਪ੍ਰਵਾਹ ਨਹੀਂ ਕਰਦਾ।

**ਫ਼ਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥**
**ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥ ੯੮॥**

(ਪੰਨਾ ੧੩੮੨)

ਸਰੀਰ ਦੀ ਕਿੱਡੀ ਵੱਡੀ ਸਮੱਸਿਆ ਹੈ, ਇਕ-ਇਕ ਅੰਗ ਪ੍ਰੇਸ਼ਾਨ ਕਰ ਰਿਹਾ ਹੈ।

**ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥**
**ਹੇੜੇ ਮੁਤੀ ਧਾਹ ਸੇ ਜਾਨੀ ਚਲ ਗਏ॥ ੭੭॥**

(ਪੰਨਾ ੧੩੮੧)

ਆਪਣੇ ਸਰੀਰ ਦੀ ਹੀ ਗੱਲ ਨਹੀਂ ਅੱਗੇ ਘਰ ਦੀ ਲੋੜ ਹੈ। ਕੱਪੜੇ ਦੀ ਲੋੜ ਹੈ, ਰੋਟੀ ਦੀ ਲੋੜ ਹੈ। ਫਿਰ ਆਪਣੀਆਂ ਹੀ ਨਹੀਂ, ਧੀਆਂ ਪੁੱਤਰਾਂ ਦੀਆਂ ਲੋੜਾਂ ਹਨ। ਰਿਸ਼ਤੇਦਾਰਾਂ ਵਿਚ ਰਹਿਣਾ ਹੈ।

ਇਕ ਮਨੁੱਖ ਦੂਸਰੇ ਨਾਲ ਨਾਰਾਜ਼ ਹੋ ਕੇ ਕਹਿ ਰਿਹਾ ਸੀ, ਮੈਂ ਤੇਰੇ ਵਾਸਤੇ ਮੁਸ਼ਕਲ ਪੈਦਾ ਕਰ ਦਿਆਂਗਾ। ਉਹ ਅੱਗੋਂ ਕਹਿਣ ਲੱਗਾ ਮੇਰੀ ਸੁਣ। ਮੇਰੀ ਬੱਚੀ ਦਾ ਫ਼ੋਨ ਆਇਆ ਹੈ, ਜੁਆਈ ਨੇ ਉਸਨੂੰ ਘਰੋਂ ਕੱਢ ਦਿੱਤਾ ਹੈ। ਉਹ ਵਾਪਸ ਘਰ ਆ ਰਹੀ ਹੈ। ਮੇਰਾ ਛੋਟਾ ਲੜਕਾ ਘਰੋਂ ਨੱਸ ਗਿਆ ਹੈ। ਵੱਡਾ ਲੜਕਾ ਮੈਨੂੰ ਛੱਡ ਕੇ ਸਹੁਰਿਆਂ ਕੋਲ ਜਾ ਰਿਹਾ ਹੈ। ਅੱਜ ਸਵੇਰੇ ਮੇਰੇ ਘਰ ਚੋਰੀ ਹੋ ਗਈ ਹੈ। ਕੋਈ ਸਕੂਟਰ ਮੰਗ ਕੇ ਲੈ ਗਿਆ ਸੀ, ਉਹ ਐਕਸੀਡੈਂਟ ਕਰ ਲਿਆਇਆ ਹੈ। ਬਿਜਲੀ ਵਾਲੇ ਤੇ ਪਾਣੀ ਵਾਲੇ ਕੁਨੈਕਸ਼ਨ ਕੱਟ ਗਏ ਹਨ ਕਿਉਂਕਿ ਮੈਂ ਬਿਲ ਨਹੀਂ ਤਾਰ ਸਕਿਆ ਸਾਂ।

ਮੈਂ ਖ਼ੁਦ ਪਰਸੋਂ ਦਾ ਬੀਮਾਰ ਹਾਂ, ਡਾਕਟਰ ਕੋਲ ਚਲਿਆ ਹਾਂ। ਦੱਸ ਤੂੰ ਮੇਰੇ ਵਾਸਤੇ ਹੋਰ ਕੀ ਮੁਸ਼ਕਲ ਖੜ੍ਹੀ ਕਰੇਂਗਾ। ਕੀ ਮੇਰੇ ਕੋਲ ਪਹਿਲਾਂ ਮੁਸ਼ਕਲਾਂ ਦੀ ਘਾਟ ਹੈ?

ਹਰ ਬੰਦਾ ਉਲਝਣਾਂ ਵਿਚ ਫਸਿਆ ਪਿਆ ਹੈ। ਅਜਿਹੀ ਹਾਲਤ ਵਿਚ ਬੰਦਾ ਕਹਿੰਦਾ ਹੈ, ਜੀ ਮਨ ਨਹੀਂ ਟਿਕਦਾ, ਮੈਂ ਬੰਦਗੀ ਕਿਵੇਂ ਕਰਾਂ।

ਮੈਨੂੰ ਜਦੋਂ ਵੀ ਕੋਈ ਸੱਜਣ ਮਨ ਟਿਕਾਣ ਲਈ ਜੁਗਤੀ ਪੁੱਛਦਾ ਹੈ ਤਾਂ ਮੈਂ ਉਸ ਨੂੰ ਪਹਿਲਾਂ ਘਰ ਦਾ ਕਾਰੋਬਾਰ ਦਾ ਹਾਲ ਪੁੱਛਦਾ ਹਾਂ। ਤੁਸੀਂ ਪੜ੍ਹ ਕੇ ਹੈਰਾਨ ਹੋਵੋਗੇ ਕਿ ਉਹ ਹਰ ਸੱਜਣ ਜਿਹੜਾ ਮਨ ਬਾਰੇ ਅਧਿਆਤਮਕ ਪ੍ਰਸ਼ਨ ਲੈ ਕੇ ਆਇਆ ਜਾਪਦਾ ਹੈ, ਘਰ ਦੇ ਜਾਂ ਪਰਿਵਾਰ ਦੇ ਰੋਣੇ ਰੋ ਕੇ ਅਖ਼ੀਰ ਕਹਿੰਦਾ ਹੈ ਚੰਗਾ ਜੀ ਮੈਂ ਹੁਣ ਜਾਂਦਾ ਹਾਂ, ਫਿਰ ਕਿਤੇ ਦਰਸ਼ਨ ਕਰਕੇ ਰਹਿੰਦੀ ਗੱਲ ਫਿਰ ਕਰਾਂਗੇ।

ਦੁਨੀਆਂ ਦੇ ਦੁੱਖ ਫਰੋਲਦਿਆਂ ਉਸ ਨੂੰ ਇਹ ਵੀ ਭੁੱਲ ਜਾਂਦਾ ਹੈ ਕਿ ਮੈਂ ਤਾਂ ਮਨ ਦੇ ਬਾਰੇ ਪੁੱਛਣ ਆਇਆ ਸਾਂ ਕਿ ਮਨ ਕਿਉਂ ਨਹੀਂ ਟਿਕਦਾ। ਫਿਰ ਅਜਿਹਾ ਮਨੁੱਖ ਵੀ ਚਾਹੁੰਦਾ ਹੈ ਕਿ ਪਹਿਲਾਂ ਮਨ ਟਿੱਕ ਜਾਏ। ਫਿਰ ਮੈਂ ਸਿਮਰਨ ਭਜਨ ਬੰਦਗੀ ਕਰਾਂਗਾ। ਫਿਰ ਕੁਝ ਸੱਜਣ ਅਜਿਹਾ ਵੀ ਸੋਚਦੇ ਹਨ ਕਿ ਇਨ੍ਹਾਂ ਝੰਮੇਲਿਆਂ ਵਿਚ ਬੰਦਗੀ ਹੋ ਹੀ ਨਹੀਂ ਸਕਦੀ। ਬੰਦਗੀ ਕਰਨ ਲਈ ਇਹ ਸਾਰਾ ਜੰਜਾਲ ਤਿਆਗਣਾ ਹੀ ਪਵੇਗਾ।

ਬੰਦਗੀ ਕਰਨ ਵਾਸਤੇ ਪੂਰੀ ਸ਼ਾਂਤੀ ਚਾਹੀਦੀ ਹੈ। ਫਿਰ ਸ਼ਾਂਤੀ ਦੀਆਂ ਵੀ ਸ਼ਰਤਾਂ ਸਾਡੀਆਂ ਆਪਣੀਆਂ-ਆਪਣੀਆਂ ਵੱਖ-ਵੱਖ ਹਨ। ਰਾਜਨੀਤਿਕ ਨੇਤਾ ਚਾਹੁੰਦਾ ਹੈ ਕਿ ਬੰਦਗੀ ਤਾਂ ਮੈਂ ਵੀ ਕਰਨੀ ਚਾਹੁੰਦਾ ਹਾਂ ਪਰ ਪਹਿਲੇ ਸ਼ਾਂਤੀ ਹੋਵੇ, ਮਨ ਟਿਕੇ। ਮਨ ਤਾਂ ਟਿੱਕਦਾ ਹੈ ਜੇ ਇਲੈਕਸ਼ਨ, ਜਿੱਤਾਂ ਸਭ ਤੋਂ ਵਧੀਕ ਵੋਟਾਂ ਨਾਲ। ਫਿਰ ਪ੍ਰਧਾਨ ਮੰਤਰੀ ਜਾਂ ਮੁੱਖ ਮੰਤਰੀ ਬਣਾਂ। ਇਸ ਤੋਂ ਪਹਿਲਾਂ ਮਨ ਸ਼ਾਂਤ ਨਹੀਂ। ਇਸ ਸ਼ਾਂਤੀ ਤੋਂ ਬਿਨਾਂ ਬੰਦਗੀ ਕਿਵੇਂ ਹੋ ਸਕਦੀ ਹੈ?

ਇਕ ਬਿਜ਼ਨਸਮੈਨ ਦੀਆਂ ਮਨ ਦੀ ਸ਼ਾਂਤੀ ਦੇ ਟਿਕਾਅ ਦੀਆਂ ਆਪਣੀਆਂ ਸ਼ਰਤਾਂ ਹਨ। ਉਹ ਚਾਹੁੰਦਾ ਹੈ ਬੰਦਗੀ ਮੈਂ ਵੀ ਕਰਾਂ ਪਰ ਮਨ ਟਿਕੇ ਤਾਂ ਹੀ ਕਰਾਂ। ਮਨ ਤਾਂ ਟਿਕੇ ਜੇ ਸ਼ਹਿਰ ਦੀਆਂ ਸਾਰੀਆਂ ਫ਼ੈਕਟਰੀਆਂ ਮੈਂ ਖ਼ਰੀਦ ਲਵਾਂ। ਵੱਡੇ-ਵੱਡੇ ਬਿਜ਼ਨਸਮੈਨ ਮੇਰੇ ਸਾਹਮਣੇ ਹੱਥ ਜੋੜ ਕੇ ਭਿਖਾਰੀਆਂ ਵਾਂਗ ਖੜ੍ਹੇ ਹੋਣ ਤਾਂ ਮਨ ਟਿਕੇਗਾ। ਜਿਸ ਨੂੰ ਮੈਂ ਚਾਹਾਂ ਸਵੇਰ ਤੱਕ ਫੁੱਟਪਾਥ ਤੇ ਖੜ੍ਹਾ ਕਰ ਦੇਵਾਂ ਤਾਂ ਮਨ ਦੀ ਸ਼ਾਂਤੀ ਹੋਵੇਗੀ। ਫਿਰ ਟਿਕੇ ਹੋਏ ਮਨ ਨਾਲ ਭਜਨ ਬੰਦਗੀ ਕਰਾਂਗਾ।

ਮਨੁੱਖ ਸਮਝ ਬੈਠਾ ਹੈ ਕਿ ਮਨ ਤਾਂ ਟਿਕੇਗਾ ਕਿ ਜੋ ਮੇਰੇ ਮਨ ਵਿਚ ਇੱਛਾ ਹੋਵੇ ਉਹ ਪੂਰੀ ਹੋ ਜਾਵੇ, ਫਿਰ ਸ਼ਾਂਤੀ ਹੋਵੇਗੀ ਫਿਰ ਮਨ ਟਿਕੇਗਾ। ਇੱਛਾ ਅਨੇਕ ਹਨ ਅਤੇ ਮਨ ਨਵੀਂ ਤੋਂ ਨਵੀਂ ਇੱਛਾ ਨੂੰ ਜਨਮ ਦਿੰਦਾ ਹੈ ਅਤੇ ਹਰ ਮਨੁੱਖ ਦੀਆਂ ਆਪੋ-ਆਪਣੀਆਂ ਇੱਛਾਵਾਂ ਹਨ। ਸਭ ਦੀਆਂ ਇਕੋ ਜਿਹੀਆਂ ਇੱਛਾਵਾਂ ਨਹੀਂ। ਇਕ ਘਰ ਨੂੰ ਹੀ ਵੇਖੀਏ, ਇਕ ਪਰਿਵਾਰ ਵਿਚ ਬੱਚਿਆਂ ਦਾ ਸੁਭਾਅ ਇਕੋ ਜਿਹਾ ਨਹੀਂ। ਖ਼ੁਰਾਕ ਦੀ ਪਸੰਦ ਇਕੋ ਜਿਹੀ ਨਹੀਂ। ਸੌਣ ਜਾਗਣ ਦਾ ਸਮਾਂ ਇਕੋ ਜਿਹਾ ਨਹੀਂ। ਮਨੋਰੰਜਨ ਦੇ ਸਾਧਨ ਇਕੋ ਜਿਹੇ ਨਹੀਂ।

ਇੱਛਾਵਾਂ ਵੀ ਗ਼ਲਤ ਹਨ, ਜੇ ਉਹ ਨਾ ਪੂਰੀਆਂ ਹੋਣ ਮਨੁੱਖ ਤਾਂ ਵੀ ਦੁੱਖੀ ਹੈ। ਜੇ ਪੂਰੀਆਂ ਹੋ ਜਾਣ ਤਾਂ ਫਿਰ ਹੋਰ ਜ਼ਿਆਦਾ ਦੁੱਖੀ ਹੋਵੇਗਾ। ਇਕ ਸੱਜਣ ਨੇ ਪ੍ਰਮਾਤਮਾ ਤੋਂ ਵਰ ਮੰਗਿਆ ਸੀ ਕਿ ਮੈਂ ਜਿਸ ਚੀਜ਼ ਨੂੰ ਹੱਥ ਲਾ ਦਿਆਂ ਉਹ ਸੋਨਾ ਹੋ ਜਾਵੇ। ਇਹ ਵਰ ਮਿਲ ਗਿਆ। ਉਸ ਦੀ ਖ਼ੁਸ਼ੀ ਦਾ ਪਾਰਵਾਰ ਨਹੀਂ ਸੀ। ਖ਼ੁਸ਼ੀ ਦੱਸਣ ਲਈ ਕਿ ਮੈਨੂੰ ਇਹ ਵਰ ਮਿਲਿਆ ਹੈ, ਘਰ ਪੁੱਜਾ, ਸਾਹਮਣੇ ਬੇਟੀ ਖੇਡ ਰਹੀ ਸੀ। ਖ਼ੁਸ਼ੀ ਨਾਲ ਕਹਿਣ ਲੱਗਾ, ਲੈ ਮੇਰੀ ਬੇਟੀ ਹੁਣ ਤੇਰੇ ਲਈ ਸੋਨੇ ਦਾ ਘਰ ਬਣਾ ਦਿਆਂਗਾ, ਤੂੰ ਅੱਜ ਤੋਂ ਸੋਨੇ ਦੇ ਬਰਤਨਾਂ ਵਿਚ ਖਾਏਂਗੀ। ਤੇਰੇ

ਖਿਲੌਨੇ ਸੋਨੇ ਦੇ ਹੋਣਗੇ। ਤੇਰੀ ਹਰ ਚੀਜ਼ ਸੋਨੇ ਦੀ ਹੋਵੇਗੀ। ਖ਼ੁਸ਼ੀ ਨਾਲ ਬੱਚੀ ਨੂੰ ਚੁੱਕਿਆ ਪਰ ਉਹ ਹੱਥ ਲਗਦਿਆਂ ਹੀ ਸੋਨੇ ਦੀ ਹੋ ਗਈ। ਹੁਣ ਭੁੱਲ ਦਾ ਅਹਿਸਾਸ ਹੋਇਆ। ਪਤਨੀ ਡਰ ਗਈ। ਉਸਨੇ ਰਸੋਈ ਦਾ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ। ਇਹ ਰੋ ਕੇ ਕਹਿ ਰਿਹਾ ਸੀ ਪ੍ਰਮਾਤਮਾ ਇਹ ਵਰ ਵਾਪਸ ਲੈ ਲੈ ਤੇ ਅਗੋਂ ਮੇਰੀ ਕੋਈ ਇੱਛਾ ਪੂਰੀ ਨਾ ਕਰਨੀ।

ਇਕ ਮਨੁੱਖ ਦੀਆਂ ਦੋ ਧੀਆਂ ਸਨ। ਉਹ ਦੋਵਾਂ ਨੂੰ ਮਿਲਣ ਵਾਸਤੇ ਗਿਆ। ਵਾਪਸ ਆਇਆ ਤਾਂ ਪਤਨੀ ਨੇ ਪੁੱਛਿਆ ਸੀ ਕਿ ਬੱਚੀਆਂ ਦਾ ਕੀ ਹਾਲ ਹੈ? ਆਖਣ ਲੱਗਾ ਕੀ ਦੱਸਾਂ, ਦੋਹਾਂ ਵਿਚੋਂ ਇਕ ਹੀ ਬਚੇਗੀ। ਪਤਨੀ ਨੇ ਹੈਰਾਨ ਹੋ ਕੇ ਪੁੱਛਿਆ ਕਿ ਕਿਹੜੀ ਬਚੇਗੀ, ਕਿਹੜੀ ਮਰੇਗੀ? ਪਤੀ ਕਹਿਣ ਲੱਗਾ ਇਹ ਮੈਂ ਪੱਕਾ ਨਹੀਂ ਕਹਿ ਸਕਦਾ ਪਰ ਏਨਾ ਜ਼ਰੂਰ ਕਹਿ ਸਕਦਾ ਹਾਂ ਇਕ ਹੀ ਬਚੇਗੀ। ਵੱਡੀ ਕੋਲ ਗਿਆ ਸਾਂ ਉਹ ਕਹਿੰਦੀ ਸੀ, ਬਾਪੂ ਜੀ ਜੇ ਬੱਦਲ ਨਾ ਪਿਆ ਤਾਂ ਮੈਂ ਮਰ ਜਾਵਾਂਗੀ। ਖੇਤੀ ਸੁੱਕ ਜਾਵੇਗੀ। ਫਿਰ ਮੈਂ ਛੋਟੀ ਕੋਲ ਗਿਆ ਤਾਂ ਉਹ ਕਹਿੰਦੀ ਸੀ, ਬਾਪੂ ਜੀ ਜੇ ਬੱਦਲ ਪੈ ਗਿਆ ਤਾਂ ਮੈਂ ਮਰ ਜਾਵਾਂਗੀ। ਮੇਰੇ ਮਿੱਟੀ ਦੇ ਭਾਂਡੇ ਬਾਹਰ ਸੁੱਕ ਰਹੇ ਹਨ। ਦੋਵਾਂ ਵਿਚੋਂ ਇਕ ਹੀ ਬਚੇਗੀ। ਅਸ਼ਾਂਤੀ ਦੇ ਕਾਰਨ ਮਨੁੱਖ ਦੇ ਅੰਦਰ ਹਨ। ਇਹ ਕਾਰਨ ਮਨੁੱਖ ਦੇ ਮਨ ਨੇ ਪੈਦਾ ਕੀਤੇ ਹਨ। ਜੇ ਅਸ਼ਾਂਤੀ ਦਾ ਸੁਭਾਅ ਬਣ ਜਾਏ ਤਾਂ ਫਿਰ ਮਨੁੱਖੀ ਮਨ ਅਸ਼ਾਂਤੀ ਦੇ ਨਵੇਂ ਤੋਂ ਨਵੇਂ ਰਾਹ ਲੱਭ ਲਵੇਗਾ। ਕਿਤੇ ਉਹ ਮਨੁੱਖ ਮੇਰੇ ਕੋਲੋਂ ਪੁੱਛਦਾ ਤਾਂ ਮੈਂ ਕਹਿੰਦਾ ਇਕ ਬੱਚੀ ਨਹੀਂ ਬਚੇਗੀ ਤੂੰ ਸਮਝ ਕਿ ਦੋਵੇਂ ਹੀ ਨਹੀਂ। ਮੈਂ ਇਸ ਸੰਸਾਰ ਵਿਚ ਵੇਖਿਆ ਹੈ ਕਿ ਜਿਨ੍ਹਾਂ ਦੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਹਨ ਉਹ ਵੀ ਦੁੱਖੀ ਹਨ ਅਤੇ ਜਿਨ੍ਹਾਂ ਦੀਆਂ ਇੱਛਾਵਾਂ ਪੂਰੀਆਂ ਨਹੀਂ ਹੋਈਆਂ ਉਹ ਵੀ ਦੁੱਖੀ ਹਨ। ਕੁਝ ਇਸ ਲਈ ਅਸ਼ਾਂਤ ਹਨ ਕਿ ਜੋ ਮੰਗਿਆ ਸੀ ਨਹੀਂ ਮਿਲਿਆ। ਕੁਝ ਇਸ ਲਈ ਅਸ਼ਾਂਤ ਹਨ ਕਿ ਜੋ ਮੰਗਿਆ ਸੀ ਮਿਲ ਗਿਆ ਹੈ।

ਮਨੁੱਖ ਕਦੀ ਇਕ ਗੱਲ ਨੂੰ ਸਮਝ ਜਾਏ ਤਾਂ ਸੰਸਾਰ ਸਾਗਰ ਵਿਚ ਤਾਂ ਜੋ ਹੋਵੇਗਾ, ਹੋਵੇਗਾ। ਸਮੁੰਦਰ ਕਦੀ ਲਹਿਰਾਂ ਤੋਂ ਖ਼ਾਲੀ ਨਹੀਂ ਹੋਇਆ। ਸਮੁੰਦਰ ਵਿਚ ਲਹਿਰਾਂ ਉਠਦੀਆਂ ਹੀ ਰਹੀਆਂ ਹਨ ਅਤੇ ਉਠਦੀਆਂ ਹੀ ਰਹਿਣਗੀਆਂ। ਲਹਿਰਾਂ ਉਠਣ ਦਾ ਕੋਈ ਸਮਾਂ ਨਿਸਚਿਤ ਨਹੀਂ ਪਰ ਜਿਹੜਾ ਮਨੁੱਖ ਗੁਰੂ ਦੀ ਗੱਲ ਨੂੰ ਸਮਝ ਜਾਵੇਗਾ ਉਸ ਦੇ ਮਨ ਵਿਚ ਸਮੁੰਦਰ ਦੀਆਂ ਲਹਿਰਾਂ ਸ਼ਾਂਤ ਹੋ ਜਾਣਗੀਆਂ। ਉਸ ਗੁਰੂ ਦੀ ਵੀਚਾਰ ਇਹ ਹੈ ਕਿ ਸ਼ਾਂਤੀ ਮਨ ਦੀਆਂ ਇੱਛਾਵਾਂ ਪੂਰਨ ਹੋਣ ਵਿਚ ਨਹੀਂ। ਸ਼ਾਂਤੀ ਸਾਰੀਆਂ ਇੱਛਾਵਾਂ ਸਮੇਤ ਮਨ ਗੁਰੂ ਨੂੰ ਭੇਟ ਕਰਨ ਵਿਚ ਹੈ। ਜਿਨ੍ਹਾਂ ਨੇ ਸੁਖਾਂ ਦਾ ਨਹੀਂ, ਸੁਖਾਂ ਦੇ ਦਾਤੇ ਦਾ ਸਾਥ ਮੰਗ ਲਿਆ ਹੈ, ਉਹ ਸ਼ਾਂਤ ਹਨ। ਆਮ ਮਨੁੱਖ ਸੁਖ ਦਾਤੇ ਨੂੰ ਛੱਡ ਕੇ ਸੁਖਾਂ ਦਾ ਸਾਥ ਮੰਗਦਾ ਹੈ। ਕਵੀ ਰਹੀਮ ਬੜਾ ਸੁੰਦਰ ਦੋਹਰਾ ਲਿਖਦੇ ਹਨ :—

ਮੈਂ ਬੈਕੁੰਠ ਲੈ ਕੇ ਕੀ ਕਰਨਾ ਹੈ। ਮੇਰੇ ਮਨ ਵਿਚ ਕਲਪ ਬਿਰਖ ਦੀ ਛਾਂ ਦੀ

ਵੀ ਕੋਈ ਲਾਲਸਾ ਨਹੀਂ। ਸਵਰਗ ਵਿਚ ਇਹ ਰੁੱਖ ਮੰਨੇ ਹਨ—ਕਲਪ ਬਿਰਖ, ਪਾਰਜਾਤ, ਸੰਤਾਨ, ਮੰਦਾਰ ਤੇ ਹਰੀ ਚੰਦਨ। ਰਹੀਮ ਕਹਿੰਦੇ ਹਨ ਮਨ ਦੀ ਇੱਛਾ ਪੂਰੀ ਕਰਨ ਵਾਲੇ ਇਹ ਰੁੱਖ ਮੈਨੂੰ ਨਹੀਂ ਚਾਹੀਦੇ। ਜਿਹੜੀਆਂ ਇੱਛਾਵਾਂ ਇਹ ਪੂਰੀਆਂ ਕਰਦੇ ਹਨ ਉਹ ਇੱਛਾ ਮੇਰੇ ਮਨ ਵਿਚ ਹੈ ਨਹੀਂ। ਜੋ ਮੈਨੂੰ ਚਾਹੀਦਾ ਹੈ ਉਹ ਇਹ ਨਹੀਂ ਦੇ ਸਕਦੇ। ਮੈਨੂੰ ਸੁਖ ਨਹੀਂ ਸੁਖਾਂ ਦਾ ਦਾਤਾ ਚਾਹੀਦਾ ਹੈ। ਮੈਨੂੰ ਮੇਰਾ ਪ੍ਰੀਤਮ ਮਿਲੇ ਉਸਦੀ ਬਾਂਹ ਮੇਰੇ ਗਲ ਵਿਚ ਹੋਵੇ ਤਾਂ ਢਾਕ ਦੇ ਕੋਲ ਹੀ ਬੈਠਾਂ। ਉਹ ਢਾਕ ਛਿਛਰਾ ਇਹ ਛੋਟੇ-ਛੋਟੇ ਪੌਦੇ ਹਨ। ਇਹੀ ਮੇਰੇ ਲਈ ਕਲਪ ਬਿਰਛ ਨਾਲੋਂ ਸੁੰਦਰ ਹਨ। ਗੱਲ ਸਵਰਗ ਦੇ ਰੁੱਖਾਂ ਦੀ ਨਹੀਂ, ਗੱਲ ਪ੍ਰੀਤਮ ਦੀ ਬਾਂਹ ਦੀ ਹੈ।

**ਕਹਾਂ ਕਰਉ ਬੈਕੁੰਠ ਲੈ ਕਲਪ ਬਿਰਖ ਕੀ ਛਾਂਹ॥**
**ਰਹਮਨ ਢਾਕ ਸੁਹਾਵਨੀ ਜਉ ਪ੍ਰੀਤਮ ਗਲ ਬਾਂਹ॥**

(ਰਹੀਮ)

ਸੰਸਾਰ ਵਿਚ ਡੁੱਬਦੇ ਉਹ ਹਨ ਜੋ ਪ੍ਰੀਤਮ ਦੀ ਬਾਂਹ ਛੱਡ ਬੈਠਦੇ ਹਨ। ਜੋ ਪ੍ਰੀਤਮ ਦੇ ਹਨ ਉਹ ਕਿਸੇ ਹਾਲਤ ਵਿਚ ਵੀ ਹੋਣ, ਉਨ੍ਹਾਂ ਦੇ ਅਨੰਦ ਵਿਚ ਕੋਈ ਫ਼ਰਕ ਨਹੀਂ ਪੈਂਦਾ। ਭਾਈ ਗੁਰਦਾਸ ਜੀ ਗੁਰਸਿੱਖ ਵਾਸਤੇ ਲਿਖਦੇ ਹਨ ਕਿ ਸਿੱਖ ਅੰਦਰੋਂ ਅਜਿਹਾ ਤ੍ਰਿਪਤ ਹੈ ਜਿਵੇਂ ਇਕ ਰੁੱਖ ਦੇ ਕਦੀ ਫਲ ਹੈਨ, ਫੁੱਲ ਵੀ ਹੈਨ, ਪਤੇ ਹਰੇ ਹੈਨ ਪਰ ਕਦੀ ਨਾ ਫਲ ਨਾ ਫੁੱਲ ਨਾ ਪੱਤੇ, ਪਤਝੜ ਆ ਗਈ ਹੈ ਕੁਝ ਵੀ ਨਹੀਂ। ਪਰ ਰੁੱਖ ਤਾਂ ਹੈ, ਫਲ ਫਿਰ ਆ ਜਾਣਗੇ। ਨਦੀ ਕਦੀ ਸਮਾਨ ਵਹਿੰਦੀ ਹੈ, ਕਦੀ ਹੜ੍ਹ ਆ ਜਾਂਦਾ ਹੈ। ਮਾਇਆ ਨਾਲ ਕਦੀ ਗੁਜ਼ਾਰਾ ਹੀ ਚਲਦਾ ਹੈ, ਕਦੀ ਮਾਇਆ ਦਾ ਹੜ੍ਹ ਆ ਗਿਆ ਹੈ। ਸਿੱਖ ਸਮਝਦਾ ਹੈ ਹੜ੍ਹ ਸਦਾ ਨਹੀਂ ਰਹਿੰਦੇ ਪਰ ਨਦੀ ਤਾਂ ਹੈ। ਪਾਣੀ ਵਿਚ ਵਾਧਾ-ਘਾਟਾ ਹੁੰਦਾ ਰਹਿੰਦਾ ਹੈ। ਹੀਰਾ ਕਦੀ ਪਾਟੀ ਲੀਰ ਵਿਚ ਹੈ ਤੇ ਕਦੀ ਸੋਨੇ ਵਿਚ ਜੜ੍ਹਿਆ ਜਗਮਗਾਉਂਦਾ ਹੈ ਪਰ ਦੋਹਾਂ ਹਾਲਤਾਂ ਵਿਚ ਹੀਰੇ ਦੀ ਕੀਮਤ ਵਿਚ ਕੋਈ ਫ਼ਰਕ ਨਹੀਂ ਪੈਂਦਾ। ਇਸੇ ਤਰ੍ਹਾਂ ਸਿੱਖ ਮਾਇਆ ਵਿਚ ਰਹਿੰਦਾ ਰਾਜਕੁਮਾਰਾਂ ਵਾਂਗ ਹੈ, ਪਰ ਜਦੋਂ ਸੋਹਿਲਾ ਪੜ੍ਹਦਾ ਧਿਆਨ ਕਰਦਾ ਹੈ ਕਿ ਸਾਲ ਤੇ ਸਾਹਾ ਨਿਸਚਿਤ ਹੈ। ਮੈਂ ਸੰਸਾਰ ਤੋਂ ਚਲੇ ਜਾਣਾ ਹੈ ਤਾਂ ਅੰਦਰੋਂ ਬਿਲਕੁਲ ਨਿਰਮੋਹ ਹੋ ਕੇ ਕਹਿੰਦਾ ਹੈ। ਮਹਾਨ ਤਿਆਗੀ ਜੋਗੀ ਵੀ ਹੈ ਅਤੇ ਮਹਾਨ ਮਾਇਆਧਾਰੀ ਵੀ ਹੈ ਪਰ ਪਕੜ ਕੋਈ ਨਹੀਂ ਹੈ।

**ਜੈਸੇ ਏਕ ਸਮੇਂ ਦ੍ਰਮ ਸਫਲ ਸਪਤ੍ਰ ਪੁਨਿ,**
**ਏਕ ਸਮੇਂ ਫੂਲ ਫਲ ਪਤ੍ਰ ਗਿਰ ਜਾਤ ਹੈ।**
**ਸਰਿਤਾ ਸਲਲ ਜਲ ਕਬਹੂ ਸਮਾਨ ਬਹੈ,**
**ਕਬਹੂ ਅਥਾਹ ਅਤਿ ਪ੍ਰਬਲ ਦਿਖਾਤ ਹੈ।**
**ਜੈਸੇ ਏਕ ਸਮੇ ਹੀਰਾ ਹੋਤ ਜੀਰਨਾਂਬਰ ਮੈ,**
**ਏਕ ਸਮੇਂ ਕੰਚਨ ਜੜੇ ਜਗਮਗਾਤ ਹੈ।**

**ਤੈਸੇ ਗੁਰਸਿਖ ਰਾਜ ਕੁਆਰ ਜੋਗੀਸੁਰ ਹੈ,**
**ਮਾਇਆਧਾਰੀ ਭਾਰੀ ਜੋਗ ਜੁਗਤ ਜੁਗਾਤ ਹੈ।**

(ਭਾਈ ਗੁਰਦਾਸ)

ਮਨੁੱਖ ਜਦੋਂ ਬਾਹਰੋਂ ਵਾਧੇ ਘਾਟੇ ਨੂੰ ਦੇਖਦਾ ਹੈ ਤਾਂ ਇਸਦਾ ਮਨ ਨਹੀਂ ਟਿਕਦਾ। ਮਨ ਵਿਚ ਸ਼ਾਂਤੀ ਕਿਵੇਂ ਆਵੇ। ਬਾਹਰ ਜੋ ਦਿਸਦਾ ਹੈ ਸਭ ਬਦਲਦਾ ਹੈ, ਪਲ ਪਲ ਤਬਦੀਲੀ ਹੋ ਰਹੀ ਹੈ। ਇੱਥੇ ਕੁਝ ਵੀ ਸਥਿਰ ਨਹੀਂ। ਫਿਰ ਜਿਸ ਮਨੁੱਖ ਦੀ ਦ੍ਰਿਸ਼ਟੀ ਬਾਹਰਮੁਖੀ ਹੈ ਉਸਦਾ ਮਨ ਕਿਵੇਂ ਟਿਕੇ। ਬਾਹਰੋਂ ਸਭ ਕੁਝ ਪ੍ਰਛਾਵੇਂ ਵਾਂਗ ਢਲਦਾ ਜਾਂਦਾ ਹੈ। ਮਨੁੱਖ ਚਾਹੁੰਦਾ ਹੈ ਕਿ ਜੋ ਫੁੱਲ ਖਿੜਿਆ ਹੈ, ਖਿੜਿਆ ਹੀ ਰਹੇ। ਜਿਹੜਾ ਪੱਤਾ ਹਰਿਆ ਹੈ, ਇਹ ਹਰਿਆ ਹੀ ਰਹੇ। ਨਹੀਂ ਅਜਿਹਾ ਪ੍ਰਕਿਰਤੀ ਦਾ ਸੁਭਾਅ ਨਹੀਂ ਇੱਥੇ ਤਾਂ ਆਉਣ ਜਾਣ ਹੈ। ਇਕ ਰੁੱਖ ਦਾ ਪੱਤਾ ਝੜਨ ਲੱਗਾ ਤਾਂ ਰੁੱਖ ਨੂੰ ਕਹਿਣ ਲੱਗਾ ਕਿ ਹੇ ਬਨ ਦੇ ਰਾਜੇ ਰੁੱਖ, ਹੁਣ ਦੇ ਵਿਛੜੇ ਅਸੀਂ ਫਿਰ ਕਦੋਂ ਮਿਲਾਂਗੇ। ਮੈਂ ਤੇਰੇ ਤੋਂ ਟੁੱਟਾਂਗਾ ਤੇ ਜਾ ਕੇ ਧੂੜ ਵਿਚ ਮਿਲ ਜਾਵਾਂਗਾ। ਅਗੋਂ ਰੁੱਖ ਨੇ ਬੇਪ੍ਰਵਾਹੀ ਨਾਲ ਕਿਹਾ ਸਾਡਾ ਸੁਭਾਅ ਹੀ ਅਜਿਹਾ ਹੈ। ਕਈ ਪੱਤ੍ਰ ਆਏ ਤੇ ਗਿਰ ਗਏ, ਇਹ ਤਾਂ ਆਉਣ ਜਾਣ ਹੈ। ਇੱਥੇ ਅਸੀਂ ਕਿਹੜੇ-ਕਿਹੜੇ ਪੱਤੇ ਨਾਲ ਮੋਹ ਪਾਈਏ।

**ਪਾਤ ਉਡੰਤਾ ਬੋਲਿਆ ਸੁਣ ਤਰਵਰ ਬਨਰਾਇ॥**
**ਅਬ ਕੇ ਬਿਛੁੜੇ ਕਬ ਮਿਲਹਿ ਧੂਰ ਮਿਲੇਂਗੇ ਜਾਇ॥**
**ਆਗੈ ਤਰਵਰ ਬੋਲਿਆ ਸੁਨਹੁ ਪਾਤ ਮਮ ਬਾਤ॥**
**ਇਹੀ ਹਮਾਰਾ ਸੁਆਉ ਹੈ ਇਕ ਆਵਤ ਇਕ ਜਾਤ॥**

ਪਰ ਅਸੀਂ ਤਾਂ ਹਰ ਪੱਤੇ ਨਾਲ ਹਰੇ ਹੁੰਦੇ ਹਾਂ ਤੇ ਝੜਦੇ ਪੱਤੇ ਨਾਲ ਮਰਦੇ ਹਾਂ। ਜਿਨ੍ਹਾਂ ਨੂੰ ਸਤਿਗੁਰੂ ਦੀ ਜੁਗਤੀ ਆ ਗਈ ਉਹ ਪੱਤੇ ਵਾਂਗੂੰ ਨਹੀਂ ਜੀਉਂਦੇ, ਰੁੱਖ ਵਾਂਗੂੰ ਜੀਉਂਦੇ ਹਨ। ਇਕ ਦਾਈ ਜਾਂ ਨਰਸ ਦੀ ਕਲਾ ਆ ਜਾਏ ਜਿਵੇਂ ਉਹ ਬੱਚੇ ਦੀ ਸੰਭਾਲ ਪੂਰੀ ਕਰਦੀ ਹੈ ਪਰ ਅੰਦਰੋਂ ਲਗਾਉ ਬਿਲਕੁੱਲ ਨਹੀਂ। ਅੰਦਰੋਂ ਨਿਰਮੋਹ ਹੈ। ਸਤਿਪੁਰਸ਼ ਸੰਸਾਰ ਦੀ ਸੰਭਾਲ ਪੂਰੀ ਕਰਦੇ ਹਨ। ਉਹ ਕਠੋਰ ਨਹੀਂ, ਬੇਰਹਿਮ ਨਹੀਂ, ਬੇਦਰਦ ਨਹੀਂ ਪਰ ਮੋਹ ਦੇ ਜਾਲ ਵਿਚ ਵੀ ਨਹੀਂ ਫਸੇ। ਜਿਵੇਂ ਅਕਾਲ ਪੁਰਖ ਸਭ ਦੇ ਵਿਚ ਰਹਿੰਦਾ ਸਭ ਤੋਂ ਨਿਰਾਲਾ ਹੈ। ਇਸੇ ਤਰ੍ਹਾਂ ਰੱਬ ਦੇ ਪਿਆਰੇ ਸਭ ਦੇ ਵਿਚ ਰਹਿੰਦੇ ਹੋਏ ਵੀ ਸਭ ਤੋਂ ਨਿਰਾਲੇ ਹਨ। ਜੇ ਸ਼ਾਂਤ ਹੋਣਾ ਹੈ ਤਾਂ ਉਸ ਨਾਲ ਜੁੜੀਏ ਜਿਸ ਉੱਤੇ ਸੰਸਾਰ ਦੀ ਅਸ਼ਾਂਤੀ ਦਾ ਕੋਈ ਅਸਰ ਨਹੀਂ। ਜਿਸ ਉੱਤੇ ਮਾਇਆ ਦਾ ਕੋਈ ਲੇਪ ਛੇਪ ਨਹੀਂ ਹੈ।

**ਸਰਬ ਸੀਲ ਮਮੰ ਸੀਲੰ, ਸਰਬ ਪਾਵਨ ਮਮ ਪਾਵਨਹ॥**
**ਸਰਬ ਕਰਤਬ ਮਮੰ ਕਰਤਾ, ਨਾਨਕ ਲੇਪ ਛੇਪ ਨ ਲਿਪ੍ਰਤੇ॥੩੮॥**

(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ ੧੩੫੭)

ਸਾਨੂੰ ਮਾਇਆ ਦਾ ਲੇਪ ਛੇਪ ਹੈ ਇਸ ਲਈ ਸਾਡਾ ਨਾ ਮਨ ਟਿੱਕਦਾ ਹੈ, ਨਾ ਹੀ ਮਨ ਨੂੰ ਸ਼ਾਂਤੀ ਆਉਂਦੀ ਹੈ। ਭਗਤ ਨਾਮਦੇਵ ਨੂੰ ਗੁਆਂਢਣ ਨੇ ਕਿਹਾ ਸੀ ਮੈਂ ਤੇਰੇ ਤੋਂ ਦੂਣੀ ਮਜ਼ਦੂਰੀ ਦੇ ਦਿਆਂਗੀ। ਮੈਨੂੰ ਉਹ ਮਿਸਤਰੀ ਦੱਸ ਜਿਸਨੇ ਤੇਰੀ ਛੰਨ ਬਣਾਈ ਹੈ। ਨਾਮਦੇਵ ਨੇ ਇਹੀ ਗੱਲ ਕਹੀ ਸੀ ਭੈਣੇ, ਤੇਰੇ ਮਨ ਵਿਚ ਲੇਪ ਹੈ ਕਿ ਦੂਣੇ ਪੈਸੇ। ਦੂਣੇ ਸੁਣਕੇ ਹੀ ਸਾਡਾ ਮਨ ਹਿਲਦਾ ਹੈ। ਮਾਇਆ ਦੇ ਆਉਂਦਿਆਂ ਵੀ ਮਨ ਹਿਲਦਾ ਹੈ, ਜਾਂਦਿਆਂ ਵੀ ਮਨ ਹਿਲਦਾ ਹੈ ਪਰ ਪਰਮਾਤਮਾ ਇੰਨਾ ਅਡੋਲ ਹੈ ਕਿ ਇਕ ਗੁਆਂਢਣ ਦੀ ਦੁੱਗਣੀ ਮਜ਼ਦੂਰੀ ਨੇ ਉਸ ਨੂੰ ਕੀ ਹਿਲਾਉਣਾ ਹੈ। ਖ਼ੁਦ ਲੱਛਮੀ ਉਸ ਨੂੰ ਨਹੀਂ ਹਿਲਾ ਸਕਦੀ। ਉਹ ਵੀ ਚਰਨਾਂ ਦੀ ਦਾਸੀ ਹੈ, ਮਾਲਕਣ ਨਹੀਂ।

ਭਗਤ ਜੀ ਦੇ ਇਹ ਦੋ ਸ਼ਬਦ ਬੜੇ ਧਿਆਨ ਨਾਲ ਪੜ੍ਹਨ ਯੋਗ ਹਨ—

**ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥**
**ਤੋ ਪਹਿ ਦੁਗਣੀ ਮਜੂਰੀ ਦੈਹਉ ਮੋਕਉ ਬੇਢੀ ਦੇਹੁ ਬਤਾਈ ਹੋ॥**
**ਰੀ ਬਾਈ ਬੇਢੀ ਦੇਨੁ ਨਾ ਜਾਈ॥ ਦੇਖੁ ਬੇਢੀ ਰਹਿਓ ਸਮਾਈ॥**
**ਹਮਾਰੈ ਬੇਢੀ ਪ੍ਰਾਨ ਅਧਾਰਾ ॥ਰਹਾਉ॥**
**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥**
**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥**
**ਐਸੋ ਬੇਢੀ ਬਰਨਿ ਨਾ ਸਾਕਉ ਸਭ ਅੰਤਰ ਸਭ ਠਾਂਈ ਹੋ॥**
**ਗੂੰਗੈ ਮਹਾਂ ਅੰਮ੍ਰਿਤਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ॥**
**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧ ਧ੍ਰੂ ਥਾਪਿਓ ਹੋ॥**
**ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ॥**

(ਸੋਰਠਿ ਨਾਮਦੇਵ ਜੀ, ਪੰਨਾ ੬੫੭)

ਤੁਸੀਂ ਅੱਜ ਘਰ ਬਣਾਉਂਦੇ ਹੋਵੋ। ਰਾਜ ਮਿਸਤਰੀਆਂ ਨੂੰ ਕੋਈ ਦੁੱਗਣੀ ਮਜ਼ਦੂਰੀ ਦੇ ਦੇਵੇ। ਤੁਹਾਨੂੰ ਦੂਸਰੇ ਦਿਨ ਆਪਣੇ ਕੰਮ 'ਤੇ ਕੋਈ ਬੰਦਾ ਹੀ ਨਹੀਂ ਲੱਭਣਾ ਪਰ ਜਿਨ੍ਹਾਂ ਬੰਦਿਆਂ ਨੂੰ ਰੱਬ ਯਾਦ ਹੈ ਉਹ ਇਸ ਸੰਸਾਰ ਵਿਚ ਕਿਰਤ ਤੇ ਕਰਦੇ ਹਨ ਪਰ ਧਰਮ ਦੀ। ਉਨ੍ਹਾਂ ਨੂੰ ਕੋਈ ਖ਼ਰੀਦਣਾ ਚਾਹੇ ਉਹ ਕਹਿੰਦੇ ਹਨ ਬਚਨ ਕਰ ਬੈਠਾ ਹਾਂ। ਅਸੀਂ ਮਿਹਨਤ ਵੇਚਦੇ ਹਾਂ, ਬਚਨ ਨਹੀਂ, ਕੀਤਾ ਹੋਇਆ ਵਾਅਦਾ ਨਹੀਂ। ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਮਿਹਨਤ ਵੇਚਣ ਵਾਲੇ ਦਾ ਮਨ ਤੇ ਟਿੱਕ ਜਾਵੇਗਾ ਪਰ ਜੋ ਕੀਤਾ ਬਚਨ ਵੇਚਦਾ ਹੈ, ਆਪਣਾ ਇਕਰਾਰ ਵਾਅਦਾ ਕੀਤਾ ਹੋਇਆ ਬਚਨ ਵੇਚਦਾ ਹੈ ਉਸਦਾ ਮਨ ਕਦੀ ਨਹੀਂ ਟਿਕ ਸਕਦਾ। ਅਜਿਹਾ ਬੰਦਾ ਆਪਣਾ ਆਪ ਵੇਚ ਰਿਹਾ ਹੈ। ਆਪਣਾ ਧਰਮ ਵੇਚ ਰਿਹਾ ਹੈ। ਫਿਰ ਜਿਹੜਾ ਥਾਂ-ਥਾਂ ਵਿਕਣਾ ਸ਼ੁਰੂ ਕਰ ਦੇਵੇ, ਅਜਿਹੇ ਬੰਦੇ ਨੂੰ ਸ਼ਾਂਤੀ ਕਿਵੇਂ ਆਵੇ? ਉਸ ਦਾ ਮਨ ਕਿਵੇਂ ਟਿਕ ਸਕਦਾ ਹੈ?

ਭਗਤ ਨਾਮਦੇਵ ਗੁਆਂਢਣ ਨੂੰ ਕਹਿੰਦੇ ਹਨ, ਹੇ ਮੇਰੀ ਭੈਣ, ਉਸ ਪਰਮਾਤਮਾ ਨੂੰ ਮਾਇਆ ਦਾ ਕੋਈ ਲਾਲਚ ਨਹੀਂ। ਉਹ ਨਿਰਮਲ ਹੈ। ਉਹ ਪਵਿੱਤਰ ਹੈ। ਉਹ ਬਹੁਤ ਸੂਖ਼ਸ਼ਮ ਹੈ। ਉਸਦਾ ਕੋਈ ਖੋਜ ਖੁਰਾ ਨਹੀਂ ਮਿਲਦਾ। ਖੋਜ ਖੁਰਾ ਸਥੂਲ ਦਾ ਹੁੰਦਾ ਹੈ ਤੇ ਸਥੂਲ ਲੇਪ ਛੇਪ ਤੋਂ ਮੁਕਤ ਨਹੀਂ ਹੋ ਸਕਦਾ।

**ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋਰੀ ਆਈ॥**
**ਆਵਤ ਕਿਨੈ ਨ ਪੇਖਿਓ, ਕਵਨੈ ਜਾਨੈ ਰੀ ਬਾਈ॥**
**ਕਉਣੁ ਕਹੈ ਕਿਣਿ ਬੂਝੀਐ, ਰਮਈਆ ਆਕੁਲੁ ਰੀ ਬਾਈ॥**
**ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ॥**
**ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ॥**
**ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ॥**
**ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ॥**

(ਗੂਜਰੀ, ਪੰਨਾ ੫੨੫)

ਪ੍ਰੀਤ ਮਜੂਰੀ ਮਨੁੱਖ ਕੋਲ ਹੈ ਨਹੀਂ। ਪੈਸਿਆਂ ਦੀ ਮਜੂਰੀ ਦੇਂਦੇ ਹਾਂ ਅਤੇ ਧਾਰਮਿਕ ਅਸਥਾਨਾਂ 'ਤੇ ਕੀ ਹੋ ਰਿਹਾ ਹੈ, ਧਨ ਦੀ ਮਜੂਰੀ ਦਿੱਤੀ ਜਾ ਰਹੀ ਹੈ। ਪਾਠ ਕੀਰਤਨ ਕਥਾ ਸਭ ਅਸੀਂ ਮਜ਼ਦੂਰੀ ਦਾ ਕੰਮ ਸਮਝ ਲਿਆ ਹੈ। ਗੁਰੂ ਅੱਗੇ ਜੋ ਪਿਛਲੇ ਸਾਲ ਇਕ ਰੁਪਿਆ ਰੱਖਦਾ ਸੀ ਹੁਣ ਦੋ ਹੋ ਗਏ, ਦਸ ਹੋ ਗਏ। ਕਈ ਤਾਂ ਇਰਾਦੇ ਦੇ ਪੱਕੇ ਹਨ ਉਨ੍ਹਾਂ ਨੇ ਮਜੂਰੀ ਵਿਚ ਵਾਧਾ ਘਾਟਾ ਨਹੀਂ ਕੀਤਾ। ਜੋ ਵੀਹ ਸਾਲ ਪਹਿਲਾਂ ਭੇਟਾ ਰੱਖਦੇ ਸਨ, ਅੱਜ ਵੀ ਉਹੀ ਭੇਟਾ ਰੱਖ ਕੇ ਮੱਥਾ ਟੇਕਦੇ ਹਨ ਪਰ ਕੁਝ ਅਜਿਹੇ ਹਨ ਜਿਨ੍ਹਾਂ ਨੇ ਬੇਢੀ ਦੀ ਮਜੂਰੀ ਵਿਚ ਵਾਧਾ ਕੀਤਾ ਹੈ, ਮਜੂਰੀ ਦੂਣੀ ਕਰ ਦਿੱਤੀ ਹੈ। ਚਾਰ ਗੁਣਾ ਕਰ ਦਿਤੀ ਹੈ, ਦਸ ਗੁਣਾ ਕਰ ਦਿੱਤੀ ਹੈ। ਪਰ ਨਾਮਦੇਵ ਦਾ ਬਚਨ ਉਨ੍ਹਾਂ ਯਾਦ ਨਹੀਂ ਰੱਖਿਆ।

**ਬੇਢੀ ਪ੍ਰੀਤਿ ਮਜੂਰੀ ਮਾਗੈ ਜਉ ਕਉ ਛਾਨ ਛਵਾਵੈ ਹੋ॥**

ਮਨੁੱਖ ਦੀ ਇੱਛਾ ਵਿਚ ਹੈ ਮਾਇਆ। ਨਾ ਮਾਇਆ ਦਾ ਪਸਾਰਾ ਮੁੱਕਦਾ ਹੈ, ਨਾ ਹੀ ਇੱਛਾਵਾਂ ਮੁਕਦੀਆਂ ਹਨ, ਨਾ ਹੀ ਮਨ ਟਿਕਦਾ ਹੈ, ਨਾ ਹੀ ਬੰਦਗੀ ਹੁੰਦੀ ਹੈ, ਅੰਦਰ ਦੀ ਗ਼ਰੀਬੀ ਮੁੱਕੇ ਤਾਂ ਮਨ ਟਿਕੇ। ਜਿਉਂ ਜਿਉਂ ਧਨ ਵਧਦਾ ਹੈ ਗ਼ਰੀਬੀ ਮੁੱਕਣੀ ਚਾਹੀਦੀ ਸੀ ਪਰ ਜਿਉਂ-ਜਿਉਂ ਧਨ ਵਧਿਆ ਹੈ ਤਿਉਂ-ਤਿਉਂ ਅੰਦਰ ਦੀ ਗ਼ਰੀਬੀ ਵਧੀ ਹੈ।

ਸਾਡੇ ਦੇਸ਼ ਦੇ ਨੇਤਾ ਵੋਟਾਂ ਲੈਣ ਲਈ ਆਏ ਦਿਨ ਕੋਈ ਨਾ ਕੋਈ ਨਵਾਂ ਨਾਅਰਾ ਦੇਂਦੇ ਹਨ। ਇਕ ਨਾਅਰਾ ਵਾਰ-ਵਾਰ ਲਗਾਇਆ ਗਿਆ ਕਿ ਗ਼ਰੀਬੀ ਹਟਾਓ, ਦੇਸ਼ ਬਚਾਓ। ਇਕ ਸੱਜਣ ਮੈਨੂੰ ਪੁੱਛਣ ਲੱਗੇ ਕਿ ਗ਼ਰੀਬੀ ਕਿਵੇਂ ਮੁੱਕੇ? ਬੇਸ਼ੱਕ ਤੁਸੀਂ ਧਾਰਮਿਕ ਵਿਚਾਰਾਂ ਹੀ ਦੇਂਦੇ ਹੋ ਪਰ ਫਿਰ ਵੀ ਇਹ ਦੱਸੋ ਕਿ ਗ਼ਰੀਬੀ ਦੇ ਸਬੰਧ ਵਿਚ ਸਿੱਖ ਧਰਮ ਕੀ ਕਹਿੰਦਾ ਹੈ? ਉਸ ਦਾ ਖ਼ਿਆਲ ਸੀ ਕਿ ਆਮ

ਉਪਦੇਸ਼ਕ ਜਿਵੇਂ ਕਹਿੰਦੇ ਹਨ ਕਿ ਰੱਬ ਤਾਂ ਮਿਲਦਾ ਹੀ ਗ਼ਰੀਬੀ ਵਿਚ ਹੈ। ਇਹ ਅਜਿਹਾ ਹੀ ਕਹਿਣਗੇ।

ਮੈਂ ਉਸ ਸੱਜਣ ਨੂੰ ਕਿਹਾ ਗ਼ਰੀਬੀ ਪਾਪ ਹੈ। ਇਹ ਨਹੀਂ ਚਾਹੀਦੀ। ਗ਼ਰੀਬੀ ਮੁੱਕਣੀ ਚਾਹੀਦੀ ਹੈ, ਹਰ ਮਨੁੱਖ ਨੂੰ ਰੋਟੀ, ਕੱਪੜਾ, ਮਕਾਨ ਚਾਹੀਦਾ ਹੈ। ਗੁਰਬਾਣੀ ਵਿਚ ਭਗਤ ਕਬੀਰ ਸਾਹਿਬ ਜੀ ਦਾ ਸ਼ਬਦ ਪੜ੍ਹੀਏ, ਉਹ ਰੋਟੀ ਕੱਪੜਾ ਮੰਗਦੇ ਹਨ। ਭਗਤ ਧੰਨਾ ਜੀ ਚੰਗੀ ਘੋੜੀ ਵੀ ਮੰਗਦੇ ਹਨ, ਚੰਗੀ ਘਰਵਾਲੀ ਵੀ ਮੰਗਦੇ ਹਨ। ਘਰਵਾਲੀ ਆਵੇਗੀ ਤਾਂ ਚੰਗੇ ਘਰ ਦੀ ਵੀ ਲੋੜ ਪਵੇਗੀ ਨਹੀਂ ਤਾਂ ਘਰਵਾਲੀ ਰਹੇਗੀ ਕਿੱਥੇ ?

ਮੈਂ ਇਸ ਹੱਕ ਵਿਚ ਹਾਂ ਕਿ ਗ਼ਰੀਬੀ ਨਹੀਂ ਚਾਹੀਦੀ। ਖ਼ੁਸ਼ਹਾਲੀ ਚਾਹੀਦੀ ਹੈ। ਦੇਸ਼ ਵਿਚ ਹੀ ਨਹੀਂ ਸਾਰੀ ਦੁਨੀਆਂ ਵਿਚ, ਕੋਈ ਵੀ ਮਨੁੱਖ ਨੰਗਾ ਭੁੱਖਾ ਨਹੀਂ ਚਾਹੀਦਾ। ਬਾਕੀ ਜਿਸ ਗ਼ਰੀਬੀ ਦਾ ਧਾਰਮਿਕ ਗ੍ਰੰਥਾਂ ਵਿਚ ਜ਼ਿਕਰ ਹੈ ਉਹ ਇਹ ਕੰਗਾਲੀ ਨਹੀਂ। ਉਹ ਗ਼ਰੀਬੀ ਦਾ ਅਰਥ ਹੈ ਮਨ ਦੀ ਨਰਮਾਈ, ਨਿਮਰਤਾ ਨਿਰਹੰਕਾਰ ਹੋਣਾ।

ਭਾਈ ਨੰਦ ਲਾਲ ਜੀ ਨੇ ਉਸ ਗ਼ਰੀਬੀ ਦੇ ਅਰਥ ਕੀਤੇ ਹਨ :—

**ਮਾਅਨੀਏ ਨਰਮੀ ਗਰੀਬੀ ਆਮਦਹ।**
**ਦਰਦੇ ਹਰ ਕਸ਼ ਰਾ ਤਬੀਬੀ ਆਮਦਹ।**

ਉਹ ਗ਼ਰੀਬੀ ਖ਼ਾਲੀ ਹੱਥ ਦੀ ਗ਼ਰੀਬੀ ਨਹੀਂ, ਉਹ ਮਨ ਦੀ ਗ਼ਰੀਬੀ ਹੈ। ਮਨ ਦਾ ਗ਼ਰੀਬ ਤਾਂ ਹਰ ਇਕ ਮਨੁੱਖ ਚਾਹੀਦਾ ਹੈ। ਪਰ ਹੱਥ ਤੰਗ ਕਿਸੇ ਦਾ ਵੀ ਨਹੀਂ ਚਾਹੀਦਾ। ਗ਼ਰੀਬੀ ਮੁੱਕਣੀ ਚਾਹੀਦੀ ਹੈ ਪਰ ਸੁਆਲ ਇਹ ਹੈ ਕਿ ਮੁੱਕੇ ਕਿਵੇਂ ?

ਮੇਰਾ ਖ਼ਿਆਲ ਹੈ ਕਿ ਗ਼ਰੀਬੀ ਝੌਂਪੜੀਆਂ ਵਿਚ ਘੱਟ ਹੈ, ਮਹਿਲਾਂ ਵਿਚ ਜ਼ਿਆਦਾ ਹੈ। ਚੋਰੀ ਕੁੱਲੀਆਂ ਵਿਚ ਘੱਟ ਹੈ, ਮਹਿਲਾਂ ਵਿਚ ਜ਼ਿਆਦਾ ਹੈ। ਦੇਸ਼ ਦੇ ਸਿਆਣੇ ਮਨੁੱਖ ਬੇਸ਼ੱਕ ਸਰਵੇ ਕਰਕੇ ਵੇਖ ਲੈਣ। ਅੱਜ ਜਿੰਨੇ ਚੋਰ ਜੇਲ੍ਹਾਂ ਵਿਚ ਬੰਦ ਹਨ ਅਤੇ ਜੋ ਕੁੱਲੀਆਂ ਵਿਚੋਂ ਛੋਟੇ ਮੋਟੇ ਮਕਾਨਾਂ ਵਿਚੋਂ ਆਏ ਹਨ, ਚੋਰੀ ਦੇ ਦੋਸ਼ ਵਿਚ ਬੰਦ ਹਨ। ਉਨ੍ਹਾਂ ਉੱਤੇ ਜੋ ਜੋ ਦੋਸ਼ ਹੈ। ਕਿਸੇ ਨੇ ਕਿਸੇ ਦੀ ਜੇਬ ਕੱਟੀ ਉਸ ਵਿਚੋਂ ਪੰਜਾਹ ਰੁਪਏ ਨਿਕਲੇ ਦੋਸ਼ੀ ਕੈਦ ਵਿਚ ਹੈ। ਕਿਸੇ ਨੇ ਕਿਸੇ ਦੇ ਘਰੋਂ ਚੋਰੀ ਕੀਤੀ ਦੋ ਹਜ਼ਾਰ ਦਾ ਸਾਮਾਨ ਲੈ ਲਿਆ। ਇਹ ਸਾਰੇ ਚੋਰ ਇਕੱਠੇ ਕਰੋ ਇਨ੍ਹਾਂ ਦੀ ਚੁਰਾਈ ਰਕਮ ਇਕੱਠੀ ਕਰੋ, ਫਿਰ ਘੁਟਾਲੇ ਵਾਲਾ ਕੋਈ ਇਕ ਮਨਿਸਟਰ ਇਨ੍ਹਾਂ ਦੇ ਬਰਾਬਰ ਰੱਖੋ। ਤੁਹਾਨੂੰ ਪਤਾ ਲੱਗ ਜਾਏਗਾ ਕਿ ਚੋਰ ਝੌਂਪੜੀਆਂ ਵਿਚ ਰਹਿੰਦੇ ਹਨ ਕਿ ਮਹਿਲਾਂ ਵਿਚ ਰਹਿੰਦੇ ਹਨ।

ਇਹੀ ਹਾਲ ਹੈ ਗ਼ਰੀਬੀ ਦਾ। ਕੋਈ ਬੰਦਾ ਰੋਟੀ ਕੱਪੜੇ ਨਾਲ ਹੀ ਪ੍ਰਸੰਨ ਹੈ। ਸੌ ਰੁਪਿਆ ਤਨਖ਼ਾਹ ਵੱਧ ਗਈ ਉਹ ਫੁੱਲਿਆ ਨਹੀਂ ਸਮਾਉਂਦਾ। ਉਹ ਕਹਿੰਦਾ

ਹੈ ਕਿ ਮੇਰਾ ਗੁਜ਼ਾਰਾ ਚੰਗਾ ਹੋ ਗਿਆ ਹੈ। ਗ਼ਰੀਬੀ ਮੁੱਕ ਗਈ ਹੈ।

ਦੇਸ਼ ਵਿਚੋਂ ਗ਼ਰੀਬੀ ਮੁਕਾਉਣੀ ਹੈ ਤਾਂ ਪਹਿਲਾਂ ਵੱਡਿਆਂ ਦੀ ਗ਼ਰੀਬੀ ਮੁਕਾਉ। ਗ਼ਰੀਬ ਦੀ ਗ਼ਰੀਬੀ ਤਾਂ ਥੋੜ੍ਹੇ ਨਾਲ ਮੁੱਕ ਜਾਏਗੀ ਪਰ ਦੂਸਰੇ ਪਾਸੇ ਇਕ ਬਾਦਸ਼ਾਹ ਸਾਰੀ ਦੁਨੀਆਂ ਦਾ ਧਨ ਲੈ ਕੇ ਵੀ ਅੰਦਰੋਂ ਭੁੱਖਾ ਹੈ। ਇਕ ਫ਼ਕੀਰ ਨੂੰ ਲੋਕ ਪੈਸੇ ਦੇਂਦੇ ਰਹੇ, ਉਹ ਪੈਸੇ ਵਰਤਦਾ ਨਹੀਂ ਸੀ। ਪੈਸੇ ਇਕੱਠੇ ਹੋ ਗਏ, ਉਸਨੇ ਇਕ ਪੋਟਲੀ ਬੰਨ੍ਹ ਲਈ ਤੇ ਕਹਿ ਦਿੱਤਾ ਕਿ ਮੇਰੇ ਕਿਸੇ ਕੰਮ ਨਹੀਂ। ਇਹ ਕਿਸੇ ਗ਼ਰੀਬ 'ਤੇ ਲੋੜਵੰਦ ਨੂੰ ਦੇ ਦਿਆਂਗਾ। ਬਹੁਤ ਲੋਕ ਆਏ ਪਰ ਉਸਨੇ ਪੈਸੇ ਨਹੀਂ ਦਿੱਤੇ। ਫ਼ਕੀਰ ਨੇ ਵੇਖਿਆ ਕਿ ਬਾਦਸ਼ਾਹ ਹਾਥੀ 'ਤੇ ਅਸਵਾਰ ਹੈ, ਉਸਦੇ ਸਿਪਾਹੀ ਇਕ ਗ਼ਰੀਬ ਨੂੰ ਚਾਬਕ ਨਾਲ ਮਾਰ ਰਹੇ ਹਨ ਤੇ ਕਹਿੰਦੇ ਹਨ ਟੈਕਸ ਦੇ। ਉਹ ਕਹਿ ਰਿਹਾ ਹੈ ਖੇਤੀ ਪਾਣੀ ਵਿਚ ਡੁੱਬ ਗਈ ਹੈ, ਮੇਰੇ ਬਾਲ ਬੱਚੇ ਭੁੱਖੇ ਮਰ ਰਹੇ ਹਨ, ਮੇਰੇ ਕੋਲ ਕੁਝ ਨਹੀਂ, ਕੀ ਦੇਵਾਂ। ਬਾਦਸ਼ਾਹ ਕਹਿ ਰਿਹਾ ਹੈ ਇਹਨੂੰ ਹੋਰ ਮਾਰੋ। ਜੇ ਮੈਂ ਇੰਜ ਮੁਆਮਲਾ ਛੱਡਾਂ ਤਾਂ ਮੈਂ ਭੁੱਖਾ ਮਰ ਜਾਵਾਂਗਾ, ਮੇਰਾ ਖ਼ਜ਼ਾਨਾ ਖ਼ਾਲੀ ਹੈ. ਮੈਂ ਖ਼ਰਚਾ ਕਿਥੋਂ ਪੂਰਾ ਕਰਨਾ ਹੈ।

ਫ਼ਕੀਰ ਨੇ ਆਪਣੀ ਪੋਟਲੀ ਚੁੱਕੀ ਤੇ ਪਹਿਲਾਂ ਉਸ ਗ਼ਰੀਬ ਵੱਲ ਵੇਖਿਆ, ਫਿਰ ਰਾਜੇ ਵੱਲ ਤੇ ਕਹਿਣ ਲੱਗਾ ਹੇ ਪ੍ਰਮਾਤਮਾ! ਦੋ ਭੁੱਖੇ ਗ਼ਰੀਬ ਮੇਰੇ ਸਾਹਮਣੇ ਹਨ, ਇਹ ਪੈਸੇ ਕਿਸ ਨੂੰ ਦੇਵਾਂ, ਆਖ਼ਰ ਉਸ ਨੇ ਰਾਜੇ ਵੱਲ ਇਹ ਪੈਸੇ ਸੁੱਟ ਦਿੱਤੇ ਤੇ ਕਿਹਾ ਕਿ ਤੂੰ ਹੀ ਜ਼ਿਆਦਾ ਭੁੱਖਾ ਤੇ ਗ਼ਰੀਬ ਹੈਂ ਜੋ ਪੈਸਿਆਂ ਲਈ ਇਕ ਪੇਟੋਂ ਭੁੱਖੇ ਗ਼ਰੀਬ ਨੂੰ ਮਾਰ ਰਿਹਾ ਹੈਂ। ਤੇਰੇ ਤੋਂ ਵੱਡਾ ਕੰਗਾਲ ਕੌਣ ਹੋਵੇਗਾ ਜੋ ਇਕ ਕੰਗਾਲ ਨੂੰ ਮਾਰ ਕੇ ਉਸ ਤੋਂ ਪੈਸੇ ਮੰਗਦਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਸੱਚ ਹੀ ਕਿਹਾ ਹੈ।

**ਭੁਖਿਆ ਭੁਖ ਨਾ ਉੱਤਰੀ ਜੇ ਬੰਨਾ ਪੁਰੀਆ ਭਾਰ॥**

(ਜਪੁ)

ਜੇ ਇੱਛਾ ਵਿਚ ਮਾਇਆ ਹੈ ਤਾਂ ਫਿਰ ਮਨ ਟਿਕੇਗਾ ਨਹੀਂ, ਬੰਦਗੀ ਕਿਵੇਂ ਹੋਵੇਗੀ। ਮਾਇਆ ਛੱਡ ਕੇ ਭੱਜਿਆਂ ਵੀ ਮਨ ਨਹੀਂ ਟਿਕੇਗਾ। ਮਾਇਆ ਦੇ ਵਿਚ ਰਿਹਾਂ ਵੀ ਮਨ ਨਹੀਂ ਟਿਕੇਗਾ। ਜੁਗਤੀ ਇਕ ਹੀ ਹੈ। ਆਪਣੀ-ਆਪਣੀ ਇੱਛਾ ਨੂੰ ਵੇਖੀਏ ਜੇ ਇੱਛਾ ਵਿਚ ਈਸ਼ਵਰ ਹੈ ਫਿਰ ਕਿਤੇ ਵੀ ਹੋਈਏ ਅੰਜਨ ਵਿਚ ਹੀ ਨਿਰੰਜਨ ਦੀ ਪ੍ਰਾਪਤੀ ਹੋਵੇਗੀ।

ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਕਿੰਨਾ ਸੁੰਦਰ ਮਾਰਗ ਦਿੱਤਾ ਹੈ ਕਿ ਹੇ ਅਕਾਲ ਪੁਰਖ, ਮੇਰੀ ਇੱਛਾ ਪੂਰੀ ਕਰ ਦਿਉ। ਚਿੱਤ ਵਿਚ ਇੱਛਾ ਇਕ ਹੀ ਹੈ ਕਿ ਤੇਰੇ ਚਰਨਾਂ ਨਾਲ ਮਨ ਜੁੜਿਆ ਰਹੇ। ਅਪਣਾ ਜਾਣ ਕੇ ਮੇਰੀ ਪਾਲਣਾ ਰੱਖਿਆ ਕਰੋ।

**ਹਮਰੀ ਕਰੋ ਹਾਥ ਦੈ ਰਛਾ॥**
**ਪੂਰਨ ਹੋਇ ਚਿਤ ਕੀ ਇਛਾ॥**

ਤਵ ਚਰਨਨ ਮਨ ਰਹੈ ਹਮਾਰਾ॥
ਅਪੁਨਾ ਜਾਨ ਕਰੋ ਪ੍ਰਤਿਪਾਰਾ॥

ਵਡਭਾਗੀ ਹੈਂ ਉਹ ਮਨੁੱਖ ਜਿਸਦੀ ਇੱਛਾ ਅਤੇ ਈਸ਼ਵਰ ਇਕ ਹੋ ਜਾਣ। ਜੀਵਨ ਦਾ ਮਸਲਾ ਹੱਲ ਤਾਂ ਹੀ ਹੋਵੇਗਾ ਜੇ ਸਾਡੀ ਇੱਛਾ ਵਿਚ ਈਸ਼ਵਰ ਹੋਵੇ। ਸਾਡੀ ਇੱਛਾ ਵ੍ਰਿਚੋਂ ਨਵੀਂ ਇੱਛਾ ਜਾਗਦੀ ਹੈ ਪਰ ਕੋਈ ਇੱਛਾ ਅਜਿਹੀ ਨਹੀਂ ਹੁੰਦੀ ਜਿਸ ਵਿਚੋਂ ਈਸ਼ਵਰ ਦਾ ਪਿਆਰ, ਈਸ਼ਵਰ ਦੀ ਖਿੱਚ ਪੈਦਾ ਹੋਵੇ। ਮਾਇਆ ਦੀ ਖਿੱਚ ਹਰ ਇੱਛਾ ਵਿਚ ਹੁੰਦੀ ਹੈ, ਈਸ਼ਵਰ ਦੀ ਨਹੀਂ। ਜਿਸ ਦਿਨ ਇੱਛਾ ਨੂੰ ਵੇਖਣਾ ਆ ਗਿਆ, ਇੱਛਾ ਈਸ਼ਵਰ ਨਾਲ ਜੁੜ ਗਈ, ਮਨ ਟਿਕ ਜਾਏਗਾ, ਮੰਜ਼ਲ ਮਿਲ ਜਾਏਗੀ, ਸੰਸਾਰ ਤੇ ਕਰਤਾਰ ਇਕੋ ਹੀ ਨਜ਼ਰ ਆਉਣਗੇ।

ਫਿਰ ਮਨੁੱਖ ਇੱਛਾ ਦੇ ਸਾਗਰ ਵਿਚ ਡੁੱਬੇਗਾ ਨਹੀਂ, ਤਰ ਜਾਏਗਾ। ਤਰਨ ਲਈ ਹਿਰਦਾ-ਬੇੜੀ ਇੱਛਾ ਤੋਂ ਖ਼ਾਲੀ ਚਾਹੀਦੀ ਹੈ। ਇਕ ਸੌਦਾਗਰ ਨੂੰ ਇਕ ਫ਼ਕੀਰ ਨੇ ਕਿਹਾ ਸੀ ਤੂੰ ਪਾਣੀ ਵਿਚ ਰਹਿੰਦਾ ਹੈਂ ਤਰਨਾ ਸਿਖ ਲੈ, ਉਹ ਕਹਿਣ ਲੱਗਾ ਮੇਰੇ ਪਾਸ ਸਮਾਂ ਨਹੀਂ, ਕੋਈ ਹੋਰ ਜੁਗਤੀ ਦੱਸ, ਫ਼ਕੀਰ ਨੇ ਕਿਹਾ ਪਾਣੀ ਵਿਚ ਰਹਿਣ ਵਾਲੇ ਲਈ ਤਰਨਾ ਆਉਣਾ ਹੀ ਜੁਗਤੀ ਹੈ, ਤਰਨਾ ਸਿੱਖੋ, ਪਰ ਸੌਦਾਗਰ ਨਹੀਂ ਮੰਨਿਆ। ਇਸ ਦੇ ਕੋਲ ਦੋ ਪੀਪੇ ਸਨ ਉਹ ਜੋੜੇ ਸਨ, ਖ਼ਾਲੀ ਸਨ ਕਿ ਲੋੜ ਪਈ ਤਾਂ ਖ਼ਾਲੀ ਪੀਪੇ ਲੈ ਕੇ ਇਨ੍ਹਾਂ ਦੇ ਸਹਾਰੇ ਤਰ ਜਾਵਾਂਗਾ। ਇਕ ਦਿਨ ਤੂਫ਼ਾਨ ਆ ਗਿਆ। ਇਹ ਛੇਤੀ ਵਿਚ ਭਰੇ ਪੀਪੇ ਲੈ ਕੇ ਛਾਲ ਮਾਰ ਗਿਆ। ਉਹ ਸੋਨੇ ਦੀਆਂ ਮੋਹਰਾਂ ਨਾਲ ਭਰੇ ਸਨ, ਇਹ ਡੁੱਬ ਗਿਆ। ਵਾਸ਼ਨਾ ਭਰੇ ਹਿਰਦੇ ਨਾਲ ਜੋ ਸੰਸਾਰ ਸਮੁੰਦਰ ਵਿਚ ਉਤਰੇਗਾ ਉਹ ਡੁੱਬ ਜਾਏਗਾ। ਇਥੇ ਤਾਂ ਨਾਮ ਦਾ ਬੇੜਾ ਹੀ ਤਾਰਦਾ ਹੈ। ਨਾਮ ਹੀ ਬੇੜਾ ਹੈ, ਨਾਮ ਹੀ ਐਸਾ ਸਾਬਣ ਹੈ ਜੋ ਸੰਸਾਰ ਕੋਠੜੀ ਵਿਚ ਲੱਗੇ ਅੰਜਨ ਨੂੰ ਨਾਲੋ-ਨਾਲ ਧੋਈ ਜਾਂਦਾ ਹੈ। ਆਖ਼ਿਰ ਜੀਵਨ ਇੰਨਾ ਨਿਰਲੇਪ ਹੋ ਜਾਂਦਾ ਹੈ ਕਿ ਮਨ ਸੰਸਾਰ ਅੰਜਨ ਵਿਚੋਂ ਬੇਦਾਗ਼ ਹੀ ਗੁਜ਼ਰ ਜਾਂਦਾ ਹੈ।



10

# ਮਾਨ ਦਾ ਅਭਿਮਾਨ

ਦਸਮ ਗ੍ਰੰਥ ਵਿਚ ਇਕ ਦੋਹਰਾ ਹੈ :—

**ਕਬਹੂ ਰਣ ਜੂਝਿਓ ਨਹੀ ਕਛ ਦੈ ਜਸ ਨਹਿ ਲੀਨ॥**
**ਗ੍ਰਾਮ ਬਸਤ ਜਾਨਯੋ ਨਹੀ ਜਮ ਸੋਂ ਕਿਨ ਕਹ ਦੀਨ॥ ੨੨॥**

(ਬਚਿਤ੍ਰ ਨਾਟਕ)

ਜਿਹੜਾ ਮਨੁੱਖ ਜ਼ਿੰਦਗੀ ਵਿਚ ਇਕ ਵਾਰ ਵੀ ਬਹਾਦਰੀ ਨਾਲ ਰਣ ਭੂਮੀ ਵਿਚ ਜਾ ਕੇ ਨਹੀਂ ਲੜਿਆ। ਜਿਸ ਮਨੁੱਖ ਨੇ ਕਦੀ ਵੀ ਕੁਝ ਦਾਨ ਕਰਕੇ ਕੋਈ ਜਸ ਨਹੀਂ ਲਿਆ। ਜਿਸਨੂੰ ਨਗਰ ਵਿਚ ਵੱਸਦੇ ਨੂੰ ਕੋਈ ਜਾਣਦਾ ਹੀ ਨਹੀਂ, ਅਜਿਹੇ ਬੰਦੇ ਬਾਰੇ ਜਮ ਨੂੰ ਕਿਸੇ ਨੇ ਦਸ ਦਿੱਤਾ ਹੈ ਕਿ ਇਹ ਮਨੁੱਖ ਇੱਥੇ ਰਹਿੰਦਾ ਹੈ। ਇਕ ਆਲੀਸ਼ਾਨ ਕੋਠੀ ਦੇ ਸਾਹਮਣੇ ਖੜ੍ਹੇ ਹੋ ਕੇ ਇਕ ਸੱਜਣ ਨੇ ਪੁੱਛਿਆ, ਜੀ ਮੈਂ ਇਕ ਮਨੁੱਖ ਨੂੰ ਲੱਭ ਰਿਹਾ ਹਾਂ, ਇਸ ਕੋਠੀ ਵਿਚ ਕੌਣ ਰਹਿੰਦਾ ਹੈ? ਦੱਸਣ ਵਾਲੇ ਨੇ ਕਿਹਾ ਸੀ ਖਿਮਾਂ ਕਰਨਾ ਸਵੇਰੇ ਦਰਵਾਜ਼ਾ ਖੁੱਲ੍ਹਦਾ ਹੈ, ਕਾਰ ਬਾਹਰ ਨਿਕਲਦੀ ਹੈ। ਸ਼ਾਮੀਂ ਦਰਵਾਜ਼ਾ ਖੁੱਲ੍ਹਦਾ ਹੈ ਕਾਰ ਅੰਦਰ ਚਲੀ ਜਾਂਦੀ ਹੈ। ਬੰਦਾ ਕਦੀਂ ਨਜ਼ਰੀਂ ਨਹੀਂ ਪਿਆ ਪਤਾ ਨਹੀਂ ਇੱਥੇ ਕੌਣ ਰਹਿੰਦਾ ਹੈ?

ਅਜਿਹੇ ਬੰਦੇ ਦਾ ਕੀ ਜੀਵਨ ਹੈ? ਜੀਵਨ ਵਿਚ ਮਨੁੱਖ ਦਾ ਮਾਨ-ਸਨਮਾਨ ਚਾਹੀਦਾ ਹੈ। ਸਾਰ ਕੁਤਾਵਲੀ ਵਿਚ ਲਿਖਿਆ ਹੈ ਕਿ ਜਿਹੜਾ ਮਨੁੱਖ ਚਾਹੁੰਦਾ ਹੈ ਕਿ ਸਿਰਫ਼ ਧਨ ਹੀ ਚਾਹੀਦਾ ਹੈ ਉਹ ਕਿਸੇ ਤਰ੍ਹਾਂ ਵੀ ਆ ਜਾਏ। ਉਹ ਮਨੁੱਖ ਨੀਚ ਹੈ, ਸਭ ਤੋਂ ਨਖਿਧ ਹੈ। ਜਿਹੜਾ ਮਨੁੱਖ ਚਾਹੁੰਦਾ ਹੈ ਧਨ ਵੀ ਮਿਲੇ ਪਰ ਇੱਜ਼ਤ ਨਾਲ ਮਿਲੇ, ਧਨ ਤੇ ਇੱਜ਼ਤ ਮਾਣ ਦੋਵੇਂ ਮਿਲਣ, ਉਹ ਮਨੁੱਖ ਮਧਿਮ ਹੈ, ਮੀਡੀਅਮ ਹੈ ਪਰ ਜਿਹੜਾ ਮਨੁੱਖ ਚਾਹੁੰਦਾ ਹੈ ਪਹਿਲਾਂ ਸਨਮਾਨ ਚਾਹੀਦਾ ਹੈ, ਉਹ ਉੱਤਮ ਹੈ।

**ਅਧਮ ਚਾਹਿਤੇ ਦਰਬ ਕੋ ਮਧਮ ਧਨ ਅਰ ਮਾਨ।**
**ਉਤਮ ਚਾਹੇ ਮਾਨ ਕੋ ਤਾਕੋ ਧਨ ਸਨਮਾਨ।**

(ਸਾਰ ਕੁਤਾਵਲੀ)

ਸਨਮਾਨ ਵਾਸਤੇ, ਸੋਭਾ ਵਾਸਤੇ, ਇੱਜ਼ਤ ਵਾਸਤੇ ਮਨੁੱਖ ਨੂੰ ਕਈ ਉਪਰਾਲੇ ਕਰਨੇ ਪੈਂਦੇ ਹਨ। ਦੂਸਰਾ ਮਨੁੱਖ, ਮਾਨ-ਸਨਮਾਨ ਤਾਂ ਹੀ ਕਰੇਗਾ ਜੇ ਕੋਈ ਮਾਨਯੋਗ

ਹੋਵੇਗਾ। ਸ਼ੁਭ ਗੁਣਾਂ ਦਾ ਜਗਤ ਵਿਚ ਸਨਮਾਨ ਹੈ। ਕੋਈ ਵਿਦਵਾਨ ਹੋਵੇ, ਗੁਣਵਾਨ ਹੋਵੇ ਉਸਦਾ ਸਨਮਾਨ ਹੈ, ਇੱਜ਼ਤ ਹੈ। ਮਿੱਠ ਬੋਲਾ ਹੈ, ਧੀਰਜਵਾਨ ਹੈ, ਸੱਤਵਾਦੀ ਹੈ, ਧਰਮੀ ਹੈ, ਸੰਤੋਖੀ ਹੈ, ਨਿਮਰਤਾ ਵਾਲਾ ਹੈ, ਉਸਦਾ ਸਨਮਾਨ ਹੈ।

ਧਨਵਾਨ ਬੰਦਿਆਂ ਦਾ ਵੀ ਸਨਮਾਨ ਹੈ ਪਰ ਧਨਵਾਨਾਂ ਦਾ ਸਨਮਾਨ ਉਹੀ ਮਨੁੱਖ ਕਰਦੇ ਹਨ ਜਿਨ੍ਹਾਂ ਨੂੰ ਗ਼ਰਜ਼ ਹੈ। ਧਨਵਾਨਾਂ ਦਾ ਸਨਮਾਨ ਧਨਵਾਨ ਨਹੀਂ ਕਰਦੇ, ਧਨਵਾਨ ਤਾਂ ਧਨਵਾਨਾਂ ਨਾਲ ਈਰਖਾ ਕਰਦੇ ਹਨ। ਧਨਵਾਨਾਂ ਦਾ ਸਨਮਾਨ ਗ਼ਰੀਬ ਲੋਕ ਕਰਦੇ ਹਨ ਜਿਨ੍ਹਾਂ ਦੀ ਲੋੜ ਵੇਲੇ ਉਨ੍ਹਾਂ ਨੇ ਲੋੜ ਪੂਰੀ ਕੀਤੀ ਹੈ ਜਾਂ ਜਿਨ੍ਹਾਂ ਨੂੰ ਆਸ ਹੈ ਕਿ ਕਦੀ ਲੋੜ ਪਈ ਤਾਂ ਇਨ੍ਹਾਂ ਪਾਸੋਂ ਉਧਾਰ ਲੈ ਕੇ ਆਪਣਾ ਕੰਮ ਸਵਾਰ ਲਵਾਂਗੇ। ਧਨਵਾਨਾਂ ਦਾ ਇਸ ਜਗਤ ਵਿਚ ਸਨਮਾਨ ਹੈ।

ਬਲਵਾਨਾਂ ਦਾ ਵੀ ਇਸ ਜਗਤ ਵਿਚ ਸਨਮਾਨ ਹੈ। ਜਿਨ੍ਹਾਂ ਦੀਆਂ ਬਾਹਵਾਂ ਵਿਚ ਬਲ ਹੈ, ਛਾਤੀ ਵਿਚ ਤਾਣ ਹੈ। ਕਈਆਂ ਨਾਲ ਇਕੱਲੇ ਲੜ ਲੈਂਦੇ ਹਨ, ਹਾਥੀਆਂ ਨਾਲ ਲੜਦੇ ਹਨ, ਸ਼ੇਰਾਂ ਨਾਲ ਲੜ ਲੈਂਦੇ ਹਨ, ਬਹੁਤ ਵਜ਼ਨ ਚੁੱਕ ਸਕਦੇ ਹਨ, ਦੂਸਰਿਆਂ ਤੋਂ ਜ਼ਿਆਦਾ ਦੌੜ ਸਕਦੇ ਹਨ, ਉਨ੍ਹਾਂ ਬੰਦਿਆਂ ਦੀ ਸੰਸਾਰ ਵਿਚ ਇੱਜ਼ਤ ਹੈ।

ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਨੇ ਉਸਾਰੂ ਸੋਚ ਦਿੱਤੀ ਹੈ। ਜਿਨ੍ਹਾਂ ਨੇ ਸੰਸਾਰ ਦੇ ਸੁਖ ਲਈ ਨਵੀਆਂ-ਨਵੀਆਂ ਕਾਢਾਂ ਕੱਢੀਆਂ ਹਨ ਜਿਵੇਂ ਕਿ ਨਿਊਟਨ, ਐਡੀਸਨ, ਗਲੈਲੀਓ ਵਰਗੇ ਸਾਇੰਸਦਾਨ ਹਨ, ਉਨ੍ਹਾਂ ਦਾ ਜਗਤ ਵਿਚ ਸਨਮਾਨ ਹੈ।

ਜਿਨ੍ਹਾਂ ਬੰਦਿਆਂ ਸੰਸਾਰ ਨੂੰ ਫ਼ਲਸਫ਼ਾ ਦਿੱਤਾ। ਹਿੰਦੁਸਤਾਨ ਦੇ ਰਿਸ਼ੀ, ਯੂਨਾਨ ਦੇ ਵਿਦਵਾਨ ਸੁਕਰਾਤ, ਅਰਸਤੂ ਜੈਸੇ ਵਿਦਵਾਨ, ਸਾਅਦੀ, ਹਾਫ਼ਜ਼ ਤੇ ਰੂਮੀ ਵਰਗੇ ਆਲਮ ਜਿਨ੍ਹਾਂ ਦਾ ਜਗਤ ਵਿਚ ਸਨਮਾਨ ਹੈ, ਜਿਨ੍ਹਾਂ ਬੰਦਿਆਂ ਮਨ ਬਾਰੇ ਖੋਜ ਕੀਤੀ, ਮਨੋਵਿਗਿਆਨ ਬਾਰੇ ਜਗਤ ਨੂੰ ਵੀ ਵਿਚਾਰਾਂ ਦਿੱਤੀਆਂ ਤੇ ਜਿਨ੍ਹਾਂ ਬੰਦਿਆਂ ਸਰੀਰਕ ਇਲਾਜ ਬਾਰੇ ਖੋਜ ਕੀਤੀ, ਜਗਤ ਵਿਚ ਉਨ੍ਹਾਂ ਬੰਦਿਆਂ ਦਾ ਵੀ ਮਾਨ-ਸਨਮਾਨ ਹੈ। ਜਿਨ੍ਹਾਂ ਬੰਦਿਆਂ ਰਿਧੀਆਂ-ਸਿਧੀਆਂ ਨਾਲ ਜਗਤ ਨੂੰ ਪ੍ਰਭਾਵਿਤ ਕੀਤਾ, ਉਨ੍ਹਾਂ ਦਾ ਵੀ ਸਨਮਾਨ ਹੈ। ਜਿਨ੍ਹਾਂ ਬੰਦਿਆਂ ਜੀਵਨ ਪ੍ਰਬੰਧ ਤੇ ਰਾਜ ਪ੍ਰਬੰਧ ਬਾਰੇ ਰਾਜਨੀਤੀ ਦਿੱਤੀ ਤਾਂ ਕਿ ਰਾਜ ਪ੍ਰਬੰਧ ਠੀਕ ਚੱਲੇ ਉਨ੍ਹਾਂ ਰਾਜਨੀਤਕਾਂ ਦਾ ਮਾਨ-ਸਨਮਾਨ ਹੈ।

ਅੱਜ ਮਨੁੱਖ ਚਾਹੁੰਦਾ ਹੈ ਮੈਨੂੰ ਸੰਸਾਰ ਵਿਚ ਮਾਨ ਮਿਲੇ, ਇੱਜ਼ਤ ਮਿਲੇ। ਕਈ ਵਾਰ ਤਾਂ ਅਜਿਹਾ ਵੇਖਣ ਨੂੰ ਮਿਲਦਾ ਹੈ ਕਿ ਜਦੋਂ ਇੱਜ਼ਤ ਮਾਣ ਟੁੱਟਦਾ ਹੈ ਤਾਂ ਬੰਦਾ ਵੀ ਨਾਲ ਹੀ ਟੁੱਟ ਜਾਂਦਾ ਹੈ। ਮਨੁੱਖਤਾ ਦਾ ਢਾਂਚਾ ਹੀ ਇੱਜ਼ਤ ਮਾਣ ਦਾ ਢਾਂਚਾ ਜਾਪਦਾ ਹੈ। ਇੱਜ਼ਤ ਜਾਂਦਿਆਂ, ਮਾਨ ਜਾਂਦਿਆਂ ਜਾਨ ਵੀ ਨਾਲ ਹੀ ਚਲੀ

ਜਾਂਦੀ ਹੈ।

ਇੱਜ਼ਤ ਮਾਨ ਦੇ ਡਰ ਤੋਂ ਅਨੇਕਾਂ ਬੰਦਿਆਂ ਆਪ ਹੀ ਖ਼ੁਦਕੁਸ਼ੀ ਕਰ ਲਈ। ਅਨੇਕਾਂ ਨੇ ਦੂਸਰਿਆਂ ਦੀ ਜਾਨ ਲੈ ਲਈ। ਮੰਤਵ ਇਕੋ ਹੈ ਕਿ ਜੋ ਮਾਨ-ਸਨਮਾਨ ਬਣਿਆ ਹੈ ਇਸ ਨੂੰ ਨੁਕਸਾਨ ਨਾ ਪਹੁੰਚੇ ਪਰ ਵੇਖਣ ਵਾਲੀ ਗੱਲ ਹੈ, ਕੀ ਮਨੁੱਖ ਦੀ ਇੱਜ਼ਤ, ਇਸਦਾ ਮਾਨ ਸੱਚ ਹੀ ਇਸਦੀ ਜਾਨ ਤੋਂ ਕੀਮਤੀ ਹੈ? ਕੀ ਇਹ ਇੱਜ਼ਤ ਵਾਸਤੇ ਕਿਸੇ ਨੂੰ ਮਾਰ ਵੀ ਸਕਦਾ ਹੈ? ਇੱਜ਼ਤ ਵਾਸਤੇ ਇਹ ਮਰ ਵੀ ਸਕਦਾ ਹੈ?

ਅਸਲ ਵਿਚ ਜਿਸ ਇੱਜ਼ਤ ਦੇ ਪਿੱਛੇ ਅਭਿਮਾਨ ਹੈ, ਹੰਕਾਰ ਹੈ, ਉਹ ਇੱਜ਼ਤ-ਇੱਜ਼ਤ ਨਹੀਂ। ਉਹ ਸਿਰਫ਼ ਇਕ ਅਭਿਮਾਨ ਹੈ, ਹੰਕਾਰ ਹੈ। ਸਤਿਗੁਰੂ ਨਾਨਕ ਦੇਵ ਜੀ ਵਾਰ ਮਾਝ ਵਿਚ ਇੱਜ਼ਤ ਪਤਿ ਦੀ ਵਿਆਖਿਆ ਕਰਦੇ ਹਨ ਕਿ ਉਹ ਇੱਜ਼ਤ ਕੀ ਹੋਈ, ਜੋ ਅੱਠੇ ਪਹਿਰ ਹੀ ਖ਼ਤਰੇ ਵਿਚ ਹੈ। ਕੋਈ ਵੀ ਕਿਸੇ ਵੇਲੇ ਉਤਾਰ ਦੇਵੇ, ਇਹੀ ਚਿੰਤਾ ਮਨੁੱਖ ਨੂੰ ਰਹੇ ਤਾਂ ਫਿਰ ਉਹ ਇੱਜ਼ਤ ਨਹੀਂ, ਉਹ ਇਕ ਹੰਕਾਰ ਅਭਿਮਾਨ ਇੱਜ਼ਤ ਦਾ ਲਿਬਾਸ ਪਾ ਕੇ ਆ ਗਿਆ ਹੈ। ਸਤਿਗੁਰੂ ਕਹਿੰਦੇ ਹਨ ਅਸਲ ਇੱਜ਼ਤ ਹੋਵੇ ਤਾਂ ਕੋਈ ਖ਼ਤਰਾ ਨਹੀਂ।

ਮਨੁੱਖ ਚੰਗਾ ਖਾਣ ਪੀਣ ਵਿਚ ਇੱਜ਼ਤ ਸਨਮਾਨ ਸਮਝਦਾ ਹੈ ਪਰ ਜੇ ਪਰਮਾਤਮਾ ਦੇ ਦਰ ਇੱਜ਼ਤ ਨਹੀਂ ਤਾਂ ਇਹ ਪਦਾਰਥ ਦੇ ਪਿਆਰ ਵਿਚ ਨੰਗਾ ਨੱਚ ਰਿਹਾ ਹੈ। ਇਹ ਮਨੁੱਖ ਠੱਗਿਆ ਜਾ ਰਿਹਾ ਹੈ। ਪਰਮਾਤਮਾ ਦੀ ਹਜ਼ੂਰੀ ਵਿਚ ਇੱਜ਼ਤ ਨਾਲ ਨਹੀਂ ਜਾਏਗਾ, ਇੱਜ਼ਤ ਗੁਆ ਕੇ ਜਾਏਗਾ।

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰ ਨਾ ਜੀਵੈ ਕੋਇ॥**
**ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛ ਖਾਇ॥**
**ਰਾਜਿ ਰੰਗੁ ਮਾਲਿ ਰੰਗੁ॥ ਰੰਗਿ ਰਤਾ ਨਚੈ ਨੰਗੁ॥**
**ਨਾਨਰ ਠਗਿਆ ਮੁਠਾ ਜਾਇ॥ ਵਿਣ ਨਾਵੈ ਪਤਿ ਗਇਆ ਗਵਾਇ॥**

(ਮਹਲਾ ੧, ਪੰਨਾ ੧੪੨)

ਫਿਰ ਫ਼ਰਮਾਉਂਦੇ ਹਨ ਖਾਣ ਪਹਿਣਨ ਨਾਲ ਕੀ ਹੋਵੇਗਾ। ਜੇ ਮਨ ਵਿਚ ਪਰਮਾਤਮਾ ਨਹੀਂ ਵਸਿਆ। ਕੱਪੜਿਆਂ ਨਾਲ ਸੁੰਦਰ ਸੇਜ ਨਾਲ ਵਿਕਾਰੀ ਭੋਗਾਂ ਨਾਲ ਫ਼ੌਜਾਂ ਨਾਲ, ਨੌਕਰਾਂ ਚਾਕਰਾਂ ਨਾਲ, ਮਹਿਲਾਂ ਦੇ ਨਿਵਾਸ ਨਾਲ ਜੇ ਕੋਈ ਇੱਜ਼ਤ ਸਮਝੇ ਤਾਂ ਉਹ ਬੇਸਮਝ ਹੈ। ਇਹ ਸਾਰੇ ਪਦਾਰਥ ਨਾਸ਼ਵਾਨ ਹਨ। ਇਨ੍ਹਾਂ ਦੇ ਆਸਰੇ ਇੱਜ਼ਤ-ਇੱਜ਼ਤ ਨਹੀਂ। ਇਹ ਤਾਂ ਇਕ ਹੰਕਾਰ ਹੈ ਜੋ ਹਰ ਵੇਲੇ ਖ਼ਤਰੇ ਵਿਚ ਹੈ। ਸਿੱਖ ਇਤਿਹਾਸ ਵਿਚ ਲਿਖਿਆ ਹੈ ਕਿ ਇਕ ਸਲੋਕ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਲਿਖ ਕੇ ਔਰੰਗਜ਼ੇਬ ਨੂੰ ਭੇਜਿਆ ਸੀ। ਗੁਰੂ ਸਾਹਿਬ ਉਸ ਦੇ ਮੱਥੇ ਲੱਗਣ ਵਾਸਤੇ ਤਿਆਰ ਨਹੀਂ ਸਨ ਉਹ ਵਾਰ-ਵਾਰ ਮਿਲਣ 'ਤੇ ਜ਼ੋਰ ਦੇ ਰਿਹਾ ਸੀ।

ਜਦੋਂ ਔਰੰਗਜ਼ੇਬ ਨੇ ਕਿਹਾ ਸੀ ਕਿ ਮੈਂ ਇਨ੍ਹਾਂ ਤੋਂ ਗੁਰੂ ਨਾਨਕ ਦੇਵ ਦਾ ਬਚਨ ਸੁਣਨਾ ਚਾਹੁੰਦਾ ਹਾਂ। ਅਸਲ ਵਿਚ ਬਾਦਸ਼ਾਹ ਦੇ ਹੰਕਾਰ ਨੂੰ ਠੇਸ ਲੱਗ ਰਹੀ ਸੀ। ਉਹ ਕਹਿੰਦਾ ਸੀ ਕਿ ਮੇਰੀ ਇੰਨੀ ਇੱਜ਼ਤ ਹੈ ਤੇ ਬਾਲਕ ਗੁਰੂ ਮੇਰੀ ਇੱਜ਼ਤ ਨੂੰ ਕੀ ਸਮਝਦਾ ਹੈ। ਇਸਨੂੰ ਪਤਾ ਨਹੀਂ ਮੇਰੀ ਕਿੱਡੀ ਵੱਡੀ ਮਾਲਕੀ ਹੈ। ਸਤਿਗੁਰਾਂ ਨੇ ਔਰੰਗਜ਼ੇਬ ਦਾ ਹੰਕਾਰ ਤੋੜਨ ਵਾਸਤੇ ਹੀ ਇਹ ਸ਼ਲੋਕ ਲਿਖਿਆ ਸੀ ਕਿ ਬਾਦਸ਼ਾਹ ਜਿਸ ਨੂੰ ਤੂੰ ਇੱਜ਼ਤ ਸਮਝਦਾ ਹੈਂ, ਇਹ ਇੱਜ਼ਤ ਨਹੀਂ। ਤੇਰੇ ਤੋਂ ਪਹਿਲਿਆਂ ਦੀ ਇੱਜ਼ਤ ਕਿੱਥੇ ਗਈ ਹੈ ? ਤੇਰਾ ਬਾਪ ਪਾਣੀ ਤੋਂ ਪਿਆਸਾ ਮਰ ਰਿਹਾ ਹੈ। ਉਸਦੀ ਇੱਜ਼ਤ ਕਿੱਥੇ ਹੈ। ਸੰਨ 1664 ਵਿਚ ਮਾਰਚ ਮਹੀਨੇ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਵਿਚ ਸਨ। ਉਸ ਵੇਲੇ ਔਰੰਗਜ਼ੇਬ ਦਾ ਬਾਪ ਸ਼ਾਹਜਹਾਨ ਕੈਦ ਵਿਚ ਸੀ। 23 ਜਨਵਰੀ, ਸੰਨਾ 1666 ਨੂੰ ਆਗਰੇ ਵਿਚ ਮਰ ਗਿਆ ਸੀ। ਇਹ ਸੱਤ ਸਾਲ ਪੁੱਤਰ ਦੀ ਕੈਦ ਵਿਚ ਰਿਹਾ ਸੀ। ਇਹ ਸੱਚੀ ਇੱਜ਼ਤ ਨਹੀਂ। ਗੁਰੂ ਨਾਨਕ ਦੇਵ ਜੀ ਦਾ ਇਹ ਸਲੋਕ ਲਿਖ ਕੇ ਭੇਜਿਆ ਸੀ :—

ਕਿਆ ਖਾਧੈ ਕਿਆ ਪੈਧੈ ਹੋਇ॥ ਜਾਂ ਮਨਿ ਨਾਹੀ ਸਚਾ ਸੋਇ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥
ਕਿਆ ਕਪੜੁ ਕਿਆ ਸੇਜ ਸੁਖਾਲੀ, ਕੀਜਹਿ ਭੋਗ ਬਿਲਾਸ॥
ਕਿਆ ਲਸ਼ਕਰ, ਨੇਬ ਖਵਾਸੀ, ਆਵੈ ਮਹਲੀ ਵਾਸੁ॥
ਨਾਨਕ, ਸਚੇ ਨਾਮੁ ਵਿਣੁ, ਸਭੇ ਟੋਲ ਵਿਣਾਸੁ॥

(ਮਹਲਾ ੧, ਪੰਨਾ ੧੪੨)

ਹੇ ਔਰੰਗਜ਼ੇਬ! ਰੱਬ ਦੀ ਦਰਗਾਹ ਵਿਚ ਗੱਲ ਜ਼ਾਤ ਦੀ ਨਹੀਂ, ਉੱਥੇ ਗੱਲ ਜੋਤ ਦੀ ਹੈ। ਉੱਥੇ ਇੱਜ਼ਤ ਮਾਲਕੀ ਦੀ ਨਹੀਂ, ਸੱਚ ਦੀ ਹੈ। ਦੁਨੀਆਵੀ ਸਰਕਾਰ ਕਦੀ ਹੈ, ਕਦੀ ਨਹੀਂ। ਉਸਦੀ ਸਰਕਾਰ ਸਦਾ ਹੀ ਕਾਇਮ ਹੈ। ਜਾਤ ਦਾ ਗੁਮਾਨ, ਰਾਜ ਦਾ ਗੁਮਾਨ ਤਾਂ ਜ਼ਹਿਰ ਵਰਗਾ ਹੈ। ਹੱਥ 'ਤੇ ਰੱਖ ਕੇ ਜਿਹੜਾ ਚਖੇਗਾ ਉਹ ਮਰੇਗਾ। ਇਹ ਇੱਜ਼ਤ ਨਹੀਂ, ਇਹ ਮਾਣ ਨਹੀਂ, ਇਹ ਅਭਿਮਾਨ ਹੈ, ਜੋ ਹਮੇਸ਼ਾਂ ਹੀ ਖ਼ਤਰੇ ਵਿਚ ਹੈ।

ਜਾਤੀ ਦੇ ਕਿਆ ਹਥਿ, ਸਚ ਪਰਖੀਐ॥
ਮਹੁਰਾ ਹੋਵੈ ਹਥਿ ਮਰੀਐ ਚਖੀਐ॥
ਸਚੇ ਦੀ ਸਿਰਕਾਰ ਜੁਗੁ ਜੁਗੁ ਜਾਣੀਐ॥
ਹੁਕਮੁ ਮੰਨੇ ਸਿਰਦਾਰ ਦਰਿ ਦੀਬਾਣੀਐ॥
ਫੁਰਮਾਨੀ ਹੈ ਕਾਰ ਖਸਮਿ ਪਠਾਇਆ॥
ਤਬਲਬਾਜ ਬੀਚਾਰੁ ਸਬਦ ਸੁਣਾਇਆ॥
ਇਕਿ ਹੋਇ ਅਸਵਾਰ ਇਕਨਾ ਸਾਖਤੀ॥
ਇਕਨੀ ਬਧੇ ਭਾਰ ਇਕਨਾ ਤਾਖਤੀ॥

(ਪੰਨਾ ੧੪੨)

ਸਤਿਗੁਰੂ ਫ਼ਰਮਾਉਂਦੇ ਹਨ ਕਿ ਇੱਜ਼ਤ, ਵਡਿਆਈ ਪਰਮਾਤਮਾ ਦੀ ਨਦਰ ਨਾਲ, ਕਿਰਪਾ ਨਾਲ ਹੈ। ਕੋਈ ਇਸ ਭੁਲੇਖੇ ਵਿਚ ਨਾ ਰਹੇ ਕਿ ਮੇਰੇ ਤਾਨ ਨਾਲ ਮੇਰਾ ਮਾਣ ਹੈ, ਮੇਰੀ ਇੱਜ਼ਤ ਹੈ।

ਸਤਿਗੁਰਾਂ ਦਾ ਬਚਨ ਹੈ ਜੇ ਮੈਂ ਅੱਗ ਦੇ ਕੱਪੜੇ ਪਾ ਲਵਾਂ। ਬਰਫ਼ ਵਿਚ ਘਰ ਬਣਾ ਲਵਾਂ। ਲੋਹੇ ਦਾ ਭੋਜਨ ਕਰਾਂ, ਲੋਹਾ ਖਾ ਕੇ ਪਚਾ ਲਵਾਂ। ਸਾਰੇ ਦੁਖਾਂ ਨੂੰ ਪਾਣੀ ਵਾਂਗੂੰ ਪੀ ਜਾਵਾਂ, ਸਾਰੀ ਧਰਤੀ ਨੂੰ ਆਪਣੀ ਆਵਾਜ਼ ਨਾਲ ਚਲਾਵਾਂ। ਤਕੜੀ ਤੇ ਛਾਬੇ ਵਿਚ ਪਾ ਕੇ ਆਕਾਸ਼ ਤੋਲ ਦੇਵਾਂ। ਪਿੱਛੇ ਚਾਰ ਮਾਸੇ ਦਾ ਵੱਟਾ ਪਾ ਕੇ ਸਾਵਾਂ ਤੋਲ ਦਿਆਂ। ਮੈਂ ਇੰਨਾ ਫੈਲ ਜਾਵਾਂ ਕਿ ਕਿਤੇ ਸਮਾ ਨਾ ਸਕਾਂ। ਸਾਰਿਆਂ ਨੂੰ ਮਨ ਮਰਜ਼ੀ ਅਨੁਸਾਰ ਆਪਣੇ ਹੁਕਮ ਅਨੁਸਾਰ ਚਲਾਵਾਂ। ਮੇਰੇ ਮਨ ਵਿਚ ਇੰਨ੍ਹਾ ਬਲ ਹੋਵੇ ਜਿਵੇਂ ਚਾਹਾਂ ਆਪ ਕਰਾਂ ਜਾਂ ਮੈਂ ਦੂਜਿਆਂ ਪਾਸੋਂ ਕਰਵਾ ਦੇਵਾਂ। ਫਿਰ ਵੀ ਇਹ ਸਾਰੀਆਂ ਸ਼ਕਤੀਆਂ ਤੁੱਛ ਹਨ, ਨਾਸਵਾਨ ਹਨ। ਇਨ੍ਹਾਂ ਦੇ ਆਸਰੇ ਬਣੀ ਇੱਜ਼ਤ, ਸਥਿਰ ਇੱਜ਼ਤ ਨਹੀਂ ਆਖੀ ਜਾ ਸਕਦੀ। ਉਸ ਮਾਲਕ ਦੀਆਂ ਦਾਤਾਂ ਬਹੁਤ ਵੱਡੀਆਂ ਹਨ ਕਿਉਂਕਿ ਉਹ ਦਾਤਾ ਬਹੁਤ ਵੱਡਾ ਹੈ, ਉਹ ਰਜ਼ਾ ਵਿਚ ਦਾਤਾਂ ਦੇਈ ਜਾਂਦਾ ਹੈ। ਸਤਿਗੁਰੂ ਫ਼ਰਮਾਉਂਦੇ ਹਨ ਕਿ ਜਿਸ ਉੱਤੇ ਪਰਮਾਤਮਾ ਕਿਰਪਾ ਕਰਦਾ ਹੈ, ਉਸ ਨੂੰ ਸੱਚੇ ਨਾਮ ਵਿਚ ਜੋੜ ਕੇ ਸਦਾ ਥਿਰ ਰਹਿਣ ਵਾਲੀ ਵਡਿਆਈ ਦੇਂਦਾ ਹੈ।

**ਪਹਿਰਾ ਅਗਨਿ ਹਿਵੈ ਘਰੁ ਬਾਧਾ, ਭੋਜਨੁ ਸਾਰੁ ਕਰਾਈ॥**
**ਸਗਲੇ ਦੂਖ, ਪਾਣੀ ਕਰਿ ਪੀਵਾਂ ਧਰਤੀ ਹਾਕ ਚਲਾਈ॥**
**ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥**
**ਏਵਡ ਵਧਾ, ਮਾਵਾ ਨਾਹੀ, ਸਭਸੈ ਨਥਿ ਚਲਾਈ॥**
**ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖ ਕਰਾਈ॥**
**ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥**
**ਨਾਨਕ ਨਦਰਿ ਕਰੇ ਜਿਸੁ ਊਪਰਿ ਸਚਿ ਨਾਮਿ ਵਡਿਆਈ॥**

(ਸਲੋਕ ਮਹਲਾ ੧, ਪੰਨਾ ੧੪੭)

ਜੇ ਮਾਨ ਮਿਲੇ ਤਾਂ ਮਨੁੱਖ ਨੂੰ ਅਭਿਮਾਨ ਨਾ ਹੋਵੇ। ਕਿਹੜੀ ਜੁਗਤ ਵਰਤੀ ਜਾਏ ਕਿ ਸਿਰਫ਼ ਮਾਨ ਹੋਵੇ, ਅਭਿਮਾਨ ਨਾ ਹੋਵੇ। ਜੇ ਤਾਣ ਆਪਣਾ ਹੈ, ਬਲ ਅਪਣਾ ਹੈ, ਗੁਣ ਤੇ ਸਿਆਣਪ ਆਪਣੀ ਹੈ, ਫਿਰ ਤਾਂ ਅਭਿਮਾਨ ਜ਼ਰੂਰੀ ਹੋਵੇਗਾ। ਜਿਨ੍ਹਾਂ ਨੇ ਤਾਣ ਆਪਣਾ ਸਮਝਿਆ ਹੈ, ਉਹ ਬੜੇ ਵੱਡੇ-ਵੱਡੇ ਜੋਗੀ, ਜਤੀ ਤੇ ਬ੍ਰਹਮਚਾਰੀ ਹੋ ਗੁਜ਼ਰੇ ਹਨ। ਵੱਡੇ-ਵੱਡੇ ਛਤ੍ਰਧਾਰੀ ਰਾਜੇ ਹੋ ਗੁਜ਼ਰੇ ਹਨ। ਜਿਨ੍ਹਾਂ ਦੇ ਅੰਦਰ ਆਪਣੇ ਤਾਣ ਦਾ ਗੁਮਾਨ ਸੀ, ਉਹ ਮਿੱਟੀ ਤੋਂ ਪੈਦਾ ਹੋ ਕੇ ਅੰਤ ਮਿੱਟੀ ਵਿਚ ਹੀ ਮਿਲ ਗਏ ਹਨ।

ਗੁਰੂ ਗੋਬਿੰਦ ਸਿੰਘ ਜੀ ਦਾ ਸ੍ਵੈਯਾ ਹੈ :—

ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ
ਛਤ੍ਰ ਹੀ ਕੀ ਛਾਇਆ ਕਈ ਕੋਸ ਲੋ ਚਲਤ ਹੈ।
ਬਡੇ ਬਡੇ ਰਾਜਨ ਕੇ ਦਾਬਤ ਫਿਰਤਿ ਦੇਸ
ਬਡੇ ਬਡੇ ਭੂਪਨ ਕੇ ਦ੍ਰਪ ਕੋ ਦਲਤੁ ਹੈ।
ਮਾਨ ਸੇ ਮਹੀਪ ਦਿਲੀਪ ਕੇ ਸੇ ਛਤ੍ਰਧਾਰੀ
ਬਡ ਅਭਿਮਾਨ ਭੁਜ ਦੰਡ ਕੋ ਕਰਤ ਹੈ।
ਦਾਗ ਸੇ ਦਿਲੀਸਰ ਦ੍ਰਜੋਧਨ ਕੇ ਸੇ ਮਾਨ ਧਾਰੀ
ਭੋਗ ਭੋਗ ਭੂਮਿ ਅੰਤ ਭੂਮਿ ਮੇ ਮਿਲਤ ਹੈ।

(ਅਕਾਲ ਉਸਤਤਿ)

ਭਗਤ ਨਾਮਦੇਵ ਜੀ ਬੜਾ ਸੁੰਦਰ ਫ਼ਰਮਾਉਂਦੇ ਹਨ ਕਿ ਜਿਨ੍ਹਾਂ ਨੇ ਆਪਣੇ ਬਲ ਦੇ ਆਸਰੇ, ਅਪਣੇ ਧਨ ਦੇ ਆਸਰੇ ਆਪਣੀ ਇੱਜ਼ਤ ਸਮਝੀ ਸੀ। ਸਭ ਕੁਝ ਕੋਲ ਹੁੰਦਿਆਂ ਉਨ੍ਹਾਂ ਬੰਦਿਆਂ ਦੀ ਸਭ ਤੋਂ ਜ਼ਿਆਦਾ ਬੇਇੱਜ਼ਤੀ ਹੋਈ ਸੀ। ਇਕ ਬੰਦਾ ਪ੍ਰਦੇਸੀ ਹੋਵੇ, ਗ਼ਰੀਬ ਤੇ ਕੰਗਾਲ ਭਿਖਾਰੀ ਹੋਵੇ, ਉਸਦਾ ਕੋਈ ਸੱਸਕਾਰ ਕਰਨ ਵਾਲਾ ਨਾ ਹੋਵੇ, ਕਾਂ ਕੁੱਤੇ ਗਿਰਝਾਂ ਉਸਦਾ ਮਾਸ ਖਾ ਜਾਣ ਤਾਂ ਕੋਈ ਗਿਲ੍ਹਾ ਨਹੀਂ ਪਰ ਅਜਿਹਾ ਅੱਜ ਤੱਕ ਕਿਤੇ ਕੋਈ ਵੇਖਿਆ ਨਹੀਂ। ਕੰਗਾਲ ਤੋਂ ਕੰਗਾਲ ਬੰਦਾ ਵੀ ਮਰ ਜਾਏ ਤਾਂ ਲੋਕ ਜਾਂ ਸੱਸਕਾਰ ਕਰ ਦੇਂਦੇ ਹਨ ਜਾਂ ਦਫ਼ਨ ਕਰ ਦੇਂਦੇ ਹਨ। ਪਰ ਅਜਿਹੇ ਹੰਕਾਰੀ ਰਾਜੇ ਹੋ ਗੁਜ਼ਰੇ ਹਨ ਕਿ ਜਿਨ੍ਹਾਂ ਦਾ ਸੱਸਕਾਰ ਨਹੀਂ ਹੋਇਆ। ਕੋਈ ਸੱਸਕਾਰ ਕਰਨ ਵਾਲਾ ਨਹੀਂ ਬਚਿਆ। ਉਨ੍ਹਾਂ ਦਾ ਮਾਸ ਗਿਰਝਾਂ ਨੇ ਹੀ ਖਾਧਾ ਸੀ।

ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥
ਬਾਰਹ ਜੋਜਨੁ ਛਤ੍ਰ ਚਲੈ ਥਾ, ਦੇਹੀ ਗਿਰਝਨ ਖਾਈ॥
ਸਰਬ ਸੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥
ਕਹਾਂ ਭਇਓ ਦਰਿ ਬਾਂਧੇ ਹਾਥੀ, ਖਿਨ ਮਹਿ ਭਈ ਪਰਾਈ॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥
ਕ੍ਰਿਪਾ ਕਰੀ ਜਨ ਅਪੁਨੇ ਊਪਰਿ ਨਾਮਦੇਉ ਹਰਿ ਗੁਨ ਗਾਏ॥

(ਧਨਾਸਰੀ ਨਾਮਦੇਵ, ਪੰਨਾ ੬੯੨)

ਰਾਵਣ ਜਦੋਂ ਆਪ ਰਣਭੂਮੀ ਵਿਚ ਆਇਆ ਸੀ ਤਾਂ ਉਸਦੇ ਪਰਿਵਾਰ ਦੇ ਜੋਧੇ ਅਤੇ ਰਾਕਸ਼ਸ਼ ਸੈਨਾ ਵਿਚੋਂ ਕੋਈ ਵੀ ਨਹੀਂ ਸੀ ਬਚਿਆ। ਰਾਵਣ ਨੂੰ ਇਹ ਗਿਆਨ ਹੋ ਗਿਆ ਸੀ ਕਿ ਜੇ ਪਿੱਛੇ ਬਚਿਆ ਹੀ ਕੋਈ ਨਹੀਂ ਤਾਂ ਮੇਰਾ ਸੱਸਕਾਰ ਕਿਸ ਨੇ ਕਰਨਾ ਹੈ। ਉਹ ਆਪਣਾ ਪ੍ਰਬੰਧ ਕਿਵੇਂ ਕਰਦਾ ਹੈ। ਗਿੱਦੜਾਂ ਤੇ ਇੱਲਾਂ ਨੂੰ ਕਹਿਣ ਲੱਗਾ ਹੁਣ ਤੁਸੀਂ ਹੀ ਮੇਰੇ ਭੈਣ ਭਰਾ ਹੋ। ਤੁਸੀਂ ਹੀ ਮੇਰੇ ਸਰੀਰ ਦੀ ਸੰਭਾਲ ਕਰਨੀ ਹੈ। ਤੁਸੀਂ ਮੇਰੇ ਮਾਸ ਦੇ ਟੁਕੜੇ ਖਾ ਜਾਣੇ। ਜਿਹੜੇ ਟੁਕੜੇ ਤੁਹਾਡੇ ਤੋਂ ਬਚ ਜਾਣ ਉਹ ਲੈ ਕੇ ਰਾਮ ਵੱਲ ਹੀ ਜਾਣਾ ਲੰਕਾ ਵਾਲੇ ਪਾਸੇ ਨਾ ਜਾਣਾ।

ਕੋਈ ਕਹੇ ਨਾ ਕਿ ਸੂਰਮਾ ਹਾਰ ਕੇ ਆਇਆ ਹੈ। ਇਹ ਹੰਕਾਰ ਦੀ ਇੰਤਹਾ ਹੈ।

**ਇਕ ਲਖ ਪੂਤ ਸਵਾ ਲਖ ਨਾਤੀ ॥ ਤਿਹ ਰਾਵਣ ਘਰਿ ਦੀਆ ਨਾ ਬਾਤੀ ॥**

**ਜੰਬਕੁ ਗਿਰਝਨਿ ਸੋ ਕਹਿ ਰਾਵਣ ਸੋ ਬਿਨਤੀ ਸੁਨ ਲੇਹੁ ਭਈਯੋ॥**
**ਇਤ ਤੇ ਉਤ ਦੌਰ ਫਿਰੌ ਰਣ ਮਹਿ ਅਰ ਭੂਮਿ ਅਕਾਸ਼ ਭਲੇ ਮੰਡਲਹੀਯੋ॥**
**ਚੌਂਪ ਸੌ ਜਾਇ ਲਰੋਂ ਸੀਆ ਕੇ ਹਿਤ ਚੀਤ ਹੋਇ ਮੇਰੋ ਮਾਸ ਅਘਹੀਯੋ॥**
**ਘਸੀਟਤ ਰਾਮ ਕੀ ਔਰ ਚਲੋ ਘਸੀਟਤ ਲੰਕ ਕੀ ਔਰ ਨਾ ਜਈਯੋ॥**

ਯਾਦਵਾਂ ਦੀ ਕੁਲ ਵਿਚ ਕ੍ਰਿਸ਼ਨ ਸਿਆਣੇ ਮਹਾਂਪੁਰਸ਼ ਸਨ, ਪਰ ਯਾਦਵ ਨੌਜਵਾਨ ਕ੍ਰਿਸ਼ਨ ਜੀ ਦੇ ਉਪਦੇਸ਼ਾਂ ਨੂੰ ਭੁੱਲ ਗਏ ਸਨ। ਮਾਨ ਦੇ ਅਭਿਆਨ ਵਿਚ ਰੱਬ ਹੀ ਭੁੱਲ ਗਿਆ। ਰਿਸ਼ੀ ਦੁਰਭਾਸ਼ਾ ਨੂੰ ਮਸ਼ਕਰੀ ਕਰ ਦਿੱਤੀ ਤੇ ਸਰਾਪ ਲੈ ਲਿਆ, ਜਿਸ ਨਾਲ ਸਾਰੀ ਕੁਲ ਨਸ਼ਟ ਹੋ ਗਈ। ਮਿਥਿਹਾਸ ਵਿਚ ਲਿਖਿਆ ਹੈ, ਰਿਸ਼ੀ ਨੂੰ ਇਨ੍ਹਾਂ ਨੇ ਇਕ ਯਾਦਵ ਨੌਜੁਆਨ ਪੇਸ਼ ਕੀਤਾ ਜਿਸ ਦਾ ਇਸਤਰੀ ਦਾ ਸਰੂਪ ਸੀ। ਪੇਟ ਤੇ ਬਾਟੀ ਬੰਨ੍ਹੀ ਹੋਈ ਸੀ ਤੇ ਕਿਹਾ ਰਿਸ਼ੀ ਜੀ ਸਾਡੀ ਇਸਤਰੀ ਦੇ ਘਰ ਬੇਟੀ ਪੈਦਾ ਹੋਵੇਗੀ ਕਿ ਬੇਟਾ। ਰਿਸ਼ੀ ਤਾੜ ਗਏ ਉਨ੍ਹਾਂ ਕਿਹਾ ਹੰਕਾਰ ਇਸ ਸੀਮਾ 'ਤੇ ਪਹੁੰਚ ਗਿਆ ਹੈ ਕਿ ਤੁਸੀਂ ਸਾਧੂ ਨਾਲ ਮਸ਼ਕਰੀ ਕਰ ਰਹੇ ਹੋ। ਜਾਉ ਇਸ ਦੇ ਘਰ ਉਹ ਪੈਦਾ ਹੋਵੇਗਾ ਜੋ ਤੁਹਾਡੀ ਕੁਲ ਨਸ਼ਟ ਕਰ ਦੇਵੇਗਾ। ਬਾਕੀ ਯਾਦਵ ਆਪਸ ਵਿਚ ਲੜ ਕੇ ਮਰ ਗਏ ਸਨ ਅਤੇ ਕ੍ਰਿਸ਼ਨ ਜੀ ਨੂੰ ਜਰਫੰਦਕ ਨੇ ਤੀਰ ਮਾਰਿਆ ਸੀ ਅਤੇ ਉਸ ਤੀਰ ਨਾਲ ਹੀ ਕ੍ਰਿਸ਼ਨ ਜੀ ਦਾ ਅੰਤ ਹੋਇਆ ਸੀ। ਸਰੀਰ ਉੱਥੇ ਹੀ ਪਿਆ ਰਿਹਾ ਕਿਸੇ ਨੇ ਸੱਸਕਾਰ ਨਹੀਂ ਕੀਤਾ।

ਧਨ, ਬਲ, ਸਿਆਣਪ ਆਪਣੇ ਤਾਨ ਦਾ ਅਖ਼ੀਰ ਇਹ ਹੀ ਹੈ। ਫਿਰ ਮਾਨ-ਸਨਮਾਨ ਇੱਜ਼ਤ ਪਤ ਕੀ ਹੈ? ਜਿਸ ਇੱਜ਼ਤ ਨੂੰ ਕਦੀ ਕੋਈ ਖ਼ਤਰਾ ਨਾ ਹੋਵੇ ਉਹ ਇੱਜ਼ਤ ਕਿਹੜੀ ਹੈ? ਗੁਰੂ ਅੰਗਦ ਦੇਵ ਜੀ ਫ਼ਰਮਾਉਂਦੇ ਹਨ :—

ਇੱਜ਼ਤ ਹੋਵੇ ਅਗਨੀ ਵਰਗੀ ਤੇ ਪਾਲੇ ਦਾ ਕੀ ਡਰ ਹੈ?

ਪਤਿ ਹੋਵੇ ਸੂਰਜ ਵਰਗੀ ਤੇ ਰਾਤ ਤੋਂ ਕੀ ਖ਼ਤਰਾ ਹੈ?

ਮਾਨ ਹੋਵੇ ਚੰਦ ਵਰਗਾ ਹਨੇਰਾ ਕੀ ਵਿਗਾੜ ਸਕਦਾ ਹੈ?

ਸਨਮਾਨ ਹੋਵੇ ਹਵਾ ਪਾਣੀ ਵਰਗਾ ਤਾਂ ਜਾਤ ਪਾਤ ਸ਼ੂਦਰਾਂ ਤੋਂ ਕੀ ਡਰ ਹੈ?

ਇੱਜ਼ਤ ਹੋਵੇ ਧਰਤੀ ਵਰਗੀ ਚੀਜ਼ਾਂ ਉਤੋਂ ਸੁਟੀਏ ਤਾਂ ਧਰਤੀ ਦਾ ਕੀ ਵਿਗੜੇਗਾ?

ਪਤਿ ਦਾ ਰਾਖਾ ਤੇ ਦਾਤਾ ਅਕਾਲ ਪੁਰਖ ਹੋਵੇ ਤਾਂ ਕੀ ਡਰ ਹੈ?

ਅਕਾਲ ਪੁਰਖ ਦੀ ਬਖ਼ਸ਼ੀ ਇੱਜ਼ਤ ਸਨਮਾਨ ਦੇ ਮਗਰ ਸ਼ੁਕਰਾਨਾ ਤਾਂ ਹੁੰਦਾ ਹੈ, ਅਭਿਮਾਨ ਨਹੀਂ ਹੁੰਦਾ।

**ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤ,**
**ਚੰਦ ਅਨੇਰਾ ਕਿ ਕਰੇ, ਪਉਣ ਪਾਣੀ ਕਿਆ ਜਾਤਿ॥**

ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ॥
ਨਾਨਕ ਤਾਂ ਪਤਿ ਜਾਣੀਐ ਜਾ ਪਤਿ ਰਾਖੈ ਸੋਇ॥
(ਮਹਲਾ ੨, ਪੰਨਾ ੧੪੯)

ਅਕਾਲ ਪੁਰਖ ਨੇ ਗੁਰ-ਵਿਅਕਤੀਆਂ ਨੂੰ ਇੱਜ਼ਤ ਬਖ਼ਸ਼ੀ ਸੀ। ਬੇਸ਼ੱਕ ਜਗਤ ਦੇ ਕੁਝ ਬੰਦਿਆਂ ਨੇ ਚਾਹਿਆ ਸੀ ਕਿ ਅਸੀਂ ਗੁਰੂਆਂ ਦਾ ਅਪਮਾਨ ਕਰਨਾ ਹੈ ਪਰ ਉਹ ਸਫ਼ਲ ਨਹੀਂ ਹੋ ਸਕੇ। ਮਲਕ ਭਾਗੋ ਦਾ ਗੁਰੂ ਨਾਨਕ ਸਾਹਿਬ ਨੂੰ ਕੁਰਾਹੀਆ ਕਹਿਣਾ, ਜੀਵਨ ਹਾਜੀ ਦਾ ਗੁਰੂ ਨਾਨਕ ਦੇਵ ਜੀ ਨੂੰ ਮੱਕੇ ਵਿਚ ਲੱਤ ਮਾਰਨਾ ਤੇ ਲੱਤੋਂ ਫੜ ਕੇ ਘਸੀਟਣਾ, ਜੋਗੀਆਂ ਦਾ ਅਚਲ ਵਟਾਲੇ ਵਿਚ ਗੁਰੂ ਨਾਨਕ ਦੇਵ ਜੀ ਨੂੰ ਨੀਚਾ ਵਿਖਾਉਣ ਦਾ ਜਤਨ। ਗੁਰੂ ਅੰਗਦ ਦੇਵ ਜੀ 'ਤੇ ਹਮਾਯੂੰ (ਬਾਦਸ਼ਾਹ) ਦਾ ਤਲਵਾਰ ਕੱਢਣਾ। ਗੁਰੂ ਅਮਰਦਾਸ ਜੀ ਨੂੰ ਦਾਤੂ ਦਾ ਲੱਤ ਪ੍ਰਹਾਰ ਕਰਨਾ। ਗੁਰੂ ਰਾਮਦਾਸ ਜੀ ਦੀ ਨਿੰਦਾ, ਗੁਰੂ ਅਰਜਨ ਦੇਵ ਜੀ 'ਤੇ ਜਹਾਂਗੀਰ ਬਾਦਸ਼ਾਹ ਤੇ ਉਸਦੇ ਸਹਿਯੋਗੀਆਂ ਦੇ ਜ਼ੁਲਮ ਸਤਿਗੁਰਾਂ ਦੀ ਇੱਜ਼ਤ ਵਿਚ ਕੋਈ ਫ਼ਰਕ ਨਹੀਂ ਪਾ ਸਕੇ।

ਗੁਰੂ ਹਰਿਗੋਬਿੰਦ ਸਾਹਿਬ 'ਤੇ ਕਈ ਤਰ੍ਹਾਂ ਦੇ ਦੂਸ਼ਣ ਲਗਾ ਕੇ ਜਤਨ ਕੀਤਾ ਗਿਆ ਕਿ ਇਨ੍ਹਾਂ ਦੀ ਇੱਜ਼ਤ ਖ਼ਤਰੇ ਵਿਚ ਪੈ ਜਾਵੇ ਪਰ ਉਹ ਇੱਜ਼ਤ ਪਹਿਲੇ ਨਾਲੋਂ ਵੀ ਜ਼ਿਆਦਾ ਵਧੀ ਸੀ।

ਗੁਰੂ ਤੇਗ਼ ਬਹਾਦਰ ਸਾਹਿਬ ਦੀ ਇੱਜ਼ਤ ਵੇਖੋ, ਦਰਯੋਧਨ ਵਰਗਿਆਂ ਦਾ ਸੱਸਕਾਰ ਕਰਨ ਵਾਲਾ ਕੋਈ ਨਹੀਂ ਸੀ ਬਚਿਆ ਪਰ ਸਤਿਗੁਰਾਂ ਦੇ ਸਿਰ ਦਾ ਸੱਸਕਾਰ ਅਨੰਦਪੁਰ ਸਾਹਿਬ ਅਤੇ ਧੜ ਦਾ ਸੱਸਕਾਰ ਦਿੱਲੀ ਵਿਚ ਸਤਿਗੁਰੂ ਦੇ ਪਿਆਰੇ ਲੱਖੀ ਸ਼ਾਹ ਤੇ ਉਸਦੇ ਸਾਥੀਆਂ ਨੇ ਕੀਤਾ ਸੀ।

ਸਤਿਗੁਰੂ ਜੀ ਦੇ ਵੱਡੇ ਸਾਹਿਬਜ਼ਾਦਿਆਂ ਦਾ ਸਸਕਾਰ ਭਾਈ ਰਾਮ ਸਿੰਘ ਤੇ ਤ੍ਰਿਲੋਕ ਸਿੰਘ ਨੇ ਚਮਕੌਰ ਵਿਚ ਕੀਤਾ ਸੀ ਅਤੇ ਮਾਤਾ ਗੁਜ਼ਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦਾ ਸੱਸਕਾਰ ਟੋਡਰ ਮੱਲ ਨੇ ਸਰਹੰਦ ਵਿਚ ਕੀਤਾ ਸੀ। ਇਸ ਸੇਵਾ ਦੇ ਇਵਜ਼ ਵਿਚ ਉਸ ਨੂੰ ਵਜ਼ੀਰ ਖ਼ਾਂ ਨੂੰ ਚੋਖੀ ਰਕਮ ਵੀ ਤਾਰਨੀ ਪਈ ਸੀ।

ਗੁਰੂ ਗੋਬਿੰਦ ਸਿੰਘ ਜੀ ਦੀ ਇੱਜ਼ਤ ਨੂੰ ਖ਼ਤਰੇ ਵਿਚ ਪਾਉਣ ਲਈ ਕਿੰਨੇ ਜਤਨ ਹੋਏ ਸਨ। ਮੋਢੀਆਂ ਵਿਚੋਂ ਸਮੇਂ ਦਾ ਬਾਦਸ਼ਾਹ ਔਰੰਗਜ਼ੇਬ, ਨਵਾਬ ਵਜ਼ੀਰ ਖ਼ਾਂ ਤੇ ਪਹਾੜੀ ਰਾਜੇ ਇਹ ਸਭ ਜਤਨਸ਼ੀਲ ਸਨ। ਪਰ ਜਿਸ ਸਤਿਗੁਰੂ ਨੇ ਸਾਰੇ ਜਗਤ ਦਾ ਭਲਾ ਕੀਤਾ ਹੈ ਅਤੇ ਗੁਰੂ ਸਰਬੱਤ ਦਾ ਭਲਾ ਲੋਚਦਾ ਹੈ, ਉਸਦਾ ਬੁਰਾ ਕਿਵੇਂ ਹੋ ਸਕਦਾ ਹੈ। ਗੁਰਬਾਣੀ ਵਿਚ ਲਿਖਿਆ ਹੈ :—

ਸਤਿਗੁਰੁ ਦਾਤਾ ਦਇਆਲੁ ਹੈ ਜਿਸਨੋ ਦਇਆ ਸਦਾ ਹੋਇ॥
ਸਤਿਗੁਰ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮ ਇਕੁ ਸੋਇ॥
ਨਿਰਵੈਰਾਂ ਨਾਲਿ ਜਿ ਵੈਰ ਚਲਾਇਦੇ ਤਿਨ ਵਿਚਹੁ ਤਿਸਟਿਆ ਨਾ ਕੋਇ॥
ਸਤਿਗੁਰ ਸਭਨਾ ਦਾ ਭਲਾ ਮਨਾਇਦਾ ਤਿਸਦਾ ਬੁਰਾ ਕਿਉ ਹੋਇ॥

ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ॥
ਨਾਨਕ ਕਰਤਾ ਸਭ ਕਿਛੁ ਜਾਣਦਾ ਜਿਦੂ ਕਿਛੁ ਗੁਝਨਾ ਨ ਹੋਇ॥

(ਮਹਲਾ ੪, ਪੰਨਾ ੩੦੨)

ਜਗਤ ਵਿਚ ਮਨੁੱਖ ਦਾ ਸਨਮਾਨ ਹੋਣਾ ਚਾਹੀਦਾ ਹੈ। ਇੱਜ਼ਤ ਚਾਹੀਦੀ ਹੈ। ਇਸਦੀ ਪ੍ਰਸਿੱਧੀ ਚਾਹੀਦੀ ਹੈ। ਇਸ ਇੱਜ਼ਤ ਵਾਸਤੇ ਬਾਣੀ ਵਿਚ ਲਿਖਿਆ ਹੈ ਕਿ ਹੇ ਦਾਤਾ, ਮੈਂ ਤੇਰੇ ਦਰ ਤੋਂ ਮਾਣ ਮੰਗਦਾ ਹਾਂ, ਤਾਣ ਮੰਗਦਾ ਹਾਂ। ਮੈਨੂੰ ਧਨ ਦੇਵੋ, ਪੁੱਤਰ ਦੇਵੋ, ਇਹ ਸਭ ਕੁਝ ਮੰਗਦਾ ਹਾਂ।

ਜਨ ਕੋ ਪ੍ਰਭੁ ਸੰਗੇ ਅਸਨੇਹੁ॥
ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ॥
ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤੁ ਦੇਹ॥
ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ॥
ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ॥

(ਕਾਨੜਾ ਮਹਲਾ ੫, ਪੰਨਾ ੧੩੦੯)

ਗੁਰੂ ਅਰਜਨ ਦੇਵ ਜੀ ਜਿਸ ਮਨ ਬਾਰੇ ਕਹਿੰਦੇ ਹਨ ਹੇ ਪਰਮਾਤਮਾ! ਤੂੰ ਮੈਨੂੰ ਮਾਨ ਦੇ। ਕਬੀਰ ਸਾਹਿਬ ਕਹਿੰਦੇ ਹਨ ਮਾਨ ਛੱਡ ਦੇ ਨਹੀਂ ਤਾਂ ਮਾਇਆ ਦਾ ਤਿਆਗ ਵੀ ਵਿਅਰਥ ਸਿੱਧ ਹੋਵੇਗਾ। ਇਹ ਮਾਨ ਤਾਂ ਵੱਡੇ-ਵੱਡੇ ਰਿਸ਼ੀ ਮੁਨੀਆਂ ਨੂੰ ਤਬਾਹ ਕਰ ਗਿਆ ਹੈ, ਮਾਨ ਤਾਂ ਸਭ ਨੂੰ ਖਾ ਜਾਂਦਾ ਹੈ।

ਕਬੀਰ ਮਾਇਆ ਤਜੀ ਤ ਕਿਆ ਭਇਆ
ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ ਮਾਨ ਸਭੈ ਕਉ ਖਾਇ॥ ੧੫੬॥

(ਪੰਨਾ ੧੩੭੨)

ਮਾਇਆ ਦੇ ਤਿਆਗ ਤੋਂ ਬਾਅਦ ਸਾਧੂ ਤਿਆਗੀ ਜੀ ਮਹਾਰਾਜ ਬਣ ਜਾਂਦਾ ਹੈ। ਤਿਆਗ ਨਾਲ ਵੀ ਮਹਾਰਾਜ ਜੁੜਦਾ ਹੈ। ਤਿਆਗੀ ਦੀ ਇੱਜ਼ਤ ਹੈ। ਜਿੰਨਾ ਜ਼ਿਆਦਾ ਤਿਆਗ ਕੀਤਾ ਹੈ, ਉੱਨੀ ਹੀ ਜ਼ਿਆਦਾ ਇੱਜ਼ਤ ਹੈ। ਫਿਰ ਇਸ ਇੱਜ਼ਤ ਦੇ ਪਿੱਛੇ, ਇਸ ਮਾਨ ਦੇ ਪਿੱਛੇ ਅਭਿਮਾਨ ਖੜ੍ਹਾ ਹੁੰਦਾ ਹੈ ਕਿ ਮੈਂ ਏਨਾ ਤਿਆਗ ਕੀਤਾ ਹੈ ਇਸ ਲਈ ਮੇਰੀ ਏਨੀ ਇੱਜ਼ਤ ਹੈ। ਇਹ ਅਭਿਮਾਨ ਸਭ ਨੂੰ ਖਾ ਜਾਂਦਾ ਹੈ।

ਸਤਿਗੁਰੂ ਇਸ ਅਭਿਮਾਨ ਦੀ ਜੜ੍ਹ ਕੱਟ ਦੇਂਦੇ ਹਨ। ਉਹ ਕਹਿੰਦੇ ਹਨ ਮੇਰੀ ਇੱਜ਼ਤ ਹੈ ਪਰ ਇਹ ਮਾਨ ਮੇਰਾ ਨਹੀਂ ਇਹ ਤੇਰਾ ਹੈ। ਮੈਂ ਤੇਰੇ ਪਾਸੋਂ ਮੰਗ ਕੇ ਲਿਆ ਹੈ। ਮੇਰਾ ਮਾਣ, ਮੇਰਾ ਤਾਣ ਤੂੰ ਹੀ ਹੈਂ। ਮੈਂ ਤਾਂ ਨਿੱਤ ਅਰਦਾਸਾਂ ਕਰਦਾ ਹਾਂ ਕਿ ਤੇਰੇ ਬਿਨਾਂ ਮੇਰਾ ਹੋਰ ਕੋਈ ਥਾਂ ਨਹੀਂ, ਮੇਰਾ ਦੁੱਖ ਸੁਖ ਤੇਰੇ ਪਾਸ ਹੀ ਹੈ।

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂੰ ਸਾਹਿਬ ਗੁਣੀ ਨਿਧਾਨਾ॥
ਤੁਮਰੀ ਮਹਿਮਾ ਬਰਨਿ ਨ ਸਾਕਉ ਤੂ ਠਾਕੁਰ ਊਚ ਭਗਵਾਨਾ॥

ਮੈ ਹਰਿ ਹਰਿ ਨਾਮੁ ਧਰ ਸੋਈ॥
ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ॥
ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥

(ਸੂਹੀ ਮਹਲਾ ੪, ਪੰਨਾ ੭੩੫)

ਮਾਨ ਅਭਿਮਾਨ ਹੋਵੇਗਾ ਤਾਂ ਮਨੁੱਖ ਨੂੰ ਲੈ ਡੁਬੇਗਾ। ਦਾਤਾਂ ਦਾ ਮਾਨ ਹੋਵੇਗਾ ਤਾਂ ਮਨੁੱਖ ਜ਼ਰੂਰ ਡੁੱਬੇਗਾ। ਪਦਾਰਥ ਦਾ ਮਾਨ ਹੋਵੇਗਾ ਤਾਂ ਮਨੁੱਖ ਡੁੱਬੇਗਾ ਪਰ ਪਰਮਾਤਮਾ ਦਾ ਮਾਨ ਹੋਵੇਗਾ ਤਾਂ ਮਨੁੱਖ ਤਰੇਗਾ।

ਸਤਿਗੁਰੂ ਫ਼ਰਮਾਉਂਦੇ ਹਨ ਕਿ ਹੇ ਕਰਤੇ, ਤੂੰ ਮੇਰਾ ਫ਼ਖ਼ਰ ਹੈ, ਮਾਣ ਹੈਂ ਤੂੰ ਮੇਰੇ ਲਈ ਬਹੁਤ ਵੱਡਾ ਮਾਣ ਹੈਂ ਭਾਵ ਇਹ ਕਿ ਮੇਰੀ ਇੱਜ਼ਤ ਦਾ ਰਖਵਾਲਾ ਤੂੰ ਹੈਂ, ਤੂੰ ਹੀ ਮੇਰੀ ਇੱਜ਼ਤ ਮਾਨ-ਸਨਮਾਨ ਹੈ। ਪਦਾਰਥ ਮੇਰੀ ਵਰਤਨ ਹਨ, ਮਾਨ ਨਹੀਂ। ਮਾਨ ਮੇਰਾ ਤੂੰ ਹੈਂ। ਤੁਹਾਡੇ ਬਲ ਨਾਲ, ਤਾਕਤ ਨਾਲ ਮੈਂ ਸੁਖ ਵਿਚ ਵੱਸਦਾ ਹਾਂ। ਮੇਰੇ ਮੱਥੇ ਉੱਤੇ ਆਪ ਦਾ ਥਿਰ ਰਹਿਣ ਵਾਲਾ ਸ਼ਬਦ ਰੂਪੀ ਨਿਸ਼ਾਨ ਹੈ। ਮੇਰੇ ਕੋਲ ਸਤਿਗੁਰੂ ਦਾ ਸ਼ਬਦ ਰੂਪੀ ਨਿਸ਼ਾਨ ਹੈ ਕਿ ਮੈਂ ਪਰਮਾਤਮਾ ਦਾ ਹਾਂ ਤੇ ਪਰਮਾਤਮਾ ਮੇਰਾ ਹੈ। ਅਜਿਹਾ ਮਾਨ ਤਾਂ ਹਰ ਮਨੁੱਖ ਪਾਸ ਚਾਹੀਦਾ ਹੈ। ਇਹ ਮਾਨ ਪਰਮਾਤਮਾ ਦੀ ਹਜ਼ੂਰੀ ਤੱਕ ਨਿਭਦਾ ਹੈ। ਇਸ ਬਿਨਾਂ ਕੋਈ ਜੀਵਨ ਸਫ਼ਲ ਨਹੀਂ ਹੁੰਦਾ।

ਤੂੰ ਮੇਰਾ ਬਹੁ ਮਾਣ ਕਰਤੇ ਤੂ ਮੇਰਾ ਬਹੁ ਮਾਣੁ॥
ਜੋਰਿ ਤੁਮਾਰੈ ਸੁਖਿ ਵਸਾਂ ਸਚੁ ਸਬਦੁ ਨੀਸਾਣੁ॥

(ਗਉੜੀ ਮਹਲਾ ੫, ਪੰਨਾ ੨੧੭)

ਤੇਰਾ ਮਾਣੁ ਤਾਣੁ ਪ੍ਰਭ ਤੇਰਾ॥ ਤੂ ਸਚਾ ਸਾਹਿਬੁ ਗੁਣੀ ਗਹੇਰਾ॥
ਨਾਨਕ ਦਾਸ ਕਹੈ ਬੇਨੰਤੀ, ਆਠ ਪਹਿਰ ਤੁਧ ਧਿਆਈ ਜੀਉ॥

(ਮਾਝ ਮਹਲਾ ੫, ਪੰਨਾ ੧੦੬)

ਮਾਣ ਚਾਹੀਦਾ ਹੈ ਪਰ ਨਦਰ ਵਿਹੂਣਾ ਮਾਣ ਨਾ ਹੋਵੇ।

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥
ਨਵਾਂ ਖੰਡਾਂ ਵਿਚ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤਾ ਵਾਤ ਨ ਪੁਛੈ ਕੇ॥

(ਜਪੁ)

ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ॥
ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ॥

(ਸੂਹੀ ਮਹਲਾ ੫, ਪੰਨਾ ੭੪੮)

ਸਤਿਗੁਰੂ ਦੇ ਦਰ ਘਰ ਵਿਚ ਮਾਨਯੋਗ ਵਿਅਕਤੀਆਂ ਦਾ ਸਨਮਾਨ ਹੈ। ਸਤਿਗੁਰਾਂ ਨੇ ਆਪ ਫ਼ਰਮਾਇਆ ਹੈ :—

**ਗੁਰਸਿਖੀ ਭਾਣਾ ਮੰਨਿਆ, ਗੁਰੁ ਪੂਰਾ ਪਾਰਿ ਲੰਘਾਇ॥**
**ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥**

(ਮਹਲਾ ੪)

ਫਿਰ ਫ਼ਰਮਾਇਆ ਹੈ :—

**ਗੁਰਸਿਖਾਂ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ॥**

(ਮਹਲਾ ੪, ਪੰਨਾ ੧੪੨੪)

ਗੁਰੂ ਗੋਬਿੰਦ ਸਿੰਘ ਜੀ ਸਿੰਘਾਂ ਨੂੰ ਮਾਣ ਦਿੰਦੇ ਹਨ :—

**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀ ਮੋਸੋ ਗਰੀਬ ਕਰੋਰ ਪਰੇ॥**

ਕਬੀਰ ਸਾਹਿਬ ਦਾ ਬਚਨ ਹੈ :—

**ਸੰਤਾਂ ਮਾਨਉ ਦੂਤਾਂ ਡਾਨਉ ਇਹ ਕੁਟਵਾਰੀ ਮੇਰੀ॥**

ਕਬੀਰ ਸਾਹਿਬ ਕਹਿੰਦੇ ਹਨ ਮੈਂ ਕੋਤਵਾਲ ਹਾਂ ਤੇ ਮੇਰੀ ਕੋਤਵਾਲੀ ਇਹ ਹੈ ਕਿ ਮੈਂ ਉਨ੍ਹਾਂ ਸੰਤਾਂ ਦਾ ਮਾਨ ਕਰਦਾ ਹਾਂ ਜਿਨ੍ਹਾਂ ਪਾਸ ਪਰਮਾਤਮਾ ਦਾ ਬਖ਼ਸ਼ਿਆ ਮਾਨ ਹੈ, ਤੇ ਅਭਿਮਾਨ ਕੋਈ ਨਹੀਂ। ਮੈਂ ਉਨ੍ਹਾਂ ਦੂਤਾਂ ਨੂੰ ਸਜ਼ਾ ਦਿੰਦਾ ਹਾਂ ਜਿਨ੍ਹਾਂ ਦੇ ਮਾਨ ਦੇ ਪਿੱਛੇ ਅਭਿਮਾਨ ਹੈ। ਦੂਤਾਂ ਨੂੰ ਡੰਨ ਕੀ ਹੈ? ਜੋ ਮਾਨ ਦੀ ਆਸ ਨਾਲ ਆਇਆ ਹੈ, ਉਸ ਨੂੰ ਮਾਨ ਨਾ ਮਿਲਣਾ ਇਹ ਬੜੀ ਵੱਡੀ ਸਜ਼ਾ ਹੈ।

ਜਿਨ੍ਹਾਂ ਨੇ ਪਰਮਾਤਮਾ ਤੋਂ ਮਾਨ ਪ੍ਰਾਪਤ ਕੀਤਾ ਹੈ ਉਹ ਮਨੁੱਖਾਂ ਤੋਂ ਇੱਜ਼ਤ ਦੀ ਆਸ ਕਦੀ ਨਹੀਂ ਰੱਖਦੇ। ਜਿਸਨੇ ਸੰਸਾਰ ਦੇ ਬੰਦਿਆਂ ਤੋਂ ਇੱਜ਼ਤ ਦੀ ਆਸ ਬਣਾਈ ਹੈ ਉਹ ਨਿਰਾਸ਼ ਹੀ ਹੋਏ ਹਨ।

ਇਕ ਦਿਨ ਸ਼ਿਵ ਤੇ ਪਾਰਬਤੀ ਨੰਦੀ ਬੈਲ 'ਤੇ ਸਵਾਰ ਹੋ ਕੇ ਜਾ ਰਹੇ ਸਨ। ਅਗੋਂ ਇਕ ਮਨੁੱਖ ਮਿਲ ਪਿਆ ਤੇ ਕਹਿਣ ਲੱਗਾ ਵੇਖੋ ਪਤੀ ਪਤਨੀ ਦੇ ਬਰਾਬਰ ਬੈਠੀ ਹੈ। ਪਤਨੀ ਦੇ ਮਨ ਵਿਚ ਪਤੀ ਦਾ ਆਦਰ ਚਾਹੀਦਾ ਹੈ। ਪਾਰਬਤੀ ਦੇ ਮਨ ਨੂੰ ਬੜੀ ਚੋਟ ਲੱਗੀ। ਉਹ ਤਾਂ ਸ਼ਿਵ ਦਾ ਬੜਾ ਆਦਰ ਕਰਦੀ ਸੀ, ਉਹ ਪੈਦਲ ਚੱਲਣ ਲੱਗੀ, ਪਰ ਇਕ ਹੋਰ ਮਨੁੱਖ ਮਿਲ ਪਿਆ ਉਹ ਕਹਿਣ ਲੱਗਾ, ਇਹ ਤਾਂ ਇਕ ਅਬਲਾ 'ਤੇ ਜ਼ੁਲਮ ਹੈ ਇਹ ਮਰਦ ਬੈਲ 'ਤੇ ਬੈਠਾ ਹੈ ਅਤੇ ਅਬਲਾ ਪੈਦਲ ਤੁਰੀ ਜਾ ਰਹੀ ਹੈ। ਇਹ ਗੱਲ ਸ਼ਿਵ ਲਈ ਵੀ ਅਸਹਿ ਸੀ ਕਿ ਉਹ ਪਾਰਬਤੀ 'ਤੇ ਜ਼ੁਲਮ ਕਰਦੇ ਹਨ। ਉਹ ਵੀ ਪੈਦਲ ਹੋ ਗਏ। ਫਿਰ ਇਕ ਮਨੁੱਖ ਮਿਲਿਆ ਕਹਿਣ ਲੱਗਾ ਕੀ ਬੈਲ ਅਸਵਾਰ ਨਹੀਂ ਹੋਣ ਦੇਂਦਾ ਜਾਂ ਤੁਹਾਡਾ ਦਿਮਾਗ਼ ਠੀਕ ਨਹੀਂ? ਹੱਟਾ ਕੱਟਾ ਬੈਲ ਹੈ, ਤੁਸੀਂ ਪੈਦਲ ਕਿਉਂ ਜਾ ਰਹੇ ਹੋ? ਨੰਦੀ ਜੀ ਤੋਂ ਹੁਣ ਨਾ ਰਿਹਾ ਗਿਆ। ਉਸਨੇ ਕਿਹਾ, ਭਗਵਾਨ ਜਗਤ ਖ਼ੁਸ਼ ਨਹੀਂ ਹੋਇਆ। ਹੁਣ ਤੁਸੀਂ ਮੈਨੂੰ ਚੁੱਕੋ, ਸ਼ਾਇਦ ਇੱਜ਼ਤ ਮਿਲੇ। ਜੇ ਜਗਤ ਸ਼ਿਵ ਦਾ ਵੀ ਲਿਹਾਜ਼ ਨਹੀਂ

ਕਰਦਾ ਤਾਂ ਹੋਰ ਕਿਸਨੂੰ ਬਖਸ਼ੇਗਾ। ਬੰਦੇ ਤੋਂ ਇੱਜ਼ਤ ਦੀ ਆਸ ਉਹ ਨਹੀਂ ਰੱਖਦੇ। ਪਰ ਥਾਂ-ਥਾਂ ਉਨ੍ਹਾਂ ਦਾ ਮਾਨ ਹੁੰਦਾ ਹੈ। ਜਿਨ੍ਹਾਂ ਦੇ ਅੰਦਰ ਮਾਨ ਦੀ ਆਸ ਹੈ ਉਨ੍ਹਾਂ ਦੇ ਅੰਦਰ ਯੋਗਤਾ ਦਾ ਅਭਿਮਾਨ ਵੀ ਹੈ। ਉਨ੍ਹਾਂ ਨੂੰ ਮਾਨ ਕਿਤੇ ਨਹੀਂ ਮਿਲਦਾ।

ਸੰਸਾਰ ਵਿਚ ਮਾਨ ਪਾ ਕੇ ਜਿਨ੍ਹਾਂ ਨੂੰ ਨਿਰ ਅਭਿਮਾਨ ਰਹਿਣਾ ਆ ਗਿਆ, ਉਨ੍ਹਾਂ ਨੂੰ ਹੀ ਅੰਜਨ ਮਾਹਿ ਨਿਰੰਜਨ ਦੀ ਪ੍ਰਾਪਤੀ ਹੁੰਦੀ ਹੈ।

**ਹਰਿ ਕੀ ਵਡਿਆਈ ਦੇਖਹੁ ਸੰਤਹੁ,**
**ਹਰਿ ਨਿਮਾਣਿਆ ਮਾਣੁ ਦੇਵਾਏ॥**
**ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ,**
**ਤਿਉ ਨਾਨਕ ਸਾਧ ਜਨਾ ਜਗਤੁ ਆਣਿ ਸਭੁ ਪੈਰੀ ਪਾਇ॥**

(ਸੂਹੀ ਮ: ੪, ਪੰਨਾ ੭੩੪)

**ਨਹ ਨਿੰਦਿਆ ਨਾ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥**
**ਕਾਮੁ ਕ੍ਰੋਧ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮੁ ਨਿਵਾਸਾ॥**

(ਸੋਰਠਿ ਮ: ੯, ਪੰਨਾ ੬੩੩)



# 11

# ਪ੍ਰੀਤਿ ਸੁਤ ਦਾਰਾ

ਇਕ ਸਮੁੰਦਰ ਦਾ ਡੱਡੂ ਖੂਹ ਦੇ ਕਿਨਾਰੇ ਗਿਆ ਤੇ ਖੂਹ ਦੇ ਕਿਨਾਰੇ ਖੜ੍ਹਾ ਹੋ ਕੇ ਝੁਕ ਕੇ ਖੂਹ ਵਿਚ ਇਕ ਡੱਡੂ ਨੂੰ ਵੇਖਿਆ। ਜਾਤੀ ਭਰਾ ਵੇਖ ਕੇ ਰਾਮ ਸਲਾਮ ਕਹੀ ਤੇ ਖੂਹ ਦੇ ਡੱਡੂ ਨੇ ਪੁੱਛਿਆ ਕਿ ਆਪ ਕਿਥੋਂ ਆ ਰਹੇ ਹੋ? ਦੂਸਰੇ ਡੱਡੂ ਨੇ ਕਿਹਾ ਸਮੁੰਦਰ ਤੋਂ ਆ ਰਿਹਾ ਹਾਂ। ਖੂਹ ਦੇ ਡੱਡੂ ਨੇ ਕਿਹਾ ਆ ਜਾਉ ਉੱਥੇ ਥਾਂ ਛੋਟੀ ਪੈ ਗਈ ਹੋਵੇਗੀ। ਡੱਡੂ ਬਹੁਤ ਹੋ ਗਏ ਹੋਣਗੇ। ਆ ਜਾਉ ਇੱਥੇ ਆ ਜਾਉ, ਰਲ ਮਿਲ ਕੇ ਗੁਜ਼ਾਰਾ ਕਰ ਲਵਾਂਗੇ। ਸਮੁੰਦਰੀ ਡੱਡੂ ਨੇ ਕਿਹਾ, ਨਹੀਂ ਵੀਰ, ਮੈਂ ਖੂਹ ਵਿਚ ਪੈਣ ਨਹੀਂ ਆਇਆ। ਮੈਂ ਤਾਂ ਤੈਨੂੰ ਵੀ ਕੱਢਣ ਵਾਸਤੇ ਆਇਆ ਹਾਂ ਕਿ ਤੂੰ ਵੀ ਸਮੁੰਦਰ ਵਿਚ ਚਲਾ ਜਾਏਂ। ਸਮੁੰਦਰ ਬਹੁਤ ਵੱਡਾ ਹੈ, ਉੱਥੇ ਥਾਂ ਛੋਟੀ ਨਹੀਂ ਪੈਂਦੀ। ਖੂਹ ਦੇ ਡੱਡੂ ਨੇ ਛਾਲ ਮਾਰੀ ਤੇ ਪੁੱਛਿਆ ਕਿ ਸਮੁੰਦਰ ਏਡਾ ਕੁ ਹੈ? ਬਾਹਰਲੇ ਡੱਡੂ ਨੇ ਨਾਂਹ ਵਿਚ ਸਿਰ ਹਿਲਾਇਆ ਤੇ ਕਿਹਾ ਨਹੀਂ ਬਹੁਤ ਵੱਡਾ ਹੈ। ਖੂਹ ਦਾ ਡੱਡੂ ਟਪੂਸੀਆਂ ਮਾਰ-ਮਾਰ ਕੇ ਪੁੱਛਦਾ ਸੀ ਏਡਾ ਕੁ ਹੈ? ਸਮੁੰਦਰੀ ਡੱਡੂ ਨੇ ਕਿਹਾ ਸੱਚ ਦੱਸਾਂ ਮੈਂ ਉਸਦਾ ਪਾਰਲਾ ਕਿਨਾਰਾ ਨਹੀਂ ਵੇਖਿਆ। ਮੈਂ ਦੱਸ ਨਹੀਂ ਸਕਦਾ ਕਿ ਸਮੁੰਦਰ ਕਿੱਡਾ ਵੱਡਾ ਹੈ। ਖੂਹ ਦੇ ਡੱਡੂ ਨੇ ਕਿਹਾ ਫਿਰ ਮੈਂ ਤੇਰਾ ਵਿਸ਼ਵਾਸ ਨਹੀਂ ਕਰਦਾ। ਖੂਹ ਦੇ ਪਰਲੇ ਕਿਨਾਰੇ ਤੋਂ ਪਰਾਂ ਹੋਰ ਕੁਝ ਨਹੀਂ।

ਇਹ ਡੱਡੂਆਂ ਦੀ ਕਥਾ ਨਹੀਂ। ਕੋਈ ਸਮੁੰਦਰੀ ਡੱਡੂ ਸਮੁੰਦਰ ਵਿਚੋਂ ਨਿਕਲ ਕੇ ਖੂਹ ਦੇ ਕਿਨਾਰੇ ਕਿਉਂ ਜਾਏਗਾ? ਇਹ ਮੋਹ ਅਤੇ ਪ੍ਰੇਮ ਦੀ ਕਥਾ ਹੈ। ਮੋਹ ਖੂਹ ਦਾ ਡੱਡੂ ਹੈ, ਪ੍ਰੇਮ ਸਮੁੰਦਰ ਦਾ ਡੱਡੂ ਹੈ। ਅਸਲ ਵਿਚ ਪ੍ਰੇਮ ਹੀ ਖੂਹ ਦੇ ਕਿਨਾਰੇ ਪਹੁੰਚ ਕੇ ਮੋਹ ਵਿਚ ਫਸੇ ਹੋਏ ਜੀਵ ਨੂੰ ਬਾਹਰ ਕੱਢਣ ਦਾ ਜਤਨ ਕਰਦਾ ਹੈ ਕਿ ਵੇਖ ਤੂੰ ਖੂਹ ਦਾ ਮੇਂਡਕ ਹੈ। ਆ ਤੈਨੂੰ ਪਰਮਾਤਮਾ ਰੂਪੀ ਸਮੁੰਦਰ ਦੇ ਦਰਸ਼ਨ ਕਰਾਵਾਂ। ਭਗਤ ਰਵਿਦਾਸ ਜੀ ਖੂਹ ਦੇ ਮੇਂਡਕਾਂ ਨੂੰ ਸਮਝਾਉਣ ਹਿਤ ਸ਼ਬਦ ਉਚਾਰਨ ਕਰਦੇ ਹਨ।

ਜਿਵੇਂ ਡੱਡੂਆਂ ਨਾਲ ਭਰੇ ਹੋਏ ਖੂਹ ਵਿਚ ਡੱਡੂ ਦੇਸ਼ ਜਾਂ ਬਿਦੇਸ਼—ਕਿ ਸਾਡੇ ਦੇਸ਼ ਤੋਂ ਪਾਰ ਕੋਈ ਹੋਰ ਪਰਦੇਸ ਵੀ ਹੈ--ਨਹੀਂ ਸਮਝਦੇ, ਇਸੇ ਤਰ੍ਹਾਂ ਮੇਰਾ ਮਨ ਵਿਸ਼ਿਆਂ ਵਿਚ ਚੰਗੀ ਤਰ੍ਹਾਂ ਠੱਗਿਆ ਗਿਆ ਹੈ। ਮੈਨੂੰ ਵੀ ਕੁਝ ਉਰਾਰ ਜਾਂ ਪਾਰ

ਦਾ ਪਤਾ ਨਹੀਂ ਲਗਦਾ। ਹੇ ਸਾਰੇ ਭਵਨਾਂ ਲੋਕਾਂ ਦੇ ਮਾਲਕ! ਮੈਨੂੰ ਵੀ ਇਕ ਖਿਨ ਵਾਸਤੇ ਦਰਸ਼ਨ ਦੇ ਦਿਉ। ਹੇ ਪਰਮਾਤਮਾ! ਮੇਰੀ ਮਤ ਮਲੀਨ ਹੋ ਗਈ ਹੈ, ਜਿਸ ਕਾਰਨ ਤੇਰੀ ਗਤੀ, ਤੇਰੀ ਉਹ ਹਾਲਤ ਜੋ ਸਾਡੀ ਜੀਵਾਂ ਲਈ ਨਮੂਨਾ ਹੈ, ਲਖੀ ਨਹੀਂ ਜਾਂਦੀ। ਮੇਰੇ 'ਤੇ ਕਿਰਪਾ ਕਰਕੇ ਮੈਨੂੰ ਸ਼ੁਭ ਮਤ ਦੇ ਦੇਵੋ।

ਹੇ ਪਰਮਾਤਮਾ! ਵੱਡੇ ਵੱਡੇ ਜੋਗੀ ਵੀ ਤੇਰੇ ਗੁਣਾਂ ਦਾ ਪਾਰਾਵਾਰ ਕਥਨ ਕਰਕੇ ਨਹੀਂ ਪਾ ਸਕਦੇ। ਰਵਿਦਾਸ ਜੀ ਫ਼ਰਮਾਉਂਦੇ ਹਨ ਕਿ ਉਸਦਾ ਅੰਤ ਪਾਰਾਵਾਰ ਤਾਂ ਨਾ ਖੂਹ ਦਾ ਡੱਡੂ ਪਾ ਸਕਦਾ ਹੈ, ਨਾ ਹੀ ਸਮੁੰਦਰ ਦਾ ਡੱਡੂ। ਤੂੰ ਪ੍ਰੇਮਾ ਭਗਤੀ ਵਾਸਤੇ ਉਸਦੇ ਗੁਣਾਂ ਦਾ ਨਾਮ ਉਚਾਰਨ ਕਰ।

**ਕੂਪ ਭਰਿਓ ਜੈਸੇ ਦਾਦਿਰਾ ਕਿਛ ਦੇਸ ਬਿਦੇਸ ਨਾ ਬੂਝ॥**
**ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾਪਾਰੁ ਨ ਸੂਝ॥**
**ਸਗਲ ਭਵਨ ਕੇ ਨਾਇਕਾ ਇਕ ਛਿਨ ਦਰਸ ਦਿਖਾਇ ਜੀ॥ ਰਹਾਉ॥**
**ਮਲਿਨ ਭਈ ਮਤ ਮਾਧਵਾ ਤੇਰੀ ਗਤਿ ਲਖੀ ਨਾ ਜਾਇ॥**
**ਕਰਹੁ ਕ੍ਰਿਪਾ ਭਰਮ ਚੁਕਈ ਮੈ ਸੁਮਤਿ ਦੇਹੁ ਸਮਝਾਇ॥**
**ਜੋਗੀਸੁਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ॥**
**ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥**

(ਗਉੜੀ ਰਵਿਦਾਸ ਜੀ, ਪੰਨਾ ੩੪੬)

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਨੁੱਖ ਖੂਹ ਦਾ ਡੱਡੂ ਕਿਉਂ ਬਣ ਗਿਆ ਹੈ? ਇਸਨੇ ਤਾਂ ਪ੍ਰਭੂ ਦੀ ਕੁਦਰਤ ਦੇ ਜਲਵੇ ਵੇਖਣੇ ਹਨ। ਇਹ ਮੋਹ ਦੇ ਖੂਹ ਵਿਚ ਕਿਉਂ ਡਿੱਗ ਪਿਆ ਹੈ? ਡੱਡੂ ਤਾਂ ਪੁੰਨ ਪਾਪ ਤੋਂ ਅਸੋਚ ਹਨ, ਉੱਥੇ ਬੁੱਧ ਨਹੀਂ। ਮਨੁੱਖ ਵੀ ਤ੍ਰਿਗਦ ਜੂਨਾਂ ਵਿਚ ਆ ਰਲਿਆ ਹੈ। ਡੱਡੂ ਵੀ ਖੂਹ ਦਾ ਡੱਡੂ ਤੇ ਮਨੁੱਖ ਵੀ ਖੂਹ ਦਾ ਡੱਡੂ ਹੈ। ਦੋਨਾਂ ਵਿਚ ਕੀ ਫ਼ਰਕ ਰਹਿ ਗਿਆ ਹੈ। ਇਸ ਭੁੱਲ ਦਾ ਭਗਤ ਜੀ ਜ਼ਿਕਰ ਕਰਦੇ ਹਨ ਕਿ ਦੀਵਾ ਤਾਂ ਅੰਦਰ ਹੈ। ਬੁੱਧ ਰੂਪੀ ਦੀਵਾ ਹੈ, ਪਰ ਦੀਵਾ ਮਲੀਨ ਹੋ ਗਿਆ ਹੈ। ਪ੍ਰਕਾਸ਼ ਬਾਹਰ ਨਹੀਂ ਆ ਰਿਹਾ। ਮਨੁੱਖ ਨੇ ਅਵਿੱਦਿਆ ਨਾਲ ਪਿਆਰ ਪਾਇਆ ਹੈ, ਬਿਬੇਕ ਦਾ ਦੀਵਾ ਮਲੀਨ ਹੋ ਗਿਆ ਹੈ। ਭਗਤ ਜੀ ਫ਼ਰਮਾਉਂਦੇ ਹਨ :—

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥**
**ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ॥**
**ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥ ਰਹਾਉ॥**
**ਤ੍ਰਿਗਦ ਜੋਨਿ ਅਚੇਤ, ਸੰਭਵ ਪੁੰਨ ਪਾਪ ਅਸੋਚ॥**
**ਮਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥**

(ਆਸਾ ਰਵਿਦਾਸ ਜੀ, ਪੰਨਾ ੪੮੬)

ਬਿਬੇਕ ਦਾ ਦੀਵਾ ਮਲੀਨ ਹੋਣ ਕਰਕੇ ਮਨੁੱਖ ਦੀ ਸੋਚਣੀ ਸਵਾਰਥ ਭਰੀ ਆਪਣੇ

ਪਰਿਵਾਰ ਤੱਕ ਹੀ ਸੀਮਿਤ ਰਹਿੰਦੀ ਹੈ। ਅਜਿਹਾ ਕੁਝ ਮਨੁੱਖ ਕਰਦਾ ਇਸ ਲਈ ਹੈ ਕਿ ਮੈਂ ਵੀ ਸੁਖੀ ਰਹਾਂ ਅਤੇ ਮੇਰਾ ਪਰਿਵਾਰ ਵੀ ਸੁਖੀ ਰਹੇ। ਪਰ ਕੁਦਰਤ ਦਾ ਅਟੱਲ ਨਿਯਮ ਹੈ ਕਿ ਕੁਦਰਤ ਦੀ ਵਿਸ਼ਾਲਤਾ ਨਾਲੋਂ ਟੁੱਟ ਕੇ ਸਵਾਰਥੀ ਸੌੜੀ ਸੋਚ 'ਚ ਕੋਈ ਸੁਖੀ ਨਹੀਂ ਰਹਿ ਸਕਦਾ। ਮਨੁੱਖ ਦੀ ਸੋਚ ਸੌੜੀ ਹੁੰਦੀ ਹੈ ਤਾਂ ਪ੍ਰੀਤ ਦਾ ਕੇਂਦਰ ਵੀ ਇਸਤਰੀ ਤੇ ਪੁੱਤਰ ਹੀ ਬਣ ਜਾਂਦੇ ਹਨ।

ਮਨੁੱਖ ਦੀ ਪ੍ਰੀਤ ਦਿਨ ਰਾਤ ਇਸਤਰੀ ਤੇ ਪੁੱਤਰ ਦੀਆਂ ਹੀ ਪ੍ਰਕਰਮਾ ਕਰਦੀ ਰਹਿੰਦੀ ਹੈ। ਉਹ ਇਸਤਰੀ ਪੁੱਤਰ ਨੂੰ ਇਕ ਤਰ੍ਹਾਂ ਭੂਤ ਬਣ ਕੇ ਹੀ ਚਿੰਬੜ ਜਾਂਦਾ ਹੈ। ਇਹ ਮਾਨੋ ਵਿਗਿਆਨ ਦਾ ਗੁਰ ਹੈ ਕਿ ਅਤਿ ਦੀ ਨੇੜਤਾ ਵੀ ਮਨੁੱਖ ਨੂੰ ਮਨੁੱਖ ਤੋਂ ਦੂਰ ਕਰਨ ਦਾ ਕਾਰਨ ਬਣਦੀ ਹੈ।

ਖ਼ਲੀਲ ਜ਼ਿਬਰਾਨ ਨੇ ਇਕ ਦੰਪਤੀ ਜਿਨ੍ਹਾਂ ਦਾ ਨਵਾਂ-ਨਵਾਂ ਵਿਆਹ ਹੋਇਆ ਸੀ, ਉਨ੍ਹਾਂ ਨੂੰ ਨਸੀਹਤ ਕਰਦਿਆਂ ਕਿਹਾ ਸੀ ਕਿ ਤੁਸੀਂ ਜੁੜੇ ਇੰਝ ਰਹਿਣਾ ਜਿਵੇਂ ਬਰਾਂਡੇ ਵਿਚ ਦੋ ਥੰਮ੍ਹ ਹੁੰਦੇ ਹਨ, ਉਨ੍ਹਾਂ ਦੋਹਾਂ ਨੇ ਹੀ ਇਕ ਛੱਤ ਦਾ ਭਾਰ ਚੁਕਿਆ ਹੈ ਪਰ ਦੋਹਾਂ ਦਾ ਕੁਝ ਫ਼ਾਸਲਾ ਵੀ ਹੈ। ਦੂਸਰੇ ਨੂੰ ਵੀ ਸਾਹ ਲੈਣ ਵਾਸਤੇ ਕੁਝ ਵਿੱਥ ਦੀ ਲੋੜ ਹੈ।

ਵਿਦਵਾਨਾਂ ਨੇ ਇੱਥੇ ਇਕ ਉਦਾਹਰਣ ਦਿੱਤੀ ਹੈ ਕਿ ਦੋ ਮਿੱਤਰ ਮਿਲ ਗਏ ਹਨ। ਦੋਵਾਂ ਨੇ ਹੱਥ ਮਿਲਾਇਆ ਹੈ। ਉਹ ਹੱਥ ਮਿਲਦਿਆਂ ਇਕ ਸਵਰਗ ਪ੍ਰਤੀਤ ਹੁੰਦਾ ਸੀ ਪਰ ਜੇਕਰ ਉਹ ਹੱਥ ਪੰਜ ਦਸ ਮਿੰਟ ਹੱਥ ਵਿਚ ਰਹੇ ਤਾਂ ਨਰਕ ਸ਼ੁਰੂ ਹੋ ਜਾਵੇਗਾ ਤੇ ਜੇ ਉਹ ਹੱਥ ਸਾਰੀ ਦਿਹਾੜੀ ਹੀ ਹੱਥ ਵਿਚ ਰਹੇ ਤਾਂ ਮਨੁੱਖ ਦੀ ਕੀ ਹਾਲਤ ਹੋਵੇਗੀ, ਉਹ ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ।

ਜੀਵਨ ਕੁਝ ਨੇੜਤਾ ਵੀ ਮੰਗਦਾ ਹੈ ਪਰ ਨਿਆਰਾਪਣ ਵੀ, ਕੁਝ ਵਿੱਥ ਵੀ। ਆਪਣਾ ਮੂੰਹ ਵੇਖਣ ਲਈ ਤੁਹਾਨੂੰ ਆਈਨਾ ਕੁਝ ਦੂਰੀ 'ਤੇ ਰੱਖਣਾ ਪਵੇਗਾ ਪਰ ਸੌੜੀ ਸੋਚਣੀ ਦੀ ਸੁਆਰਥੀ ਪ੍ਰੀਤ ਤਾਂ ਪ੍ਰੀਤ ਨਹੀਂ ਹੁੰਦੀ, ਇਕ ਤਰ੍ਹਾਂ ਦਾ ਭੂਤ ਹੁੰਦੀ ਹੈ। ਅਜਿਹੇ ਮਾਂ ਬਾਪ ਜਿਹੜੇ ਇਕ ਮਿੰਟ ਵੀ ਬੱਚੇ ਦੀ ਦੂਰੀ ਨਹੀਂ ਬਰਦਾਸ਼ਤ ਕਰਦੇ, ਹਰ ਵੇਲੇ ਪਿੱਛੇ ਹੀ ਪਿੱਛੇ ਹਨ, ਅਜਿਹੇ ਬੱਚੇ ਮਾਂ ਬਾਪ ਤੋਂ ਦੂਰ ਭੱਜਦੇ ਵੇਖੇ ਹਨ।

ਕਬੀਰ ਸਾਹਿਬ ਜੀ ਸਾਨੂੰ ਉਪਦੇਸ਼ ਦਿੰਦੇ ਹਨ ਕਿ ਜਿਵੇਂ ਸ਼ਹਿਦ ਦੀਆਂ ਮੱਖੀਆਂ ਨੇ ਸ਼ਹਿਦ ਇਕੱਠਾ ਕੀਤਾ ਸੀ, ਇਸੇ ਤਰ੍ਹਾਂ ਮੂਰਖ ਮਨੁੱਖ ਨੇ ਧਨ ਇਕੱਠਾ ਕੀਤਾ ਸੀ। ਮਰਨ ਦੀ ਦੇਰ ਸੀ, ਹੁਣ ਸਾਰੇ ਕਹਿ ਰਹੇ ਹਨ ਇਸ ਭੂਤ ਨੂੰ ਕਿਉਂ ਘਰ ਰੱਖਿਆ ਹੈ। ਦਲੀਜ਼ ਤੱਕ ਵਹੁਟੀ ਗਈ, ਅੱਗੇ ਕੁਟੰਬ ਸ਼ਮਸ਼ਾਨ ਘਾਟ ਤੱਕ ਗਿਆ। ਅੱਗੇ ਹੁਣ ਇਹ ਜੀਵ ਇਕੱਲਾ ਜਾ ਰਿਹਾ ਹੈ।

ਕਬੀਰ ਸਾਹਿਬ ਜੀ ਕਹਿੰਦੇ ਹਨ ਹੁਣ ਦੱਸ, ਤੇਰੀ ਪ੍ਰੀਤ ਨੇ ਤੇਰਾ ਕੀ ਸੰਵਾਰਿਆ ਹੈ।

ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ॥
ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤ ਰਹਨ ਕਿਉ ਦੀਆ॥
ਦੇਹੁਰੀ ਲਉ ਬਰੀ ਨਾਰਿ ਸੰਗ ਭਈ ਆਗੈ ਸਜਨ ਸੁਹੇਲਾ॥
ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸ ਇਕੇਲਾ॥

(ਸੋਰਠਿ ਕਬੀਰ ਜੀ, ਪੰਨਾ ੬੫੪)

ਰਵਿਦਾਸ ਜੀ ਫ਼ਰਮਾਉਂਦੇ ਹਨ :—

ਘਰ ਕੀ ਨਾਰਿ ਉਰਹਿ ਤਨ ਲਾਗੀ॥
ਉਹ ਤਉ ਭੂਤੁ ਭੂਤੁ ਕਰਿ ਭਾਗੀ॥
ਕਹਿ ਰਵਿਦਾਸ ਸਭੈ ਜਗੁ ਲੁਟਿਆ॥
ਹਮ ਤਉ ਏਕ ਰਾਮ ਕਹਿ ਛੂਟਿਆ॥

(ਸੂਹੀ ਰਵਿਦਾਸ ਜੀ, ਪੰਨਾ ੭੯੪)

ਕਬੀਰ ਸਾਹਿਬ ਕੁਟੰਬ ਦੀ ਪ੍ਰੀਤ ਬਾਰੇ ਲਿਖਦੇ ਹਨ :—

ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ॥
ਮਰਤੀ ਬਾਰ ਇਕਸਰ ਦੁੱਖ ਪਾਇਆ॥
ਕੰਠ ਗਹਨ ਤਬ ਕਰਨ ਪੁਕਾਰਾ॥
ਕਹ ਕਬੀਰ ਆਗੇ ਤੇ ਨਾ ਸੰਮਾਰਾ॥

(ਸੂਹੀ ਕਬੀਰ ਜੀ, ਪੰਨਾ ੭੯੩)

ਜਿਨ੍ਹਾਂ ਮਨੁੱਖਾਂ ਨੇ ਅਕਾਲ ਪੁਰਖ ਦੀ ਪ੍ਰੀਤੀ ਛੱਡ ਕੇ ਸਿਰਫ਼ ਇਸਤਰੀ ਪੁੱਤਰ ਨਾਲ ਹੀ ਪ੍ਰੀਤੀ ਕੀਤੀ ਸੀ ਉਨ੍ਹਾਂ ਬੰਦਿਆਂ ਦਾ ਹਾਲ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਆਪ ਵੇਖਿਆ ਸੀ। ਉਹ ਬੰਦੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਵੀ ਨਾ ਸਾਂਭ ਸਕੇ। ਆਖ਼ਰ ਪਰਿਵਾਰ ਵੱਲੋਂ ਵੀ ਦੁੱਖੀ ਹੋਏ ਤੇ ਅੰਤਮ ਸਮੇਂ ਜਮਾਂ ਦੇ ਵੱਸ ਪੈ ਕੇ ਪਛਤਾਏ ਸਨ।

ਭੀਖੀ ਪਿੰਡ ਸਤਿਗੁਰੂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਗਏ ਸਨ। ਇਸ ਪਿੰਡ ਵਿਚ ਨਿਗਾਹੇ ਵਾਲੇ ਪੀਰ ਨੂੰ ਮੰਨਣ ਵਾਲੇ ਸਰਵਰੀਏ ਸਨ ਜੋ ਵੀਰਵਾਰ ਵਾਲੇ ਦਿਨ ਪੀਰ ਦਾ ਰੋਟ ਪਕਾਉਂਦੇ ਸਨ। ਭਿਰਾਈ ਨੂੰ ਸਦ ਕੇ ਦਰੂਟ ਪੜ੍ਹਾਉਂਦੇ ਸਨ।

ਸਤਿਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ :—

ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣ ਮਉਜੂਦੁ॥
ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ॥

(ਸਲੋਕ ਮਹਲਾ ੫)

ਸਤਿਗੁਰਾਂ ਨੇ ਲੋਕਾਂ ਨੂੰ ਸਮਝਾਇਆ ਸੀ ਕਿ ਦੁਆ ਅਰਦਾਸ ਵਾਸਤੇ ਕਿਸੇ ਭਰਾਈ ਨੂੰ ਸੱਦਣ ਉਡੀਕਣ ਦੀ ਲੋੜ ਨਹੀਂ। ਤੂੰ ਮਿੱਠੀਆਂ ਰੋਟੀਆਂ ਆਪ ਪਕਾ, ਥਾਲ ਵਿਚ ਪਾ, ਗੁਰੂ ਅੱਗੇ ਅਰਦਾਸ ਕਰ, ਧੰਨਵਾਦ ਕਰ ਤੇ ਖਾਹ। ਰੱਜ ਰੱਜ

ਕੇ ਉਹੀ ਖਾਂਦੇ ਹਨ ਜਿਨ੍ਹਾਂ ਗੁਰੂ ਮਨਾਇਆ ਹੈ। ਕਿਸੇ ਪੀਰ ਨੂੰ, ਭਰਾਈ ਨੂੰ ਨਹੀਂ ਮਨਾਉਣਾ।

**ਨਾਨਕ ਭੁਸਰੀਆ ਪਕਾਈਆਂ ਪਾਈਆ ਥਾਲੈ ਮਾਹਿ॥**
**ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥**

(ਸਲੋਕ ਮਹਲਾ ੫, ਪੰਨਾ ੧੦੯੬)

ਸਤਿਗੁਰਾਂ ਦੇ ਉਪਦੇਸ਼ ਸਦਕਾ ਕਾਫ਼ੀ ਸਰਵਰੀਏ ਸਿੱਖ ਸੱਜ ਗਏ। ਭੀਖੀ ਪਿੰਡ ਦਾ ਦੇਸੂ ਸਤਿਗੁਰਾਂ ਦਾ ਸਿੱਖ ਬਣਿਆ। ਉਪਦੇਸ਼ ਦਾ ਪ੍ਰਭਾਵ ਪਿਆ ਪਰ ਇਸ ਉੱਤੇ ਇਸਤਰੀ ਦੀ ਪ੍ਰੀਤੀ ਦਾ ਬੜਾ ਪ੍ਰਭਾਵ ਸੀ। ਸਤਿਗੁਰਾਂ ਨੇ ਦੇਸੂ ਨੂੰ ਪੰਜ ਤੀਰ ਦਿੱਤੇ, ਕਿਹਾ ਦੇਸੂ ਤੂੰ ਇਕ ਪੀਰ ਛੱਡਿਆ ਹੈ, ਅਸੀਂ ਤੈਨੂੰ ਇਹ ਪੰਜ ਤੀਰ ਦਿੱਤੇ ਹਨ। ਇਹ ਤੇਰੀ ਰਖਵਾਲੀ ਕਰਨਗੇ। ਸਤਿਗੁਰੂ ਅੱਗੇ ਚਲੇ ਗਏ। ਭਾਈ ਦੇਸੂ ਬੀਮਾਰ ਹੋਇਆ, ਇਸਤਰੀ ਬੜੀ ਵਹਿਮਾਂ ਭਰਮਾਂ ਵਿਚ ਫਸੀ ਹੋਈ ਸੀ। ਉਸਨੇ ਕਿਹਾ ਤੂੰ ਪੀਰ ਨੂੰ ਛੱਡਿਆ ਤਾਂ ਹੀ ਬੀਮਾਰ ਹੋਇਆ ਹੈਂ। ਭਿਰਾਈ ਨੇ ਹੋਰ ਚੁਕਣਾ ਦਿੱਤੀ ਜਿਸ ਨਾਲ ਦੇਸੂ ਦੀ ਪਤਨੀ ਨੇ ਦੇਸੂ ਦੇ ਸਾਹਮਣੇ ਹੀ ਸਤਿਗੁਰਾਂ ਦੇ ਤੀਰ ਤੋੜ ਕੇ ਚੁਲ੍ਹੇ ਵਿਚ ਜਲਾ ਦਿੱਤੇ। ਉਹ ਖ਼ਬਰ ਸਤਿਗੁਰਾਂ ਤੱਕ ਪੁੱਜੀ। ਸਤਿਗੁਰਾਂ ਕਿਹਾ ਝੂਠੇ ਮੋਹ ਵਿਚ, ਝੂਠੀ ਪ੍ਰੀਤ ਵਿਚ ਮਨੁੱਖ ਆਪਣਾ ਪਰਮਾਰਥ ਗਵਾ ਬੈਠਦਾ ਹੈ। ਕੀ ਇਹ ਪਤਨੀ ਅੰਤਿਮ ਸਮੇਂ ਇਸਦਾ ਸਾਥ ਦੇਵੇਗੀ? ਆਖ਼ਰ ਦੇਸੂ ਮਰ ਗਿਆ ਤੇ ਸਤਿਗੁਰਾਂ ਤੋਂ ਬੇਮੁੱਖ ਹੋ ਕੇ ਮਰਿਆ। ਕਬਰਾਂ ਦੀ ਪੂਜਾ ਤੋਂ ਕੀ ਆਤਮਕ ਸ਼ਾਂਤੀ ਮਿਲਣੀ ਸੀ।

ਅਜਿਹੇ ਬੰਦਿਆਂ ਨੂੰ ਉਪਦੇਸ਼ ਦਿੰਦੇ ਹੋਏ ਸਤਿਗੁਰੂ ਫ਼ਰਮਾਉਂਦੇ ਹਨ :—

**ਪ੍ਰੀਤਮ ਜਾਨਿ ਲੇਹੁ ਮਨ ਮਾਂਹੀ॥**
**ਅਪਨੇ ਸੁਖ ਸਿਉ ਹੀ ਜਗੁ ਫਾਂਧਿਉ ਕੋ ਕਾਹੂ ਕੋ ਨਾਹੀ॥ ਰਹਾਉ॥**
**ਸੁਖ ਮਹਿ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥**
**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥**
**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗਿ ਲਾਗੀ॥**
**ਜਬ ਹੀ ਹੰਸਿ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥**
**ਇਹ ਬਿਧਿ ਕੋ ਬਿਉਹਾਰ ਬਨਿਓ ਹੈ ਜਾ ਸਿਉ ਨੇਹੁ ਲਗਾਇਓ॥**
**ਅੰਤਿ ਬਾਰ ਨਾਨਕ ਬਿਨੁ ਹਰਿ ਜੀਉ ਕੋਊ ਕਾਮਿ ਨਾ ਆਇਓ॥**

(ਸੋਰਠਿ ਮਹਲਾ ੯, ਪੰਨਾ ੬੩੪)

ਸਤਿਗੁਰੂ ਫ਼ਰਮਾਉਂਦੇ ਹਨ ਕਿ ਪ੍ਰੀਤਾਂ ਵਿਚੋਂ ਭਾਰੀ ਪ੍ਰੀਤ, ਵੱਡੀ ਪ੍ਰੀਤ ਮਨ ਨੂੰ ਮੋਹ ਲੈਣ ਵਾਲੇ ਪਿਆਰੇ ਮੋਹਨ ਦੀ ਹੈ। ਹੇ ਮੇਰੇ ਮਨ! ਇਕ ਪਰਮਾਤਮਾ ਨੂੰ ਹੀ ਜਪ। ਹੋਰ ਕੁਝ ਵੀ ਤੇਰੇ ਕੰਮ ਆਉਣ ਵਾਲਾ ਨਹੀਂ। ਗੁਰੂ ਨਾਲ ਜੁੜ। ਹੇ ਮਨ! ਦੁਬਧਾ ਦੀ ਪਗਡੰਡੀ ਛੱਡ ਦੇ।

ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ॥
ਜਪਿ ਮਨ ਗੋਬਿੰਦ ਏਕੈ ਅਵਰ ਨਹੀਂ ਕੋ ਲੇਖੈ,
ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ॥

(ਸੂਹੀ ਮਹਲਾ ੫, ਪੰਨਾ ੭੪੫)

ਪ੍ਰੀਤ ਕਰਨ ਤੋਂ ਪਹਿਲਾਂ ਵੇਖ ਕਿ ਜਿਸ ਨਾਲ ਤੂੰ ਪ੍ਰੀਤ ਕਰ ਰਿਹਾ ਹੈਂ ਇਸਦੀ ਵਿੱਤ ਪਾਇਆਂ ਕਿੰਨੀ ਕੁ ਹੈ। ਕੀ ਇਹ ਅੰਤ ਸਮੇਂ ਤੇਰੇ ਨਾਲ ਜਾਵੇਗੀ?

ਸੱਚੇ ਸੁੱਚੇ ਆਤਮਿਕ ਪਿਆਰ ਤੋਂ ਸਤਿਗੁਰੂ ਨਹੀਂ ਵਰਜਦੇ। ਉਹ ਤਾਂ ਐਸੀ ਝੂਠੀ ਪ੍ਰੀਤੀ ਤੋਂ ਰੋਕਦੇ ਹਨ ਜੋ ਮਨੁੱਖ ਨੂੰ ਅੰਦਰੋਂ ਬਾਹਰੋਂ ਡਰਾਉਣਾ ਤੇ ਕਰੂਪ ਕਰ ਦੇਂਦੀ ਹੈ। ਇਕ ਮਨੁੱਖ ਦੀ ਪਤਨੀ ਉਸ ਤੋਂ ਦੋ ਸਾਲ ਵੱਡੀ ਸੀ। ਪਤਨੀ ਦੇ ਹੁੰਦਿਆਂ ਆਪਣੇ ਤੋਂ 15 ਸਾਲ ਛੋਟੀ ਵਿਆਹ ਲਿਆਇਆ। ਦੋ ਪਤਨੀਆਂ ਹੋ ਗਈਆਂ। ਦੋ ਪਤਨੀਆਂ ਉਹ ਵੀ ਕਲੇਸ਼ ਪਾਉਣ ਵਾਲੀਆਂ। ਐਸੇ ਬੰਦੇ ਨੂੰ ਕਿਸੇ ਹੋਰ ਨਰਕ ਵਿਚ ਜਾਣ ਦੀ ਲੋੜ ਨਹੀਂ। ਜਦੋਂ ਵੱਡੀ ਕੋਲ ਬੈਠੇ ਉਹ ਦਾੜ੍ਹੀ ਵਿਚੋਂ ਕਾਲੇ ਕੇਸ ਪੁੱਟ ਦੇਵੇ ਕਿ ਇਹ ਬੁੱਢਾ ਦਿੱਸੇ ਤੇ ਮੇਰਾ ਸਾਥ ਬਣਿਆ ਰਹੇ। ਜਦੋਂ ਜਵਾਨ ਕੋਲ ਬੈਠੇ ਤਾਂ ਉਹ ਚਿੱਟੇ ਕੇਸ ਪੁੱਟ ਦੇਵੇ। ਇਕ ਦਿਨ ਦਾੜ੍ਹੀ ਦਾ ਇਕ ਵੀ ਕੇਸ ਨਾ ਰਹਿ ਗਿਆ, ਨਾ ਕਾਲਾ ਨਾ ਚਿੱਟਾ। ਕਿਸੇ ਪੁੱਛਿਆ ਕਿ ਤੇਰੀ ਦਾੜ੍ਹੀ ਕਿਥੇ ਗਈ ਹੈ। ਕਹਿਣ ਲੱਗਾ ਬੀਵੀਆਂ ਦੇ ਪ੍ਰੇਮ ਦੀ ਭੇਟਾ ਚੜ੍ਹ ਗਈ ਹੈ। ਗੁਰੂ ਸਾਹਿਬ ਐਸੀ ਪ੍ਰੀਤੀ ਤੋਂ ਵਰਜਦੇ ਹਨ ਤੇ ਕਹਿੰਦੇ ਹਨ ਕਿ ਲੋਕ ਪ੍ਰਲੋਕ ਵਿਚ ਇੱਜ਼ਤ ਵਾਲੀ ਪ੍ਰੀਤੀ ਕਰ, ਸੁਤ ਦਾਰਾ ਦੀ ਪ੍ਰੀਤੀ ਦਾੜ੍ਹੀ ਪੁੱਟਣ ਵਾਲੀ ਹੋਈ ਤਾਂ ਇਨ੍ਹਾਂ ਦੇ ਹੁੰਦਿਆਂ ਕਿਸੇ ਹੋਰ ਜਮਾਂ ਦੀ ਲੋੜ ਨਹੀਂ। ਕੱਚੀ ਪ੍ਰੀਤੀ ਨੂੰ ਖ਼ਤਰਾ ਹੈ। ਪੱਕੀ ਪ੍ਰੀਤ ਵਾਲੇ ਦਾੜ੍ਹੀ ਨੂੰ ਹੱਥ ਨਹੀਂ ਪਾਉਂਦੇ।

ਤਿਸ ਸਿਉ ਨਾ ਲਾਈਐ ਹੀਤ ਜਾਕਉ ਕਿਛੁ ਨਾਹੀ ਬੀਤੁ
ਅੰਤ ਕੀ ਬਾਰ ਓਹੁ ਸੰਗਿ ਨਾ ਚਾਲੈ॥
ਮਨਿ ਤਨਿ ਤੂ ਅਰਾਧ ਹਰਿ ਕੇ ਪ੍ਰੀਤਮ ਸਾਧ ਜਾ ਕੈ ਸੰਗਿ ਤੇਰੇ ਬੰਧਨ ਛੂਟੈ॥

(ਧਨਾਸਰੀ ਮਹਲਾ ੫, ਪੰਨਾ ੬੭੮)

ਆਦਿ ਅੰਤ ਜੋ ਰਾਖਨਹਾਰੁ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ॥

(ਸੁਖਮਨੀ, ਪੰਨਾ ੨੬੭)

ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ॥
ਕਰਿ ਕਿਰਪਾ ਨਾਨਕ ਆਪਿ ਲਏ ਲਾਈ॥

(ਸੁਖਮਨੀ, ੨੬੮)

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬ੍ਰਿਤਾਂਤ ਵਿਚ ਇਕ ਸਾਖੀ ਆਉਂਦੀ ਹੈ ਕਿ ਸਿੱਖਾਂ ਨੇ ਇਕ ਦਿਨ ਰਾਗੀਆਂ ਦੀ ਸ਼ਿਕਾਇਤ ਕੀਤੀ ਕਿ ਰਾਗੀਆਂ ਨੇ ਕੱਚੀ ਬਾਣੀ ਗਾਈ ਹੈ, ਇਨ੍ਹਾਂ ਗੋਪੀ ਚੰਦ ਜੋਗੀ ਦੀ ਵਾਰ ਗਾਈ ਹੈ। ਸਤਿਗੁਰਾਂ ਕਿਹਾ ਸੀ ਕਿ ਗੋਪੀ ਚੰਦ ਦਾ ਮਹਾਨ ਤਿਆਗ ਹੈ। ਜੁਆਨੀ ਦੀ ਉਮਰ ਵਿਚ ਹਜ਼ਾਰਾਂ

ਸੁੰਦਰ ਇਸਤਰੀਆਂ ਦਾ ਮੋਹ ਤੇ ਪ੍ਰੀਤ ਤਿਆਗ ਕੇ ਸਾਧੂ ਹੋ ਜਾਣਾ ਛੋਟੀ ਗੱਲ ਨਹੀਂ। ਤੁਸੀਂ ਪਤਨੀ ਦੇ ਮੋਹ ਵਿਚ ਕਈ ਵਾਰ ਇਤਨੇ ਗ਼ਲਤਾਨ ਹੋ ਜਾਂਦੇ ਹੋ ਕਿ ਗੁਰੂ ਹੀ ਵਿਸਰ ਜਾਂਦੇ ਹੋ।

ਭੱਟਾਂ ਨੇ ਇਕ ਸਵੱਯੇ ਵਿਚ ਔਗੁਣਾਂ ਦੀ ਜੜ੍ਹ ਹੀ ਇਸਤਰੀ ਪੁੱਤਰ ਦੀ ਪ੍ਰੀਤ ਨੂੰ ਕਿਹਾ ਹੈ। ਫਿਰ ਭੱਟ ਕੀਰਤ ਮੰਗਦੇ ਹਨ ਕਿ ਹੇ ਸਤਿਗੁਰੂ ਰਾਮਦਾਸ ਜੀ, ਸਾਨੂੰ ਆਪਣੀ ਸ਼ਰਨ ਵਿਚ ਹੀ ਰੱਖੋ।

**ਹਮ ਅਵਗੁਣਿ ਭਰੇ ਏਕ ਗੁਣੁ ਨਾਹੀ॥**
**ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਹੀ॥**
**ਮਾਇਆ ਮੋਹ ਭਰਮ ਪੈ ਭੂਲੇ, ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**
**ਇਕ ਉਤਮ ਪੰਥ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥**
**ਇਕ ਅਰਦਾਸਿ ਭਾਟ ਕੀਰਤਿ ਕੀ, ਗੁਰ ਰਾਮਦਾਸ ਰਾਖਹੁ ਸਰਣਾਈ॥**

(ਭਟ ਕੀਰਤ, ਪੰਨਾ ੧੪੦੬)

ਭਾਈ ਗੁਰਦਾਸ ਜੀ ਫ਼ਰਮਾਉਂਦੇ ਹਨ ਕਿ ਵੇਖੋ ਜੀਵ ਉਹ ਪ੍ਰੀਤਾਂ ਤਾਂ ਪਾਲਦਾ ਹੈ ਜਿੱਥੇ ਦੁੱਖ ਹੀ ਦੁੱਖ ਹੈ ਅਤੇ ਕਈ ਵਾਰ ਜਾਨ ਵੀ ਦੇਣੀ ਪੈਂਦੀ ਹੈ। ਦੀਵੇ ਦੀ ਲਾਟ ਤੇ ਪਤੰਗਾ ਪ੍ਰੀਤ ਦੀ ਰੀਤ ਕਰਕੇ ਆਉਂਦਾ ਹੈ ਤੇ ਅੱਗੋਂ ਦੀਵਾ ਪਤੰਗੇ ਨੂੰ ਉਲਟ ਰੀਤ ਕਰਕੇ ਸਾੜ ਦਿੰਦਾ ਹੈ। ਭੌਰਾ ਪਿਆਰ ਦਾ ਬੱਧਾ ਕੰਵਲ ਫੁੱਲ ਪਾਸ ਆਉਂਦਾ ਹੈ ਪਰ ਕੰਵਲ ਆਪਣੀਆਂ ਪੰਖੜੀਆਂ ਵਿਚ ਉਸ ਨੂੰ ਬੰਦ ਕਰਕੇ ਮਾਰ ਦਿੰਦਾ ਹੈ। ਮਨੋ ਤਨੋ ਪੂਰਨ ਤੌਰ 'ਤੇ ਮੱਛੀ ਪਾਣੀ ਵਿਚ ਲੀਨ ਰਹਿੰਦੀ ਹੈ। ਪਰ ਫੰਧਕ ਜਦੋਂ ਜਾਲ ਪਾਉਂਦਾ ਹੈ ਤਾਂ ਪਾਣੀ ਮੱਛੀ ਦੀ ਰੱਖਿਆ ਨਹੀਂ ਕਰ ਸਕਦਾ। ਇਨ੍ਹਾਂ ਜਾਨਵਰਾਂ ਨੂੰ ਦੁਖਦਾਈ ਪ੍ਰੀਤ 'ਤੇ ਵੀ ਪ੍ਰਤੀਤੀ ਹੈ, ਮਰ ਜਾਂਦੇ ਹਨ ਪਰ ਟਲਦੇ ਨਹੀਂ। ਗੁਰਸਿੱਖ ਸੁਖਦਾਈ ਪ੍ਰੀਤ ਗੁਰੂ ਦੀ ਪ੍ਰੀਤ ਨੂੰ ਕਿਉਂ ਭੁਲਾ ਦਿੰਦਾ ਹੈ।

**ਦੀਪਕ ਪੈ ਆਵਤ ਪਤੰਗ ਪ੍ਰੀਤਿ ਰੀਤਿ ਲਗ**
**ਦੀਪਕਰ ਮਹਾਂ ਬਿਪਰੀਤ ਮਿਲੈ ਜਾਰਿ ਹੈ॥**
**ਅਲਿ ਚਲਿ ਆਵਤ ਕਮਲ ਪੈ ਸਨੇਹ ਕਰਿ,**
**ਕਮਲ ਸੰਪਟਿ ਬਾਂਧਿ ਪ੍ਰਾਨ ਪਰਹਾਰ ਹੈ॥**
**ਮਨ ਬਚ ਕ੍ਰਮ ਜਲ ਮੀਨ ਲਿਵ ਲੀਨ ਗਤਿ,**
**ਬਿਛੁਰਤਿ ਰਾਖਿ ਨਾ ਸਕਤ ਗਹਿ ਡਾਰਿ ਹੈ॥**
**ਦੁਖਦਾਈ ਪ੍ਰੀਤ ਕੀ ਪ੍ਰਤੀਤ ਕੈ ਮਰੈ, ਨਾ ਟਰੈ,**
**ਗੁਰਸਿਖ ਸੁਖਦਾਈ ਪ੍ਰੀਤਿ ਕਿਉ ਬਿਸਾਰ ਹੈ॥ ੩੧੮॥**

ਕਬੀਰ ਸਾਹਿਬ ਕਹਿੰਦੇ ਹਨ ਕਿ ਇਸਤਰੀ ਪੁੱਤਰ ਪਦਾਰਥ ਇਨ੍ਹਾਂ ਦੀ ਪ੍ਰੀਤ ਤਾਂ ਲੋਕਾਂ ਦੀ ਸਮਝ ਵਿਚ ਆਉਂਦੀ ਹੈ, ਪਰ ਜਾਣੀ ਜਾਣ ਪਰਮਾਤਮਾ ਨਾਲ ਲੱਗੀ ਪ੍ਰੀਤ ਲੋਕਾਂ ਦੀ ਸਮਝ ਵਿਚ ਨਹੀਂ ਆਉਂਦੀ। ਅਣਜਾਣ ਲੋਕ ਮੈਨੂੰ ਵਰਜਦੇ

ਹਨ ਕਿ ਛੱਡ ਕਬੀਰ ਪਰਮਾਤਮਾ ਦੀ ਪ੍ਰੀਤ ਵਿਚੋਂ ਤੂੰ ਕੀ ਲੈਣਾ ਹੈ ਪਰ ਉਸ ਪਰਮਾਤਮਾ ਨਾਲੋਂ ਟੁੱਟੀ ਪ੍ਰੀਤ ਨਹੀਂ ਜਚਦੀ, ਜਿਸਦੇ ਪ੍ਰਾਣ ਹਨ, ਜਿੰਦ ਹੈ। ਸਾਡੀ ਸੋਭਾ ਇਸੇ ਗੱਲ ਵਿਚ ਹੈ ਕਿ ਪਰਮਾਤਮਾ ਨਾਲ ਪ੍ਰੀਤ ਬਣੀ ਰਹੇ।

**ਕਬੀਰ ਲਾਗੀ ਪ੍ਰੀਤ ਸੁਜਾਨ ਸਿਉ ਬਰਜੈ ਲੋਗੁ ਅਜਾਨੁ॥**
**ਤਾਂ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ॥ ੨੧੭॥**

(ਪੰਨਾ ੧੩੭੬)

ਬਾਬਾ ਫ਼ਰੀਦ ਜੀ ਫ਼ਰਮਾਉਂਦੇ ਹਨ ਕਿ ਜੇ ਮੇਰੇ ਮਨ ਵਿਚੋਂ ਪ੍ਰਭੂ ਪਤੀ ਦੀ ਪ੍ਰੀਤ ਨਾ ਜਾਏ ਤਾਂ ਮੈਂ ਜੁਆਨੀ ਦੀ ਕੁਰਬਾਨੀ ਦੇਣ ਵਾਸਤੇ ਤਿਆਰ ਹਾਂ, ਕਿਉਂਕਿ ਪ੍ਰਭੂ ਪ੍ਰੀਤ ਤੋਂ ਬਿਨਾਂ ਬੇਅੰਤ ਜੋਬਨ ਸੁੱਕ ਗਏ ਹਨ, ਕੁਮਲਾ ਗਏ ਹਨ।

**ਜੋਬਨ ਜਾਂਦੇ ਨਾ ਡਰਾਂ ਜੇ ਸਹੁ ਪ੍ਰੀਤਿ ਨ ਜਾਇ॥**
**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥**

(ਪੰਨਾ ੧੩੭੯)

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਸਿਰਫ਼ ਇਕ ਪਰਮਾਤਮਾ ਦੀ ਪ੍ਰੀਤ ਹੈ ਜਿਸ ਨਾਲ ਮਨੁੱਖ ਨੂੰ ਸਦਾ ਲਈ ਸੁਖ ਪ੍ਰਾਪਤ ਹੁੰਦਾ ਹੈ।

**ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ॥**
**ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ॥**
**ਸੁਨਹੁ ਮੀਤਾ ਐਸਾ ਪ੍ਰੇਮ ਪਿਆਰੁ॥ ਜੀਅ ਪ੍ਰਾਨ ਘਟ ਘਟ ਆਧਾਰੁ॥**
**ਪ੍ਰਭ ਕੀ ਪ੍ਰੀੜਿ ਭਏ ਸਗਲ ਨਿਧਾਨੁ॥ ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ॥**
**ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ॥**
**ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ॥**
**ਪ੍ਰਭ ਕੀ ਪ੍ਰੀਤਿ ਸਗਲ ਉਧਾਰੈ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ॥**

(ਆਸਾ ਮਹਲਾ ੫, ਪੰਨਾ ੩੯੧)

ਸਤਿਗੁਰੂ ਨਾਨਕ ਦੇਵ ਜੀ ਇਸਤਰੀ ਪੁੱਤਰ ਦੇ ਮੋਹ ਤੋਂ ਉੱਚਾ ਉਠਣ ਲਈ ਕਹਿੰਦੇ ਹਨ ਕਿ ਇਸਦਾ ਕੋਈ ਇਹ ਭਾਵ ਨਾ ਸਮਝ ਲਵੇ ਕਿ ਸਤਿਗੁਰੂ ਤਿਆਗੀਆਂ ਜੋਗੀਆਂ ਦੀ ਬੋਲੀ ਬੋਲ ਰਹੇ ਹਨ। ਜਿਵੇਂ ਜੋਗੀ ਇਸਤਰੀ ਤੇ ਪੁੱਤਰ ਤੋਂ ਨਫ਼ਰਤ ਸਿਖਾਉਂਦੇ ਸਨ ਅਜਿਹਾ ਖ਼ਿਆਲ ਸਤਿਗੁਰਾਂ ਦਾ ਕਦਾਚਿਤ ਨਹੀਂ। ਉਹ ਜਿੱਥੇ ਮਨੁੱਖ ਨੂੰ ਇਸਤਰੀ ਤੇ ਪੁੱਤਰ ਦੇ ਮੋਹ ਤੋਂ ਉਚਾ ਉਠਾਉਂਦੇ ਹਨ, ਉੱਥੇ ਪੁੱਤਰਾਂ ਨੂੰ ਪਿਤਾ ਦੇ ਮੋਹ ਪ੍ਰੀਤ ਤੋਂ ਉੱਚਾ ਚੁੱਕਦੇ ਹਨ। ਉਹ ਇਸਤਰੀ ਨੂੰ ਪਤੀ ਮੋਹ ਤੋਂ ਉੱਚਾ ਚੁੱਕਦੇ ਹਨ। ਸਤੀ ਪ੍ਰਥਾ ਨੂੰ ਗ਼ਲਤ ਕਹਿੰਦੇ ਹਨ। ਪੁੱਤਰਾਂ ਨੂੰ ਸਪੱਸ਼ਟ ਕਿਹਾ ਸੀ ਪਿਤਾ ਮੋਹ ਕਰਕੇ ਕੁਝ ਚਾਹੋਗੇ ਤੁਹਾਨੂੰ ਕੁਝ ਵੀ ਨਹੀਂ ਮਿਲੇਗਾ। ਸੱਚ ਦੇ ਧਾਰਨੀ ਬਣੋ।

ਸਤਿਗੁਰਾਂ ਨੇ ਕਰਣੀ ਕਾਮਣ ਕਿਹਾ ਹੈ ਤੇ ਸੱਚ ਸੰਤ ਸੰਤਾਨ ਹੈ ਸੱਚ ਦੀ। ਕਾਮਣੀ ਕਰਨੀ ਦੀ। ਇਕ ਸ਼ਬਦ ਵਿਚ ਉਨ੍ਹਾਂ ਨੇ ਪਰਿਵਾਰ ਕੈਸਾ ਹੋਣਾ ਚਾਹੀਦਾ

ਹੈ, ਇਹ ਸੇਧ ਦਿੱਤੀ ਹੈ। ਕਈਆਂ ਵਿਦਵਾਨਾਂ ਦਾ ਵਿਚਾਰ ਹੈ ਕਿ ਸਤਿਗੁਰਾਂ ਨੇ ਅੰਦਰ ਦੇ ਪਰਿਵਾਰ ਦੀ ਗੱਲ ਕੀਤੀ ਹੈ। ਇਸਦਾ ਭਾਵ ਹੋਇਆ ਕਿ ਬਾਹਰ ਦੇ ਪਰਿਵਾਰ ਤੋਂ ਨਫ਼ਰਤ ਹੈ। ਨਹੀਂ, ਅਜਿਹਾ ਨਹੀਂ। ਉਨ੍ਹਾਂ ਨੇ ਪਰਿਵਾਰ ਦੀ ਕਰਨੀ ਦੀ ਗੱਲ ਕੀਤੀ ਹੈ। ਯੋਗਤਾ ਦੀ ਗੱਲ ਕੀਤੀ ਹੈ। ਫਿਰ ਜੇ ਅਜਿਹਾ ਪਰਿਵਾਰ ਹੋਵੇਗਾ ਉਸ ਪਰਿਵਾਰ ਦਾ ਸੁਭਾਵਕ ਹੀ ਸਨਮਾਨ ਸਤਿਕਾਰ ਹੋਵੇਗਾ। ਮੋਹ ਦੀ ਪ੍ਰੀਤ ਤੇ ਮਮਤਾ ਇਸਦੀ ਲੋੜ ਰਹੇਗੀ।

ਹੇ ਭਾਈ! ਮਤ ਰੂਪੀ ਮਾਤਾ, ਸੰਤੋਖ ਰੂਪੀ ਪਿਤਾ, ਸੱਚ ਰੂਪੀ ਭਰਾ ਵਿਸ਼ੇਸ਼ ਕਰਕੇ ਇਹ ਸਾਡਾ ਪਰਿਵਾਰ ਹੈ। ਨਿਰਮਲ ਉੱਦਮ ਸਹੁਰਾ, ਉੱਚੀ ਸੁਰਤ ਸੱਸ ਹੈ। ਇਹ ਕਿਰਤ ਤੇ ਨਾਮ ਜਪਣਾ ਹੀ ਹੈ। ਕਿਰਤ ਉੱਦਮ ਹੈ, ਨਾਮ ਜਪਣਾ ਸੁਰਤ ਹੈ। ਜੇ ਇਹ ਮਨ ਸ੍ਰੇਸ਼ਟ ਕਰਨੀ ਨੂੰ ਇਸਤਰੀ ਬਣਾਵੇ। ਸਤਸੰਗਤ ਨਾਲ ਮੇਲ ਇਹ ਸੰਜੋਗ ਹੈ, ਸਾਥ ਹੈ। ਮਨਮੁਖਾਂ ਨਾਲੋਂ ਵਿਛੋੜਾ ਇਹ ਪਰਮਾਤਮਾ ਨਾਲ ਵਿਆਹ ਹੋਵੇ। ਇਸ ਸੰਤੋਖ ਨਾਲ ਸੱਚ ਰੂਪੀ ਸੰਤਾਨ ਪੈਦਾ ਹੁੰਦੀ ਹੈ।

**ਮਾਤਾ ਮਤਿ ਪਿਤਾ ਸੰਤੋਖੁ॥ ਸਤੁ ਭਾਈ ਕਰਿ ਏਹੁ ਵਿਸੇਖੁ॥**
**ਕਹਣਾ ਹੈ ਕਿਛੁ ਕਹਣੁ ਨ ਜਾਇ ਤਉ ਕੁਦਰਤਿ ਕੀਮਤ ਨਹੀ ਪਾਇ॥**
**ਸਰਮ ਸੁਰਤਿ ਦੁਇ ਸਸੁਰ ਭਏ॥ ਕਰਣੀ ਕਾਮਣਿ ਕਰਿ ਮਨ ਲਏ॥**
**ਸਾਹਾ ਸੰਜੋਗੁ ਵੀਆਹੁ ਵਿਜੋਗੁ॥ ਸਚੁ ਸੰਤਤਿ ਕਹੁ ਨਾਨਕ ਜੋਗੁ॥**

(ਗਉੜੀ ਮਹਲਾ ੧, ਪੰਨਾ ੨੯)

ਇਸਤਰੀ ਪੁੱਤਰ ਤੋਂ ਨਫ਼ਰਤ ਨਹੀਂ ਕਰਨੀ, ਸਨਮਾਨ ਕਰਨਾ ਹੈ। ਸਨਮਾਨ ਗੁਣਾਂ ਦਾ ਹੁੰਦਾ ਹੈ, ਅਵਗੁਣਾਂ ਦਾ ਨਹੀਂ। ਪਰਿਵਾਰ ਵਿਚ ਗੁਣ ਹੋਣ। ਇਹ ਮੰਗਣੇ ਹਨ ਪਰਮਾਤਮਾ ਤੋਂ। ਪਰਮਾਤਮਾ ਨਾਲ ਪ੍ਰੇਮ ਹੋਵੇਗਾ ਤਾਂ ਸੁਭਾਵਕ ਹੀ ਸਰਬ ਵਿਆਪਕ ਨਾਲ ਪ੍ਰੀਤ ਹੋਵੇਗੀ। ਮੋਹ ਨਹੀਂ ਹੋਵੇਗਾ। ਫਿਰ ਪੁੱਤਰ ਇਸਤਰੀ ਪਰਮਾਤਮਾ ਦਾ ਹੀ ਸਰੂਪ ਹੋਣਗੇ। ਭਗਤ ਰਵਿਦਾਸ ਜੀ ਫ਼ਰਮਾਉਂਦੇ ਹਨ, ਮੈਂ ਮੋਹ ਦੀ ਸਾਰੀ ਪ੍ਰੀਤ ਤੋੜ ਦਿੱਤੀ ਹੈ। ਪਰਮਾਤਮਾ ਨਾਲ ਪ੍ਰੀਤੀ ਜੋੜ ਲਈ ਹੈ।

**ਜਉ ਤੁਮ ਗਿਰਿਵਰ ਤਉ ਹਮ ਮੋਰਾ॥**
**ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥**
**ਮਾਧਵੇ ਤੁਮ ਨਾ ਤੋਰਹੁ ਤਉ ਹਮ ਨਹੀਂ ਤੋਰਹਿ॥**
**ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ਰਹਾਉ॥**
**ਜਉ ਤੁਮ ਦੀਵਰਾ ਤਉ ਹਮ ਬਾਤੀ॥**
**ਜਉ ਤੁਮ ਤੀਰਥ ਹਉ ਹਮ ਜਾਤੀ॥**
**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥**

(ਸੋਰਠਿ ਰਵਿਦਾਸ ਜੀ, ਪੰਨਾ ੬੫੮)

ਭਗਤ ਰਵਿਦਾਸ ਜੀ ਗ੍ਰਿਹਸਤੀ ਸਨ। ਉਨ੍ਹਾਂ ਦਾ ਪ੍ਰੀਵਾਰ ਪ੍ਰਤੀ ਹਾਰਦਿਕ

ਆਦਰ ਸੀ। ਪਰ ਉਨ੍ਹਾਂ ਦੇ ਮਨ ਵਿਚ ਮੋਹ ਮਾਇਆ ਦੀ ਪ੍ਰੀਤੀ ਨਹੀਂ ਸੀ। ਉਨ੍ਹਾਂ ਦੀ ਪ੍ਰੀਤੀ ਖੂਹ ਦੇ ਡੱਡੂ ਦੀ ਨਹੀਂ, ਉਨ੍ਹਾਂ ਦੇ ਮਨ ਵਿਚ ਸਮੁੰਦਰ ਦੀ ਵਿਸ਼ਾਲਤਾ ਹੈ।

ਭਗਤ ਜੀ ਦਾ ਖ਼ਿਆਲ ਹੈ ਕਿ ਪਰਿਵਾਰ ਮੋਹ ਮਾਇਆ ਦੀ ਪ੍ਰੀਤੀ ਵਿਚ ਖ਼ਤਮ ਨਹੀਂ ਹੋ ਜਾਣਾ ਚਾਹੀਦਾ। ਸਾਰਾ ਪਰਿਵਾਰ ਹੀ ਤਰਨਾ ਚਾਹੀਦਾ ਹੈ। ਕੀ ਕਾਰਨ ਹੈ ਕਿ ਮਨੁੱਖ ਖੂਹ ਦਾ ਡੱਡੂ ਬਣਿਆ ਹੈ।

ਭਗਤ ਰਵਿਦਾਸ ਜੀ ਫ਼ਰਮਾਉਂਦੇ ਹਨ ਕਿ ਜਨਮ ਤਾਂ ਦੁਰਲਭ ਪ੍ਰਾਪਤ ਹੋਇਆ ਸੀ ਪਰ ਵਿਚਾਰ ਨਾ ਹੋਣ ਕਰਕੇ ਅਗਿਆਨਤਾ ਕਰਕੇ ਵਿਅਰਥ ਜਾ ਰਿਹਾ ਹੈ। ਰਾਜੇ ਇੰਦ੍ਰ ਵਰਗੇ ਆਸਨ ਵੀ ਮਿਲ ਜਾਣ, ਭਗਤੀ ਤੋਂ ਬਿਨਾਂ ਕਿਸੇ ਲੇਖੇ ਵਿਚ ਨਹੀਂ।

ਅਸੀਂ ਸਭ ਕੁਝ ਜਾਣਦੇ ਹੋਏ ਝੱਲੇ ਹੋਏ ਹਾਂ, ਮੰਦੀਆਂ ਸੋਚਾਂ ਵਿਚ ਦਿਨ ਚਲਾ ਜਾਂਦਾ ਹੈ। ਇੰਦ੍ਰੀਆਂ ਬਲਵਾਨ ਹੋ ਗਈਆਂ ਹਨ। ਬਿਬੇਕ ਬੁੱਧ ਨਿਰਮਲ ਕਮਜ਼ੋਰ ਹੋ ਗਈ ਹੈ। ਪਰਮਾਰਥ ਵਿਚ ਸਾਡੀ ਬੁੱਧ ਪ੍ਰਵੇਸ਼ ਨਹੀਂ ਕਰ ਸਕੀ, ਕਹਿੰਦੇ ਕੁਝ ਹੋਰ ਹਾਂ ਤੇ ਕਰਦੇ ਕੁਝ ਹੋਰ ਹਾਂ। ਪਰਮਾਤਮਾ ਦੀ ਮਾਇਆ ਬੇਅੰਤ ਹੈ, ਕੁਝ ਸਮਝ ਨਹੀਂ ਆਉਂਦਾ। ਰਵਿਦਾਸ ਜੀ ਮੋਹ ਮਾਇਆ ਦੀ ਪ੍ਰੀਤੀ ਤੋਂ ਉਦਾਸ ਹਨ। ਹੇ ਪਰਮਾਤਮਾ! ਗ਼ੁੱਸਾ ਛੱਡ ਕੇ ਮੇਰੇ ਤੇ ਦਇਆ ਕਰੋ।

**ਦੁਲਭ ਜਨਮ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥**
**ਰਾਜੇ ਇੰਦ੍ਰ ਸਮਸਰਿ ਗ੍ਰਿਹਿ ਆਸਨ ਬਿਨ ਹਰਿ ਭਗਤਿ ਕਹਹੁ ਕਿਹ ਲੇਖੈ॥**
**ਨ ਬੀਚਾਰਿਓ ਰਾਜਾ ਰਾਮ ਕੋ ਰਸ॥ ਜਿਹ ਰਸ ਅਨਰਸ ਬੀਸਰਿ ਜਾਹੀ॥ ੧॥ ਰਹਾਉ॥**
**ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ॥**
**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ, ਪਰਮਾਰਥ ਪਰਵੇਸ ਨਹੀ॥**
**ਕਹੀਅਤ ਆਨ, ਅਚਰੀਅਤ ਅਨ ਕਛੁ, ਸਮਝ ਨ ਪਰੈ ਅਪਰ ਮਾਇਆ॥**
**ਕਹਿ ਰਵਿਦਾਸ ਉਦਾਸ ਦਾਸ ਮਤਿ, ਪਰਹਰਿ ਕੋਪ ਕਰਹੁ ਜੀਅ ਦਇਆ॥**

(ਸੋਰਠਿ ਰਵਿਦਾਸ ਜੀ, ਪੰਨਾ ੬੫੮)

ਇਹ ਯਾਦ ਰੱਖਣਾ ਕਿ ਪਰਮਾਤਮਾ ਦੀ ਪ੍ਰੀਤੀ ਗੁਰੂ ਦਾ ਬਖ਼ਸ਼ਿਆ ਬਿਬੇਕ ਤਾਂ ਪਰਿਵਾਰ ਦਾ ਕੁਝ ਸੰਵਾਰ ਸਕਦਾ ਹੈ ਪਰ ਇਸ ਤੋਂ ਬਿਨਾਂ ਕੋਈ ਆਖੇ ਕਿ ਪਰਿਵਾਰ ਨਾਲ ਪ੍ਰੀਤੀ ਕਰਕੇ ਮੋਹ ਮਾਇਆ ਵਿਚ ਫਸ ਕੇ ਮੈਂ ਪਰਿਵਾਰ ਦਾ ਕੁਝ ਸੰਵਾਰ ਲਵਾਂ ਤਾਂ ਉਸਦੀ ਇਹ ਬਹੁਤ ਵੱਡੀ ਭੁੱਲ ਹੋਵੇਗੀ। ਅਜਿਹਾ ਮਨੁੱਖ ਆਪ ਤਾਂ ਡੁੱਬੇਗਾ ਉਹ ਸਾਰੇ ਪਰਿਵਾਰ ਨੂੰ ਲੈ ਡੁੱਬੇਗਾ। ਮੋਹ ਦੀ ਪ੍ਰੀਤੀ ਵਿਚ ਸ਼ੋਰ ਸ਼ਰਾਬਾ ਰੌਲਾ ਰੱਪਾ ਤਾਂ ਬਹੁਤ ਹੈ ਪਰ ਵਿਚੋਂ ਲੱਭਦਾ ਕੁਝ ਨਹੀਂ। ਦੋ ਭੁੱਖੇ, ਦੋ ਰੋਗੀ, ਦੋ ਦੁਖੀ, ਕੀ ਪਿਆਰ ਦੇਣਗੇ ਤੇ ਕੀ ਪਿਆਰ ਲੈਣਗੇ। ਅਜਿਹੇ ਬੰਦੇ ਇਕ ਦੂਸਰੇ ਨੂੰ ਦੁੱਖ ਹੀ ਦੇ ਸਕਦੇ ਹਨ।

ਇਕ ਵਾਰ ਕਿਸੇ ਦੀ ਚੋਰੀ ਹੋ ਗਈ ਪਰ ਚੋਰ ਬੜਾ ਹੀ ਹੁਸ਼ਿਆਰ ਸੀ। ਉਹ

ਪਿੱਛੇ ਕੋਈ ਸਬੂਤ ਨਹੀਂ ਸੀ ਛੱਡ ਕੇ ਗਿਆ। ਪੁਲੀਸ ਪ੍ਰੇਸ਼ਾਨ ਸੀ ਕਿ ਕੋਈ ਸੁਰਾਗ ਮਿਲੇ, ਕੋਈ ਨਿਸ਼ਾਨੀ ਮਿਲੇ ਤਾਂ ਕਿ ਚੋਰ ਦਾ ਪਤਾ ਲੱਗ ਸਕੇ।

ਪਿੰਡ ਵਿਚ ਇਕ ਸੱਜਣ ਰਹਿੰਦਾ ਸੀ ਉਸਦਾ ਨਾਂ ਸੀ ਘੁਮੰਡ ਚੰਦ। ਘੁਮੰਡ ਚੰਦ ਨੂੰ ਕੁਝ ਵੀ ਪੁੱਛੋ ਉਹ ਕਹਿੰਦਾ ਸੀ ਮੈਂ ਜਾਣਦਾ ਹਾਂ। ਕਿਸੇ ਗੱਲ ਬਾਰੇ ਪੁੱਛੋ ਉਹ ਕਹਿੰਦਾ ਸੀ ਮੈਨੂੰ ਪਤਾ ਹੈ। ਥਾਣੇਦਾਰ ਪ੍ਰੇਸ਼ਾਨ ਹਾਲ ਫਿਰ ਰਿਹਾ ਸੀ। ਅਗੋਂ ਤ੍ਰਿਕਾਲ ਦਰਸ਼ੀ ਘੁਮੰਡ ਚੰਦ ਜੀ ਆ ਨਿਕਲੇ। ਥਾਣੇਦਾਰ ਨੇ ਕਿਹਾ ਤੇਰਾ ਨਾਂ ਕੀ ਹੈ? ਕਹਿਣ ਲੱਗਾ ਜੀ ਮੈਨੂੰ ਸਭ ਲੋਕ ਜਾਣਦੇ ਹਨ। ਮੇਰੀ ਲਿਆਕਤ ਤੋਂ ਸਾਰੇ ਜਾਣੂ ਹਨ। ਮੈਨੂੰ ਕੀ ਪੁਛਦੇ ਹੋ ਮੇਰਾ ਨਾਂ? ਤੁਸੀਂ ਕਿਸੇ ਵੀ ਨਗਰ ਨਿਵਾਸੀ ਤੋਂ ਪੁਛੋ, ਆਸੇ ਪਾਸੇ ਦੇ ਨਗਰਾਂ ਤੋਂ ਪੁੱਛੋ ਮੇਰਾ ਨਾਂ ਘੁਮੰਡ ਚੰਦ ਹੈ। ਥਾਣੇਦਾਰ ਨੇ ਕਿਹਾ ਤੈਨੂੰ ਪਤਾ ਹੈ ਚੋਰੀ ਕਿਸ ਨੇ ਕੀਤੀ ਹੈ? ਉਸਨੇ ਕਿਹਾ ਹਾਂ ਮੈਨੂੰ ਪਤਾ ਹੈ ਪਰ ਮੈਂ ਇਕਾਂਤ ਵਿਚ ਦੱਸਾਂਗਾ।

ਕਾਫ਼ੀ ਦੂਰ ਨਦੀ ਕਿਨਾਰੇ ਥਾਣੇਦਾਰ ਨੂੰ ਲੈ ਗਿਆ ਤੇ ਕਹਿਣ ਲੱਗਾ ਵੇਖੋ ਮੈਂ ਤੁਹਾਨੂੰ ਦੱਸਣ ਲੱਗਾ ਹਾਂ ਪਰ ਤੁਸੀਂ ਕਿਸੇ ਅੱਗੇ ਮੇਰਾ ਨਾਂ ਨਾ ਲੈਣਾ। ਪਹਿਲੇ ਸੌਗੰਧ ਚੁੱਕੋ। ਥਾਣੇਦਾਰ ਨੂੰ ਸਹੁੰ ਚੁਕਾਈ। ਥਾਣੇਦਾਰ ਆਸਵੰਦ ਸੀ ਕਿ ਚੋਰ ਫੜਿਆ ਜਾਏਗਾ। ਕਹਿਣ ਲੱਗਾ ਜੀ ਇਹ ਚੋਰੀ ਕਿਸੇ ਚੋਰ ਨੇ ਕੀਤੀ ਹੈ। ਥਾਣੇਦਾਰ ਨੇ ਮੱਥੇ 'ਤੇ ਹੱਥ ਰੱਖ ਲਿਆ ਕਿ ਕਿਸ ਪਾਗ਼ਲ ਨਾਲ ਵਾਹ ਪੈ ਗਿਆ ਹੈ। ਕਿੰਨਾ ਕੁਝ ਇਸਨੇ ਕੀਤਾ ਹੈ। ਪਿੱਛੋਂ ਨਿਕਲਿਆ ਕੀ ਹੈ? ਇਹੀ ਹਾਲ ਮੋਹ ਦੀ ਪ੍ਰੀਤ ਦਾ ਹੈ। ਅੰਤ ਹੱਥ ਝਾੜ ਕੇ ਤੁਰਨਾ ਪੈਂਦਾ ਹੈ।

ਜਿਸਨੇ ਅੰਤ ਵਿਚ ਨਿਰੰਜਨ ਪ੍ਰਾਪਤ ਕਰਨਾ ਹੈ ਉਹ ਪਰਿਵਾਰਕ ਫ਼ਰਜ਼ ਨਿਭਾਹੇ। ਆਪ ਪਰਮਾਤਮਾ ਨਾਲ ਪ੍ਰੀਤ ਕਰੇ ਤੇ ਪਰਿਵਾਰ ਨੂੰ ਪਰਮਾਤਮਾ ਨਾਲ ਪ੍ਰੀਤ ਕਰਨ ਦੀ ਸਿੱਖਿਆ ਦੇਵੇ। ਪੁੱਤਰ ਨੂੰ ਆਵੇ ਵਾਵੇ ਕਰਕੇ ਖਿਡਾਉਣ ਦੀ ਬਜਾਏ ਵਾਹਿਗੁਰੂ ਵਾਹਿਗੁਰੂ ਕਰਕੇ ਕਹਿ ਕੇ ਵੀ ਖਿਡਾਇਆ ਜਾ ਸਕਦਾ ਹੈ। ਪਤਨੀ ਨੂੰ ਐਵੇਂ ਊਲ ਜਲੂਲ ਕਹਿ ਕੇ ਪ੍ਰੀਤੀ ਦਾ ਪ੍ਰਗਟਾਅ ਕਰਨ ਨਾਲ ਪਰਮਾਤਮਾ ਦੀਆਂ ਸਿਫ਼ਤਾਂ ਕਰਕੇ ਵੀ ਪ੍ਰੀਤੀ ਦਾ ਪ੍ਰਗਟਾਅ ਹੋ ਸਕਦਾ ਹੈ। ਪ੍ਰਭੂ ਪਿਆਰ ਜਿਸਨੂੰ ਪ੍ਰਾਪਤ ਹੋ ਜਾਏ ਉਹ ਸਾਰੇ ਜਗਤ ਨੂੰ ਇਕੋ ਜਿਹਾ ਪਿਆਰ ਵੰਡਦਾ ਹੈ। ਉਸਦੀ ਪ੍ਰੀਤ ਪੁੱਤਰ ਇਸਤਰੀ ਵਾਸਤੇ ਹੀ ਨਹੀਂ। ਉਸਦੀ ਪ੍ਰੀਤ ਵਿਚੋਂ ਧੁਨੀ ਉਠਦੀ ਹੈ—

**ਨਾਨਕ ਨਾਮ ਚੜ੍ਹਦੀ ਕਲਾ**
**ਤੇਰੇ ਭਾਣੇ ਸਰਬਤ ਕਾ ਭਲਾ॥**

ਸਰਬੱਤ ਦਾ ਭਲਾ ਹੀ ਐਸੀ ਜੁਗਤੀ ਹੈ ਜਿਸ ਨਾਲ ਅੰਜਨ ਵਿਚ ਨਿਰੰਜਨ ਦੀ ਪ੍ਰਾਪਤੀ ਹੁੰਦੀ ਹੈ।



# 12
# ਆਸ ਪਿਆਸ

ਸਤਿਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ ਕਿ ਆਸ ਕਰਦਿਆਂ, ਇੱਛਾ ਕਰਦਿਆਂ ਜਗਤ ਮੁੱਕ ਗਿਆ ਪਰ ਆਸ ਨਾ ਮਰਦੀ ਹੈ, ਨਾ ਦੂਰ ਹੁੰਦੀ ਹੈ। ਜੇ ਸੱਚੇ ਪ੍ਰਭੂ ਨਾਲ ਚਿੱਤ ਜੋੜ ਲਈਏ ਤਾਂ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ। ਜਿਸ ਪਰਮਾਤਮਾ ਨੇ ਆਸ ਬਣਾਈ ਹੈ, ਉਸ ਅੱਗੇ ਜੋਦੜੀ ਕਰੀਏ ਤਾਂ ਇਸ ਬਲਾ ਨੂੰ ਉਹੀ ਪ੍ਰਭੂ ਲੈ ਜਾਂਦਾ ਹੈ ਭਾਵ ਇਹ ਕਿ ਪਰਮਾਤਮਾ ਦੀ ਆਸ ਬਣ ਜਾਏ ਤਾਂ ਬਾਕੀ ਸਭ ਕੁਝ ਨਾਸਵਾਨ ਦਿਸਦਾ ਹੈ। ਫਿਰ ਗਿਆਨੀ ਪੁਰਖ ਨਾਸਵਾਨ ਜਗਤ ਦੀ ਕਿਉਂ ਆਸ ਬਣਾਵੇਗਾ।

**ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ॥**
**ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ॥**

(ਸਲੋਕ ਮਹਲਾ ੩, ਪੰਨਾ ੫੧੭)

**ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ॥**
**ਨਾਨਕ ਨਿਹਚਲੁ ਕੋ ਨਹੀ ਬਾਝਹੁ ਹਰਿ ਕੈ ਨਾਇ॥**

(ਸਲੋਕ ਮਹਲਾ ੩, ਪੰਨਾ ੫੧੭)

ਬਚਪਨ ਤੋਂ ਲੈ ਕੇ ਮਨੁੱਖ ਆਸਾਂ ਬਣਾਉਣੀਆਂ ਸ਼ੁਰੂ ਦਿੰਦਾ ਹੈ। ਸਾਰੀਆਂ ਆਸਾਂ ਪੂਰੀਆਂ ਨਹੀਂ ਹੁੰਦੀਆਂ ਪਰ ਸੁਆਲ ਇਹ ਪੈਦਾ ਹੁੰਦਾ ਹੈ ਕਿ ਜਿਹੜੀਆਂ ਆਸਾਂ ਪੂਰੀਆਂ ਵੀ ਹੋਈਆਂ ਹਨ ਉਨ੍ਹਾਂ ਵਿਚੋਂ ਕੋਈ ਸੁਖ ਮਿਲਿਆ ਹੈ। ਨਹੀਂ, ਉਲਟ ਹੋਇਆ ਹੈ। ਜਿਥੋਂ ਸੁਖ ਦੀ ਆਸ ਸੀ ਜਦੋਂ ਆਸ ਪੂਰੀ ਹੋਈ ਤਾਂ ਸਿਰਫ਼ ਦੁੱਖ ਹੀ ਮਿਲਿਆ ਹੈ। ਕਬੀਰ ਸਾਹਿਬ ਫ਼ਰਮਾਉਂਦੇ ਹਨ ਤੂੰ ਬਿਖਿਆ ਵਿਚ, ਮਾਇਆ ਵਿਚ ਸੁਰਤ ਜੋੜ ਕੇ ਮਾਇਆ ਵਿਚ ਆਸ ਲਗਾ ਕੇ ਸੁਖ ਦੀ ਆਸ ਕਰਦਾ ਹੈਂ। ਨਹੀਂ ਸੁਖ ਨਹੀਂ ਮਿਲੇਗਾ। ਮਾਇਆ ਦਾ ਇਹੀ ਧੋਖਾ ਹੈ ਕਿ ਦੂਰੋਂ ਸੁਖ ਦਿਸਦਾ ਹੈ, ਕੋਲ ਆਉਂਦਿਆਂ ਹੀ ਦੁੱਖ ਬਣ ਜਾਂਦਾ ਹੈ।

**ਸੁਖ ਮਾਂਗਤ ਦੁਖ ਆਗੈ ਆਵੈ॥ ਸੋ ਸੁਖ ਹਮਹੁ ਨ ਮਾਂਗਿਆ ਭਾਵੈ॥**
**ਬਿਖਿਆ ਅਜਹੁ ਸੁਰਤਿ, ਸੁਖ ਆਸਾ॥ ਕੈਸੇ ਹੋਈ ਹੈ, ਰਾਜਾ ਰਾਮ ਨਿਵਾਸਾ॥**

(ਗਉੜੀ ਕਬੀਰ ਜੀ, ਪੰਨਾ ੩੩੦)

ਆਸ ਬਣਾਈ ਸੀ ਮਾਤਾ ਕੋਲੋਂ ਕੁਝ ਮੰਗਿਆ ਕਿ ਆਈਸ ਕਰੀਮ ਲੈ ਦਿਉ।

ਉਸ ਨੇ ਅੱਗੋਂ ਕਿਹਾ ਨਹੀਂ ਗਲਾ ਖ਼ਰਾਬ ਹੋ ਜਾਵੇਗਾ। ਆਸ ਬਣਾਈ ਸੀ ਪੂਰੀ ਨਹੀਂ ਹੋਈ ਦੁੱਖ ਹੋਇਆ। ਕਿਸੇ ਬੱਚੇ ਦਾ ਖਿਲੌਣਾ ਵੇਖਿਆ ਮਾਤਾ-ਪਿਤਾ ਨੂੰ ਕਿਹਾ ਮੈਨੂੰ ਵੀ ਲੈ ਦਿਉ। ਅੱਗੋਂ ਉੱਤਰ ਮਿਲਿਆ ਕਿ ਸਾਡੇ ਕੋਲ ਪੈਸੇ ਨਹੀਂ। ਜ਼ਿਆਦਾ ਖੇਡਿਆ ਨਾ ਕਰ, ਪੜ੍ਹਿਆ ਕਰ। ਇਕ ਭਰਮ ਹੈ ਕਿ ਮੇਰੇ ਕੋਲ ਖਿਲੌਣੇ ਨਹੀਂ, ਮੈਂ ਦੁੱਖੀ ਹਾਂ। ਮੈਂ ਜੈਸੇ ਕੱਪੜੇ ਦੂਸਰੇ ਬੱਚਿਆਂ ਨੂੰ ਪਾਇਆਂ ਵੇਖਦਾ ਹਾਂ, ਮੇਰੇ ਪਾਸ ਨਹੀਂ, ਮੈਂ ਦੁੱਖੀ ਹਾਂ। ਆਸ ਸੀ ਬਾਪ ਅਤੇ ਮਾਂ ਦੀ ਟੁੱਟ ਗਈ। ਪਰ ਜਿਨ੍ਹਾਂ ਪਾਸ ਖਿਲੌਣੇ ਹਨ ਉਹ ਵੀ ਦੁੱਖੀ ਹਨ। ਉਨ੍ਹਾਂ ਪਹਿਲੇ ਤੋੜ ਦਿੱਤੇ ਹਨ, ਸੁੱਟ ਦਿੱਤੇ ਹਨ। ਉਹ ਵੀ ਦੁੱਖੀ ਹਨ ਇਹ ਪੁਰਾਣੇ ਹੋ ਗਏ ਹਨ ਹੋਰ ਲੈ ਦਿਉ। ਉਨ੍ਹਾਂ ਖਿਲੌਣਿਆਂ ਵਿਚੋਂ ਕੋਈ ਸੁਖ ਨਹੀਂ। ਆਸ ਕਿਤੇ ਰੁਕਦੀ ਨਹੀਂ। ਇੱਛਾ ਅੱਗੇ ਹੀ ਅੱਗੇ ਜਾਂਦੀ ਹੈ। ਇੱਛਾ ਦੇ ਦੌੜਨ ਵਾਸਤੇ ਖੁੱਲ੍ਹੀ ਜ਼ਮੀਨ ਹੈ, ਆਸਮਾਨ ਹੈ। ਸਮਝਣ ਵਾਲੀ ਗੱਲ ਹੈ ਕਿ ਇੱਛਾ ਹਮੇਸ਼ਾਂ ਭਵਿੱਖ ਵਿਚ ਹੁੰਦੀ ਹੈ। ਅਸੀਂ ਵਰਤਮਾਨ ਵਿਚ ਹੁੰਦੇ ਹਾਂ। ਮਨੁੱਖ ਹਮੇਸ਼ਾਂ ਹੁੰਦਾ ਹੀ ਵਰਤਮਾਨ ਵਿਚ ਹੈ। ਜਿਸ ਨੂੰ ਅਸੀਂ ਭੂਤ ਜਾਂ ਭਵਿੱਖ ਕਹਿੰਦੇ ਹਾਂ ਕਿ ਇਹ ਸਿਰਫ਼ ਸਾਡੇ ਮਨ ਦੀਆਂ ਯਾਦਾਂ ਤੋਂ ਸਿਵਾ ਕੁਝ ਵੀ ਨਹੀਂ। ਜੀਵਨ ਹੈ ਵਰਤਮਾਨ ਮਨ ਦੀ ਇੱਛਾ ਹੈ, ਭਵਿੱਖ ਵਿਚ ਇਹ ਤਾਂ ਮਨੁੱਖ ਤੋਂ ਅੱਗੇ ਹੀ ਰਹੇਗੀ। ਮਨੁੱਖ ਦਾ ਤੇ ਆਸਾਂ ਦਾ ਕਿਵੇਂ ਮੇਲ ਹੋਵੇ। ਬਚਪਨ ਵਿਚ ਜੋ ਆਸਾਂ ਪੂਰੀਆਂ ਹੋਈਆਂ ਉਨ੍ਹਾਂ ਵੀ ਦੁੱਖ ਦਿੱਤਾ ਹੈ। ਜੋ ਨਹੀਂ ਪੂਰੀਆਂ ਹੋਈਆਂ ਉਨ੍ਹਾਂ ਵੀ ਦੁੱਖ ਦਿੱਤਾ ਹੈ।

ਬਚਪਨ ਦੇ ਸੁਖ ਨੂੰ ਲੋਕ ਵਾਰ-ਵਾਰ ਦੁਹਰਾਉਂਦੇ ਹਨ। ਕਵੀਆਂ ਨੇ ਬਚਪਨ ਦੇ ਸੁਖ, ਬੇਪ੍ਰਵਾਹ ਹੀ, ਚਿੰਤਾ ਰਹਿਤ, ਨਿਰਵੈਰਤਾ, ਮਾਸੂਮੀਅਤ ਦੇ ਗੀਤ ਲਿਖੇ ਹਨ ਕਿ ਹੇ ਪਰਮਾਤਮਾ, ਮੇਰੇ ਕੋਲੋਂ ਸਭ ਕੁਝ ਲੈ ਲੈ ਤੇ ਮੈਨੂੰ ਮੇਰਾ ਬਚਪਨਾ ਵਾਪਸ ਦੇ ਦੇ। ਇੰਝ ਜਾਪਦਾ ਹੈ ਮਨੁੱਖ ਨੂੰ ਬੱਚਾ ਦਿੱਸਦਾ ਹੈ। ਆਪਣੀਆਂ ਬਚਪਨ ਦੀਆਂ ਯਾਦਾਂ ਭੁੱਲ ਗਈਆਂ ਹਨ। ਜਿਸ ਨੂੰ ਇਹ ਬੇਫ਼ਿਕਰ ਜੀਵਨ ਬੇਪ੍ਰਵਾਹੀ ਦਾ ਜੀਵਨ ਕਹਿੰਦਾ ਹੈ ਉਹ ਬੱਚੇ ਦੀ ਮਜਬੂਰੀ ਸੀ। ਬੱਚਾ ਕਰ ਹੀ ਕੀ ਸਕਦਾ ਹੈ? ਕੀ ਇਹ ਸੱਚ ਨਹੀਂ ਕਿ ਜੇ ਜੀਵਨ ਵਿਚ ਰੋਣ ਦਾ ਸਮਾਂ ਵੇਖਿਆ ਜਾਏ ਕਿ ਬਚਪਨ ਜੁਆਨੀ ਜਾਂ ਬੁਢਾਪਾ ਤਿੰਨਾਂ ਵਿਚੋਂ ਮਨੁੱਖ ਸਭ ਤੋਂ ਜ਼ਿਆਦਾ ਕਦੋਂ ਰੋਇਆ ਹੈ ਤਾਂ ਰੋਣ ਦਾ ਸਮਾਂ ਬਚਪਨ ਹੀ ਮਿਲੇਗਾ। ਜੁਆਨੀ ਵਿਚ ਬੁਢਾਪੇ ਵਿਚ ਹੋ ਸਕਦਾ ਹੈ ਕਿ ਕਿਸੇ ਸੰਬੰਧੀ ਦੇ ਮਰਨ ਤੇ ਮਨੁੱਖ ਰੋਇਆ ਹੋਵੇ ਪਰ ਬਚਪਨ ਵਿਚ ਤਾਂ ਦਿਹਾੜੀ ਵਿਚ ਕਈ ਵਾਰ ਰੋਇਆ ਹੈ। ਉਹ ਰੋਣ ਦਾ ਕਾਰਨ ਕੀ ਸੀ ਆਸ ਦਾ ਟੁੱਟਣਾ। ਜੋ ਆਸ ਬਣਾਈ ਹੈ ਮਾਤਾ-ਪਿਤਾ ਨੂੰ ਕਿਹਾ ਹੈ, ਉਨ੍ਹਾਂ ਇਨਕਾਰ ਕਰ ਦਿੱਤਾ ਹੈ, ਬੱਚਾ ਰੋਇਆ ਹੈ। ਫਿਰ ਬਚਪਨਾ ਕੋਈ ਸੁਖਾਂ ਭਰਿਆ ਨਹੀਂ। ਜਿੰਨੇ ਅੱਥਰੂ ਬੱਚੇ ਦੇ ਵਗੇ ਹਨ ਇੰਨੇ ਨਾ ਜੁਆਨ ਦੇ ਵਗੇ ਹਨ ਅਤੇ ਨਾ ਹੀ ਬਜ਼ੁਰਗ ਦੇ।

ਅੱਗੇ ਜੁਆਨੀ ਹੈ। ਜੁਆਨੀ ਦੇ ਦੁੱਖ ਆਪਣੇ ਹਨ, ਮਾਤਾ ਪਿਤਾ ਤੋਂ ਜੋ ਆਸ ਰੱਖੀ ਸੀ ਨਹੀਂ ਪੂਰੀ ਹੋਈ। ਧਨ ਜੋਬਨ ਨਾਲ ਚਿੱਤ ਜੋੜ ਬੈਠਾ ਹੈ। ਧਨ ਨਹੀਂ

ਮਿਲਿਆ ਜੁਆਨੀ ਵਿਚ ਵੱਡਾ ਦੁੱਖ ਹੈ। ਨੌਕਰੀ ਨਹੀਂ ਮਿਲੀ, ਕਾਰੋਬਾਰ ਨਹੀਂ ਚੱਲਿਆ। ਜਿੱਥੇ ਜੋਬਨ ਨਾਲ ਚਿੱਤ ਲਾਇਆ ਸੀ ਉੱਥੇ ਸ਼ਾਦੀ ਨਹੀਂ ਹੋ ਸਕੀ। ਨੌਜੁਆਨ ਸੁਖੀ ਹੁੰਦੇ ਤਾਂ ਖ਼ੁਦਕੁਸ਼ੀ ਨਾ ਕਰਦੇ। ਜੁਆਨੀ ਦੇ ਦੁੱਖ ਆਪਣੇ ਹਨ। ਇਕ ਨੌਜੁਆਨ ਦਿਨ ਰਾਤ ਸ਼ਰਾਬ ਪੀ ਰਿਹਾ ਸੀ, ਵਾਰ ਵਾਰ ਡਿਗਦਾ ਸੀ। ਬੜੀ ਡਰਾਉਣੀ ਸੂਰਤ ਸੀ। ਦਿਨ ਰਾਤ ਜਿੱਥੇ ਸ਼ਰਾਬ ਪੀਂਦਾ ਸੀ ਉਥੇ ਰੋਂਦਾ ਵੀ ਸੀ। ਕਿਸੇ ਪੁੱਛਿਆ ਕਿ ਸ਼ਰਾਬ ਕਿਉਂ ਪੀਂਦਾ ਹੈਂ। ਉਸਨੇ ਉੱਤਰ ਦਿੱਤਾ ਕਿ ਜੁਆਨੀ ਵਿਚ ਜੋ ਜੋ ਚਾਹੀਦਾ ਹੈ ਉਹ ਮੈਨੂੰ ਨਹੀਂ ਮਿਲਿਆ। ਫਿਰ ਮੈਂ ਸੋਚਿਆ ਹੈ ਕਿ ਜੇ ਜੁਆਨੀ ਦੀਆਂ ਲੋੜਾਂ ਜ਼ਿੰਦਗੀ ਵਿਚ ਪੂਰੀਆਂ ਨਹੀਂ ਹੋਣੀਆਂ ਫਿਰ ਜੁਆਨੀ ਦੀ ਵੀ ਕੀ ਲੋੜ ਹੈ ? ਤੇ ਜੁਆਨੀ ਗਾਲਣ ਵਾਸਤੇ, ਜੁਆਨੀ ਤਬਾਹ ਕਰਨ ਵਾਸਤੇ ਸ਼ਰਾਬ ਤੋਂ ਵਧੀਆ ਹੋਰ ਕਿਹੜਾ ਵਸੀਲਾ ਹੋ ਸਕਦਾ ਹੈ।

**ਪੀਤਾ ਹੂੰ ਇਸ ਲੀਏ ਕਿ ਗਲ ਜਾਏ ਜੁਆਨੀ**
**ਵਰਨਾ ਕਿਸੀ ਸ਼ੌਕ ਕੇ ਲੀਏ ਨਹੀਂ ਪੀਤਾ।**

ਜਿਨ੍ਹਾਂ ਦੇ ਕਾਰੋਬਾਰ ਠੀਕ ਹਨ, ਧਨ ਮਿਲ ਗਿਆ, ਜੈਸਾ ਜੋਬਨ ਚਾਹੁੰਦੇ ਸਨ ਉਹ ਵੀ ਮਿਲ ਗਿਆ ਹੈ ਉਹ ਵੀ ਦੁੱਖੀ ਹਨ। ਹੁਣ ਦੁੱਖ ਦਾ ਕਾਰਨ ਕੀ ਹੈ ਕਿ ਸੁਖ ਦੀ ਆਸ ਬਣਾਈ ਸੀ ਕਿ ਧਨ ਖ਼ਰਚਾਂਗੇ, ਜੋਬਨ ਵਿਚੋਂ ਸੁਖ ਮਿਲੇਗਾ, ਉਹ ਆਸ ਵੀ ਟੁੱਟ ਗਈ। ਮਨੁੱਖ ਦੁੱਖੀ ਹੁੰਦਾ ਹੈ ਪਰ ਆਸ ਬੜੀ ਹੁਸ਼ਿਆਰ ਹੈ। ਮਨੁੱਖ ਨੂੰ ਨਾ ਠੀਕ ਜਿਊਣ ਦਿੰਦੀ ਹੈ, ਨਾ ਹੀ ਮਰਨ ਦੇਂਦੀ ਹੈ। ਆਸ ਆਪਣੇ ਵਿਚੋਂ ਇਕ ਹੋਰ ਨਵੀਂ ਆਸ ਨੂੰ ਜਨਮ ਦਿੰਦੀ ਹੈ ਕਿ ਅੱਜ ਸੁਖ ਨਹੀਂ ਮਿਲਿਆ। ਕੋਈ ਗੱਲ ਨਹੀਂ ਕੱਲ੍ਹ ਮਿਲੇਗਾ। ਇਕ ਫ਼ਕੀਰ ਨੂੰ ਪੁੱਛਿਆ ਸੀ ਹੇ ਫਕੀਰ! ਦੁਨੀਆਂ ਵਿਚ ਐਸੇ-ਐਸੇ ਦੁੱਖੀ ਬੰਦੇ ਹਨ ਜਿਨ੍ਹਾਂ ਦਾ ਤਨ ਬੀਮਾਰੀਆਂ ਤੇ ਰੋਗਾਂ ਨਾਲ ਭਰਿਆ ਪਿਆ ਹੈ ਅਤੇ ਮਨ ਪ੍ਰੇਸ਼ਾਨੀਆਂ ਨਾਲ, ਚਿੰਤਾਵਾਂ ਤੇ ਫ਼ਿਕਰਾਂ ਨਾਲ ਭਰਿਆ ਪਿਆ ਹੈ। ਉਹ ਆਪਣੀ ਸਰੀਰਕ ਕਿਰਿਆ ਵੀ ਨਹੀਂ ਸਾਧ ਸਕਦੇ। ਉਹ ਉਡੀਕ ਕਰਦੇ ਹਨ ਕਿ ਕਦੋਂ ਕੋਈ ਰੋਟੀ ਦੇ ਜਾਏ, ਕਦੋਂ ਕੋਈ ਰੋਟੀ ਦੇ ਜਾਏ। ਜੀਵਨ ਦਾ ਕੋਈ ਮੰਤਵ ਨਜ਼ਰ ਨਹੀਂ ਆਉਂਦਾ। ਹਰ ਦਿਨ ਨਵੇਂ ਤੋਂ ਨਵਾਂ ਦੁੱਖ ਲੈ ਕੇ ਆਉਂਦਾ ਹੈ। ਅਜਿਹੇ ਮਨੁੱਖ ਕਿਉਂ ਜੀਅ ਰਹੇ ਹਨ?

ਫ਼ਕੀਰ ਨੇ ਕਿਹਾ ਕਿ ਸਿਰਫ਼ ਆਸ ਦੇ ਕਾਰਨ ਕਿ ਸ਼ਾਇਦ ਕੋਈ ਢੋ ਢੁਕ ਜਾਏ। ਆਸ ਉਨ੍ਹਾਂ ਨੂੰ ਦੁੱਖਾਂ ਵਿਚ ਵੀ ਜੀਊਣ ਦਾ ਲੋਭ ਦੇ ਰਹੀ ਹੈ, ਉਹ ਵੀ ਮਰਨਾ ਨਹੀਂ ਚਾਹੁੰਦੇ। ਅੱਗੋਂ ਮਿਲੇਗਾ, ਅਗਲੇ ਸਾਲ ਮਿਲੇਗਾ। ਆਸ ਤਾਂ ਇੱਥੋਂ ਤੱਕ ਗਈ ਹੈ ਕਿ ਇਹ ਜਨਮ ਵੀ ਦੁੱਖੀ ਰਹਿਣਾ ਪਵੇ। ਕੋਈ ਗਲ ਨਹੀਂ ਅਗਲੇ ਜਨਮ ਵਿਚ ਸੁਖ ਮਿਲੇਗਾ। ਫਿਰ ਮਾਮੂਲੀ ਸੁਖ ਨਹੀਂ, ਸਵਰਗ ਮਿਲੇਗਾ। ਤੇ ਜੇ ਇੱਥੇ ਜ਼ਿਆਦਾ ਤੋਂ ਜ਼ਿਆਦਾ ਦੁੱਖੀ ਹੋ ਲਵੇ ਭਾਵ ਜ਼ਿਆਦਾ ਤਪ ਲਵੇ, ਤਪ ਦਾ ਅਰਥ ਤਪਣਾ, ਦੁੱਖੀ ਹੋਣਾ ਹੈ। ਇਹ ਕਰ ਲਵੇ ਤਾਂ ਸਵਰਗ ਦਾ ਰਾਜ ਮਿਲੇਗਾ। ਜਿਸ ਆਸ ਵਿਚੋਂ ਅੱਜ ਤੱਕ ਸੁਖ ਨਹੀਂ ਮਿਲਿਆ। ਪਤਾ ਨਹੀਂ ਕਿੰਨੇ ਜਨਮਾਂ

ਦਾ ਦੁੱਖ ਮਿਲ ਰਿਹਾ ਹੈ। ਮਨਮੁਖ ਬੰਦੇ ਨੇ ਉਸ ਆਸ ਨਾਲ ਚਿੱਤ ਜੋੜਿਆ ਹੈ। ਗੁਰਮੁਖ ਮਾਇਆ ਦੀ ਆਸ ਜਗਤ ਦੀ ਆਸ ਤੋਂ ਨਿਰਾਸ ਹੋ ਗਏ ਹਨ।

ਬਿਬੇਕੀ ਪੁਰਸ਼ਾਂ ਨੇ ਇਹ ਸਮਝ ਲਿਆ ਹੈ ਕਿ ਸਿੱਪੀ ਚਮਕਦੀ ਹੈ ਪਰ ਇਸ ਵਿਚ ਚਾਂਦੀ ਹੈ ਨਹੀਂ। ਮਾਰੂਥਲ ਵਿਚ ਪਾਣੀ ਦਾ ਭੁਲੇਖਾ ਪੈਂਦਾ ਹੈ ਪਰ ਪਿਆਸ ਬੁਝੇਗੀ ਨਹੀਂ ਕਿਉਂਕਿ ਰੇਤੇ ਵਿਚ ਪਾਣੀ ਹੈ ਨਹੀਂ। ਜਗਤ ਦੀ ਆਸ ਵਿਚ ਸੁਖ ਪ੍ਰਤੀਤ ਹੁੰਦਾ ਹੈ ਪਰ ਇਹ ਸਿਰਫ਼ ਸੁਖ ਦੀ ਆਸ ਹੀ ਆਸ ਹੈ। ਇੱਥੇ ਸੁਖ ਹੈ ਕੋਈ ਨਹੀਂ।

**ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥**
**ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ॥**
**ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ॥**
**ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ॥**
**ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ॥**

(ਵਾਰ ਸਾਰੰਗ, ਪਉੜੀ ੩੧, ਪੰਨਾ ੧੨੪੯)

ਜਿਸ ਆਸ ਵਿਚੋਂ ਕਦੀ ਵੀ ਸੁਖ ਨਹੀਂ ਮਿਲਿਆ ਉਸ ਆਸ ਦਾ ਮਨੁੱਖ ਵਾਰ-ਵਾਰ ਭਰੋਸਾ ਕਰੀ ਜਾ ਰਿਹਾ ਹੈ। ਪੁੱਤਰ ਦੀ ਆਸ ਸੀ, ਸੁਖ ਮਿਲੇਗਾ। ਪੁੱਤਰ ਮਿਲ ਗਿਆ ਹੈ ਪਰ ਸੁਖ ਨਹੀਂ ਮਿਲਿਆ। ਬਲਕਿ ਪੁੱਤਰ ਦੇ ਕਾਰਨ ਅਨੇਕਾਂ ਦੁੱਖ ਮਿਲੇ ਹਨ। ਪੁੱਤਰ ਨੇ ਆਸ ਤੋੜ ਦਿੱਤੀ ਹੈ, ਅੱਗੋਂ ਪੋਤਰੇ ਦੀ ਆਸ ਬਣਾ ਲੈਂਦਾ ਹੈ ਕਿ ਪੁੱਤਰ ਨੇ ਸੁਖ ਨਹੀਂ ਦਿੱਤਾ ਪੋਤਰਾ ਸੁਖ ਦੇਵੇਗਾ। ਇਹ ਨਹੀਂ ਸਮਝਦਾ ਕਿ ਜੇ ਪੁੱਤਰ ਨੇ ਸੁਖ ਨਹੀਂ ਦਿੱਤਾ ਤਾਂ ਪੋਤਰਾ ਕਿਵੇਂ ਸੁਖ ਦੇਵੇਗਾ? ਉਹ ਵੀ ਪੁੱਤਰ ਦਾ ਪੁੱਤਰ ਹੈ ਪਰ ਆਸ ਨਵਾਂ ਜਾਲ ਤਣਦੀ ਹੈ। ਪੜਪੋਤ੍ਰੇ ਦੀ ਆਸ ਬਣਾ ਬੈਠਾ ਹੈ। ਭਗਤ ਬੇਣੀ ਜੀ ਇਸ ਕਾਮਨਾ ਦੇ ਜਾਲ ਨੂੰ ਚੰਗੀ ਤਰ੍ਹਾਂ ਸਮਝਦੇ ਹਨ, ਵੇਖਦੇ ਹਨ। ਫਿਰ ਸਾਨੂੰ ਆਗਾਹ ਕਰਦੇ ਹਨ ਕਿ ਜੀਵ ਸੁਚੇਤ ਹੋ ਜਾਣ ਤੇ ਇਸ ਇੱਛਾ ਦੇ ਜਾਲ ਤੋਂ ਬਚ ਜਾਣ।

ਭਗਤ ਜੀ ਫ਼ਰਮਾਉਂਦੇ ਹਨ ਕਿ ਕਾਲੇ ਕੇਸ ਚਿੱਟੇ ਸਫ਼ੈਦ ਹੋ ਗਏ ਹਨ। ਬਜ਼ੁਰਗ ਬੋਲਦਾ ਹੈ ਤਾਂ ਇੰਝ ਜਾਪਦਾ ਹੈ ਕਿ ਜਿਵੇਂ ਸੱਤਵੇਂ ਪਾਤਾਲ ਵਿਚੋਂ ਆਵਾਜ਼ ਆ ਰਹੀ ਹੈ। ਅੱਖਾਂ ਵਿਚੋਂ ਪਾਣੀ ਵਹਿ ਰਿਹਾ ਹੈ। ਨਾ ਹੁਣ ਸਰੀਰ ਵਿਚ ਬਲ ਰਿਹਾ ਹੈ ਨਾ ਹੀ ਬੁੱਧ ਕੰਮ ਕਰਦੀ ਹੈ। ਕੁਝ ਯਾਦ ਨਹੀਂ ਰਹਿੰਦਾ, ਚੇਤਾ ਸ਼ਕਤੀ ਕਮਜ਼ੋਰ ਹੋ ਗਈ ਹੈ। ਤਨ ਵੀ ਜੁਆਬ ਦੇ ਗਿਆ ਹੈ, ਦਿਮਾਗ਼ ਵੀ ਸਾਥ ਛੱਡ ਗਿਆ ਹੈ ਪਰ ਇੱਛਾ ਨੇ, ਆਸ ਨੇ ਅਜੇ ਤੱਕ ਸਾਥ ਨਹੀਂ ਛੱਡਿਆ। ਪੜਪੋਤਰਿਆਂ ਨੂੰ ਵੇਖਦਾ ਹੈ। ਛੋਟੇ-ਛੋਟੇ ਬੱਚੇ ਵੇਖ ਕੇ ਫਿਰ ਪੁਰਾਣੀ ਲਗਨ ਖ਼ੁਸ਼ੀ ਦਾ ਰੂਪ ਲੈਂਦੀ ਹੈ, ਆਵਾਜ਼ ਮਾਰਦਾ ਹੈ। ਹਾਲਾਂਕਿ ਇਸ ਕੋਲ ਆਉਂਦਾ ਵੀ ਕੋਈ ਨਹੀਂ ਪਰ ਹੰਕਾਰ ਕਰਦਾ ਹੈ। ਅਜੇ ਵੀ ਨਹੀਂ ਸਮਝਦਾ। ਜੀਵਨ ਜੀਉਣ ਦਾ ਹੋਰ ਲਾਲਚ

ਕਰਦਾ ਹੈ ਕਿ ਇਨ੍ਹਾਂ ਦੇ ਵਿਆਹ ਵੀ ਵੇਖ ਲਵਾਂ। ਵੇਖੇਗਾ ਕੀ ਅੱਖਾਂ ਤੋਂ ਤਾਂ ਦਿਸਦਾ ਨਹੀਂ।

**ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥**
**ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤ ਕਾਮੁ ਪਵਸਿ ਮਾਧਾਣੀ॥**
**ਨਿਕੁਟੀ ਦੇਹ ਦੇਖਿ, ਧੁਨ ਉਪਜੈ ਮਾਨ ਕਰਤ ਨਹੀ ਬੂਝੈ॥**
**ਲਾਲਚੁ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ॥**

(ਸਿਰੀ ਰਾਗੁ ਬੇਣੀ ਜੀ, ਪੰਨਾ ੯੩)

ਆਸ ਆਪਣਾ ਮਰਨਾ ਯਾਦ ਨਹੀਂ ਆਉਣ ਦਿੰਦੀ। ਆਸ ਤਾਂ ਮਰਿਆਂ ਦੇ ਕਫ਼ਨ ਵੀ ਉਤਾਰਦੀ ਹੈ। ਅਨੁਮਾਨ ਹੁੰਦਾ ਹੈ ਕਿ ਕੋਈ ਮਰੇਗਾ ਤਾਂ ਇਸਦੀ ਸੰਪੱਤੀ ਵਿਚੋਂ ਮੈਨੂੰ ਕੀ ਮਿਲੇਗਾ। ਧਨ ਦਾ ਗੁਮਾਨ ਹੈ, ਕੁਟੰਬ ਦਾ ਗੁਮਾਨ ਹੈ। ਇਹ ਮਨੁੱਖ ਦੀ ਆਸ ਹੈ ਜਿਸਦੇ ਪਿੱਛੇ ਲੱਗ ਕੇ ਇਸ ਨੂੰ ਪਰਮਾਤਮਾ ਭੁੱਲ ਗਿਆ ਹੈ। ਚੌਰਾਸੀ ਲੱਖ ਜੂਨਾਂ ਵਿਚੋਂ ਭਾਗਾਂ ਨਾਲ ਮਿਲਿਆ ਹੋਇਆ ਸ਼੍ਰੋਮਣੀ ਮਨੁੱਖਾ ਸਰੀਰ ਇਸਨੇ ਬਰਬਾਦ ਕਰ ਦਿੱਤਾ ਹੈ।

**ਸੁਤ ਸੰਪਤਿ ਦੇਖਿ ਇਹ ਮਨੁ ਗਰਬਿਆ ਰਾਮ ਰਿਦੈ ਤੇ ਖੋਇਆ॥**
**ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮ ਵਿਗੋਇਆ॥**

(ਪੰਨਾ ੯੩)

ਮਨੁੱਖ ਦੀਆਂ ਆਸਾਂ ਵੇਖ ਕੇ ਹੈਰਾਨੀ ਹੋਵੇਗੀ ਕਿ ਜੋ ਸਮਾਂ ਬਤੀਤ ਹੋ ਚੁੱਕਾ ਹੈ, ਜਿਹੜੇ ਮਨੁੱਖ ਮਰ ਚੁੱਕੇ ਹਨ, ਉਨ੍ਹਾਂ ਨੂੰ ਯਾਦ ਕਰਕੇ ਪਛਤਾਉਂਦਾ ਹੈ ਤੇ ਅਜੇ ਵੀ ਆਸ ਬਣਾਉਂਦਾ ਹੈ ਕਿ ਜੇ ਮੈਂ ਉਸ ਵੇਲੇ ਇਸ ਮਿੱਤਰ ਕੋਲ ਗਿਆ ਹੁੰਦਾ ਤਾਂ ਮੇਰਾ ਕੰਮ ਜ਼ਰੂਰ ਹੋ ਜਾਣਾ ਸੀ।

ਚੌਧਰੀ ਡੱਲਾ ਅਜਿਹੀ ਗੱਲ ਹੀ ਕਰ ਰਿਹਾ ਸੀ। ਕਹਿਣ ਲੱਗਾ ਸਤਿਗੁਰੂ ਜੀ ਤੁਸੀਂ ਮੈਨੂੰ ਯਾਦ ਨਹੀਂ ਕੀਤਾ। ਕਦੀ ਮੈਂ ਚਮਕੌਰ ਆ ਜਾਂਦਾ ਤੁਹਾਡੇ ਸਾਹਿਬਜ਼ਾਦੇ ਸ਼ਹੀਦ ਨਹੀਂ ਸਨ ਹੋਣੇ। ਸਤਿਗੁਰੂ ਜੀ ਕਹਿਣ ਲੱਗੇ ਡੱਲਾ ਨਾ ਹੁਣ ਚਮਕੌਰ ਹੈ, ਨਾ ਸਰਹੰਦ ਹੈ ਹੁਣ ਤਾਂ ਅਸੀਂ ਤਲਵੰਡੀ ਸਾਬੋ ਬੈਠੇ ਹਾਂ। ਹੁਣ ਸਾਹਿਬਜ਼ਾਦੇ ਵੀ ਨਹੀਂ, ਉਹ ਸ਼ਹੀਦ ਹੋ ਚੁੱਕੇ ਹਨ। ਤੂੰ ਹੁਣ ਸਾਨੂੰ ਆਸ ਬੰਨ੍ਹਾਉਣ ਲਈ ਤੇ ਪਛਤਾਉਣ ਲਈ ਕਹਿ ਰਿਹਾ ਹੈਂ। ਮੈਂ ਤਾਂ ਸਮਾਂ ਹੁੰਦਿਆਂ ਵੀ ਮਨੁੱਖਾਂ ਦੀ ਆਸ ਨਹੀਂ ਬੰਨ੍ਹਾਉਂਦਾ। ਮੈਨੂੰ ਸਿਰਫ਼ ਅਕਾਲ ਪੁਰਖ ਦੀ ਟੇਕ ਹੈ। ਤੂੰ ਬੀਤੀਆਂ ਯਾਦਾਂ ਦੁਹਰਾ ਕੇ ਮੈਨੂੰ ਆਪਣੀ ਆਸ ਦੇ ਰਿਹਾ ਹੈਂ। ਸਤਿਗੁਰਾਂ ਨੇ ਬੰਦੂਕ ਪਰਖਣ ਦਾ ਕੌਤਕ ਰਚ ਕੇ ਡੱਲੇ ਨੂੰ ਸਮਝਾ ਦਿੱਤਾ ਸੀ ਕਿ ਤੇਰੀ ਆਸ ਕਿੰਨੀ ਕੁ ਸਾਰਥਕ ਹੋ ਸਕਦੀ ਸੀ।

ਸਤਿਗੁਰੂ ਕਹਿੰਦੇ ਹਨ ਰੱਬ ਦੇ ਪ੍ਰੇਮੀਆਂ ਦੇ ਮਨ ਵਿਚ ਰੱਬ ਨੂੰ ਛੱਡ ਕੇ ਕਿਸੇ ਬੰਦੇ ਦੀ ਆਸ ਨਹੀਂ ਹੁੰਦੀ। ਪ੍ਰੇਮੀ ਆਸ ਤੋਂ ਬਾਹਰ ਹੁੰਦਾ ਹੈ। ਆਸਾਂ ਤੋਂ ਰਹਿਤ

ਤਾਂ ਪਰਮਾਤਮਾ ਹੈ। ਉਸ ਤੋਂ ਬਲਿਹਾਰ ਹੋਈਏ ਤਾਂ ਹੀ ਆਸ ਤੋਂ ਨਿਰਾਸ ਹੋ ਸਕਦੇ ਹਾਂ।

**ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ॥**
**ਆਸ ਨਿਰਾਸਾ ਹਿਕੁ ਤੂ, ਹਉ ਬਲਿ ਬਲਿ ਬਲਿ ਗਈ ਆਸੁ॥**

(ਮਹਲਾ ੫, ਪੰਨਾ ੧੧੦੦)

ਹਰ ਮਨੁੱਖ ਦੇ ਮਨ ਵਿਚ ਚਿੰਤਾ ਹੈ, ਅੰਦੇਸਾ ਹੈ। ਅੰਦੇਸਾ ਕਿਉਂ ਹੈ। ਅੰਦੇਸੇ ਦੀ ਜੜ੍ਹ ਆਸ ਹੈ। ਜਿਥੇ ਆਸ ਹੈ ਉੱਥੇ ਅੰਦੇਸਾ ਵੀ ਜ਼ਰੂਰੀ ਹੋਵੇਗਾ ਕਿ ਆਸ ਪੂਰੀ ਹੋਵੇਗੀ ਕਿ ਨਹੀਂ।

ਸਤਿਗੁਰੂ ਫ਼ਰਮਾਉਂਦੇ ਹਨ :—

**ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ॥**
**ਆਸਾ ਭੀਤਰਿ ਰਹੈ ਨਿਰਾਸਾ, ਤਉ ਨਾਨਕ ਏਕੁ ਮਿਲੈ॥**
**ਇਨ ਬਿਧਿ ਸਾਗਰ ਤਰੀਐ॥ ਜੀਵਤਿਆ ਇਉ ਮਰੀਐ॥**

(ਰਾਮਕਲੀ ਮਹਲਾ ੧, ਪੰਨਾ ੯੨੨)

ਫਿਰ ਫ਼ਰਮਾਉਂਦੇ ਹਨ ਕਿ ਆਸਾ ਤੇ ਅੰਦੇਸੇ ਤੋਂ ਮੁਕਤ ਉਹੀ ਮਨੁੱਖ ਹੋ ਸਕਦਾ ਹੈ ਜਿਸਨੂੰ ਸਤਿਗੁਰੂ ਮਿਲੇ ਉਸ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ। ਹਉਮੈ ਨੂੰ ਉਹ ਸਤਿਗੁਰੂ ਦੇ ਸ਼ਬਦ ਦੁਆਰਾ ਸਾੜ ਦਿੰਦਾ ਹੈ।

**ਸਤਿਗੁਰੁ ਭੇਟੇ ਸੋ ਸੁਖ ਪਾਏ॥ ਹਰਿ ਕਾ ਨਾਮ ਮੰਨਿ ਵਸਾਇ॥**
**ਨਾਨਕ ਨਦਰਿ ਕਰੇ ਸੋ ਪਾਏ॥ ਆਸ ਅੰਦੇਸੇ ਤੇ ਨਿਹਕੇਵਲ ਹਉਮੈ ਸਬਦਿ ਜਲਾਇ॥**

(ਵਾਰ ਆਸਾ ਮਹਲਾ ੧, ਪੰਨਾ ੪੬੨)

ਸੰਸਾਰ ਵਿਚ ਜੋ ਅੰਦੇਸੇ ਤੇ ਅੰਦੇਸਾ ਹੈ ਇਸਦਾ ਕਾਰਨ ਆਸ ਹੈ। ਇਹ ਚਿੰਤਾ ਦਾ ਬੀਜ ਕਦੋਂ ਕੁ ਦਾ ਹੈ, ਇਸ ਜੀਵਨ ਦੇ ਨਾਲ ਹੈ। ਸਤਿਗੁਰੂ ਫ਼ਰਮਾਉਂਦੇ ਹਨ ਕਿ ਇਹ ਜਨਮ ਵੇਲੇ ਵੀ ਨਾਲ ਸੀ।

**ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ॥**
**ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ॥**

ਸਤਿਗੁਰੂ ਕਹਿੰਦੇ ਹਨ ਨਾਸਵੰਤ ਆਸਾਂ ਤੇ ਇਸ ਤੋਂ ਉਠੇ ਖ਼ਾਹਸ਼ਾਂ ਦੇ ਤਰੰਗ ਤਿਆਗ ਦੇ। ਹੇ ਮਨ ਸੰਤ ਜਨਾਂ ਦੀ ਚਰਨ ਧੂੜ ਮੰਗ। ਸਤਿਸੰਗਤ ਦੀ ਆਸ ਬਣਾ, ਜਿਸ ਨਾਲ ਤੇਰੀ ਚਿੰਤਾ ਮੁੱਕ ਜਾਏ।

**ਆਸ ਅਨਿਤ ਤਿਆਗਹੁ ਤਰੰਗ॥**
**ਸੰਤ ਜਨਾ ਕੀ ਧੂਰਿ ਮਨ ਮੰਗ॥**

(ਸੁਖਮਨੀ, ਪੰਨਾ ੨੮੫)

ਹੇ ਮਨ, ਦੁਨੀਆਂ ਦੀ ਆਸ ਛੱਡ ਦੇ, ਗੁਰੂ ਨੇ ਨਾਮ ਦਾ ਸੱਚਾ ਸੁਆਰਥ ਤੇਰੀ ਝੋਲੀ ਵਿਚ ਪਾ ਦਿੱਤਾ ਹੈ। ਇਸ ਨਾਮ ਸਿਮਰਨ ਨੂੰ ਚੇਤੇ ਕਰ, ਬਾਕੀ ਭਾਵੇਂ

ਸਾਰੀਆਂ ਗੱਲਾਂ ਭੁੱਲ ਜਾਣ ਪਰ ਪਰਮਾਤਮਾ ਨਾ ਵਿਸਰ ਜਾਏ।

ਸਭੇ ਗਲਾਂ ਵਿਸਰਨੁ ਇਕੋ ਵਿਸਰਿ ਨ ਜਾਉ॥
ਧੰਧਾ ਸਭੁ ਜਲਾਇਕੈ ਗੁਰਿ ਨਾਮੁ ਦੀਆ ਸਚੁ ਸੁਆਉ॥
ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ॥
ਜਿਨੀ ਸਤਿਗੁਰ ਸੇਵਿਆ ਤਿਨ ਅਗੈ ਮਿਲਿਆ ਥਾਉ॥

(ਸਿਰੀ ਰਾਗ ਮਹਲਾ ੫, ਪੰਨਾ ੪੩)

ਦੁਨੀਆਂ ਵਿਚ ਮਨੁੱਖ ਇਕ ਦੂਸਰੇ ਦੀ ਆਸ ਬਣਾ ਕੇ ਇਕ ਦੂਸਰੇ ਅੱਗੇ ਝੋਲੀ ਫੈਲਾ ਦੇਂਦੇ ਹਨ। ਹੁੰਦਾ ਕੀ ਹੈ ਉਹ ਆਪਣਾ ਦੁੱਖ ਉਸਦੀ ਝੋਲੀ ਵਿਚ ਪਾ ਦੇਂਦਾ ਹੈ। ਦੂਸਰਾ ਆਪਣਾ ਦੁੱਖ ਉਸਦੀ ਝੋਲੀ ਵਿਚ ਪਾ ਦੇਂਦਾ ਹੈ। ਝੋਲੀ ਭਾਰੀ ਜਾਪਦੀ ਹੈ। ਪਰ ਜਦੋਂ ਜਾ ਕੇ ਝੋਲੀ ਖੋਹਲ ਕੇ ਵੇਖਦਾ ਹੈ ਤਾਂ ਹੈਰਾਨ ਹੋ ਜਾਂਦਾ ਹੈ ਕਿ ਦੁਖਾਂ ਨਾਲ ਦੁੱਖ ਹੀ ਵਟਾਏ ਹਨ। ਅਸੀਂ ਆਮ ਕਰਕੇ ਕਹਿੰਦੇ ਹਾਂ ਕਿ ਦੁੱਖ ਸੁੱਖ ਦੀ ਸਾਂਝ ਕੀਤੀ ਹੈ ਪਰ ਸੱਚ ਇਹ ਹੈ ਕਿ ਦੋ ਬੰਦਿਆਂ ਨੇ ਦੁੱਖਾਂ ਦੀ ਹੀ ਸਾਂਝ ਕੀਤੀ ਹੈ। ਸੁੱਖ ਬੰਦੇ ਦੇ ਪਾਸ ਕਿੱਥੇ ਹੈ।

ਇਕ ਬਾਦਸ਼ਾਹ ਨੇ ਇਕ ਵਾਰ ਕਿਹਾ ਕਿ ਸਾਡੇ ਪਾਸ ਹੀ ਜੋ ਨਦੀ ਹੈ ਇਸਦਾ ਪਾਣੀ ਬਹੁਤ ਠੰਢਾ ਹੈ। ਕੋਈ ਮਨੁੱਖ ਇਸ ਪਾਣੀ ਵਿਚ ਇਕ ਪਹਿਰ ਰਹੇ ਤਾਂ ਮੈਂ ਉਸ ਨੂੰ ਬਹੁਤ ਵੱਡਾ ਇਨਾਮ ਦੇਵਾਂਗਾ। ਸਰਦੀ ਦੀ ਰੁੱਤ ਸੀ। ਇਕ ਮਨੁੱਖ ਤਿਆਰ ਹੋ ਗਿਆ। ਰਖਵਾਲੇ ਵੇਖਣ ਵਾਲੇ ਨਾਲ ਸਨ। ਉਹ ਨਦੀ ਵਿਚ ਤੁਰਿਆ ਜਾ ਰਿਹਾ ਸੀ।

ਅੱਧਾ ਪਹਿਰ ਤੁਰ ਕੇ ਉਸ ਬੇਵਸੀ ਜ਼ਾਹਿਰ ਕੀਤੀ ਕਿ ਮੈਂ ਨਦੀ ਵਿਚ ਹੋਰ ਨਹੀਂ ਰਹਿ ਸਕਦਾ। ਬਾਦਸ਼ਾਹ ਨੇ ਪੁੱਛਿਆ ਕਿ ਤੂੰ ਅੱਧਾ ਪਹਿਰ ਕਿਵੇਂ ਕੱਟਿਆ ? ਉਹ ਕਹਿਣ ਲੱਗਾ ਆਸ ਦੇ ਕਾਰਨ। ਇਕ ਇਹ ਕਿ ਇਨਾਮ ਮਿਲੇਗਾ, ਦੂਸਰਾ ਦੂਰੋਂ ਅੱਗ ਬਲਦੀ ਨਜ਼ਰ ਆਉਂਦੀ ਸੀ। ਮੈਂ ਸੋਚਿਆ ਅੱਗ ਕੋਲ ਪਹੁੰਚ ਕੇ ਸਰਦੀ ਦੂਰ ਕਰ ਲਵਾਂਗਾ। ਇਤਨੀ ਗੱਲ ਕਹਿ ਕੇ ਉਹ ਬੇਹੋਸ਼ ਹੋ ਗਿਆ ਤੇ ਮਰ ਗਿਆ। ਵਿਅਰਥ ਆਸ ਵਿਚੋਂ ਸੁੱਖ ਕਿੱਥੇ ਮਿਲਦਾ ਹੈ। ਬੰਦਾ ਭਾਵੇਂ ਬਾਦਸ਼ਾਹ ਹੋਵੇ ਭਾਵੇਂ ਭਿਖਾਰੀ ਹੋਵੇ, ਬੰਦਾ ਬੰਦੇ ਨੂੰ ਕੀ ਦੇਵੇਗਾ, ਬੰਦੇ ਕੋਲ ਸੁੱਖ ਥੋੜ੍ਹੇ ਹਨ, ਦੁੱਖ ਜ਼ਿਆਦਾ ਹਨ।

ਮੈਂ ਸੁਣਿਆ ਹੈ ਕਿ ਦੋ ਭਿਖਾਰੀ ਪਹਾੜੀਆਂ ਵਿਚ ਰਹਿੰਦੇ ਸਨ। ਦੋ ਪਹਾੜੀਆਂ ਵਿਚ ਖਾਈ ਸੀ। ਇਕ ਭਿਖਾਰੀ ਖਾਈ ਤੋਂ ਚੜ੍ਹਦੇ ਪਾਸੇ ਰਹਿੰਦਾ ਸੀ। ਇਕ ਭਿਖਾਰੀ ਖਾਈ ਤੋਂ ਲਹਿੰਦੇ ਪਾਸੇ ਰਹਿੰਦਾ ਸੀ। ਜਿਸ ਵੇਲੇ ਸੂਰਜ ਚੜ੍ਹਦਾ ਸੀ, ਸੂਰਜ ਦੀਆਂ ਸਿੱਧੀਆਂ ਕਿਰਨਾਂ ਲਹਿੰਦੇ ਵੱਲ ਪੈਂਦੀਆਂ ਸਨ। ਚੜ੍ਹਦੇ ਵਾਲੇ ਭਿਖਾਰੀ ਨੂੰ ਇਕ ਚਮਕਦਾ ਹੋਇਆ ਸ਼ੀਸ਼ ਮਹਿਲ ਨਜ਼ਰ ਆਉਂਦਾ ਸੀ। ਇਹ ਕਿੰਨਾ-ਕਿੰਨਾ ਚਿਰ ਉਸ ਮਹਿਲ ਵੱਲ ਵੇਖਦਾ ਰਹਿੰਦਾ ਸੀ ਤੇ ਸੋਚਦਾ ਸੀ ਕਿ ਕਦੀ ਇਸ ਸ਼ੀਸ਼ ਮਹਿਲ

ਵਿਚ ਮੰਗਣ ਜਾਵਾਂ ਤਾਂ ਇੰਨਾਂ ਮਿਲ ਜਾਵੇ ਕਿ ਮੇਰੀ ਗ਼ਰੀਬੀ ਮੁੱਕ ਜਾਏ ਤੇ ਉਸ ਤੋਂ ਬਾਅਦ ਮੈਂ ਮੰਗਣਾ ਛੱਡ ਦੇਵਾਂ। ਇਸੇ ਤਰ੍ਹਾਂ ਲਹਿੰਦੇ ਵਾਲੇ ਪਾਸੇ ਰਹਿਣ ਵਾਲੇ ਭਿਖਾਰੀ ਨੂੰ ਸ਼ੀਸ਼ ਮਹਿਲ ਨਜ਼ਰ ਆਉਂਦਾ ਸੀ। ਇਕ ਦਿਨ ਚੜ੍ਹਦੇ ਵਾਲੇ ਪਾਸੇ ਰਹਿਣ ਵਾਲਾ ਭਿਖਾਰੀ ਹਿੰਮਤ ਕਰਕੇ ਤੁਰ ਪਿਆ ਕਿ ਚਲੋ ਕਦੀ ਤਾਂ ਅਪੜਾਂਗੇ। ਇਹ ਭਿਖਾਰੀ ਜਦੋਂ ਖਾਈ ਪਾਰ ਕਰਕੇ ਦੂਸਰੇ ਪਾਸੇ ਪੁੱਜਾ ਤਾਂ ਇਸ ਨੂੰ ਦੂਸਰਾ ਭਿਖਾਰੀ ਮਿਲ ਪਿਆ। ਇਸ ਨੇ ਪੁੱਛਿਆ ਕਿ ਹੇ ਸੱਜਣ, ਇਹ ਜੋ ਉਪਰ ਸ਼ੀਸ਼ ਮਹਿਲ ਹੈ ਇਹ ਕਿਤਨੀ ਕੁ ਦੂਰ ਹੈ? ਮੈਂ ਉੱਥੇ ਮੰਗਣ ਜਾ ਰਿਹਾ ਹਾਂ। ਉਸ ਦੂਸਰੇ ਭਿਖਾਰੀ ਨੇ ਕਿਹਾ ਇਧਰ ਕੋਈ ਸ਼ੀਸ਼ ਮਹਿਲ ਨਹੀਂ, ਇਹ ਜੋ ਤੈਨੂੰ ਚਮਕਦਾ ਨਜ਼ਰ ਆ ਰਿਹਾ ਹੈ, ਇਹ ਲੋਹੇ ਦਾ ਪਤ੍ਰਾ ਹੈ। ਇੱਥੇ ਮੇਰੀ ਝੌਂਪੜੀ ਹੈ। ਦੂਸਰੇ ਭਿਖਾਰੀ ਨੇ ਕਿਹਾ ਫਿਰ ਇਧਰ ਵੀ ਕੋਈ ਸ਼ੀਸ਼ ਮਹਿਲ ਨਹੀਂ। ਇਹ ਵੀ ਲੋਹੇ ਦਾ ਪਤ੍ਰਾ ਮੇਰੀ ਝੌਂਪੜੀ ਦੇ ਉੱਪਰ ਚਮਕ ਰਿਹਾ ਹੈ। ਸਾਰੇ ਜਗਤ ਦਾ ਇਹੀ ਹਾਲ ਹੈ। ਕਿਤੇ ਦੋ ਪਤ੍ਰੇ ਘਟ ਚਮਕਦੇ ਹਨ ਕਿਤੇ ਵੱਧ ਚਮਕਦੇ ਹਨ। ਹੈਨ ਤਾਂ ਸਾਰੇ ਹੀ ਭਿਖਾਰੀ। ਸਤਿਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ :—

**ਜਿਨਾਂ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ॥**
**ਜਿਨਾ ਕੀ ਮੈ ਆਸੜੀ ਤਿਨਾ ਮਹਿਜੀ ਆਸ॥**

(ਮਹਲਾ ੫, ਪੰਨਾ ੧੦੯੭)

ਜਿਨ੍ਹਾਂ ਮਨੁੱਖਾਂ ਦੇ ਪਿੱਛੇ ਮੈਂ ਆਸ ਬਣਾ ਕੇ ਗਈ ਸਾਂ ਉਨ੍ਹਾਂ ਮੇਰੀ ਆਸ ਬਣਾਈ ਹੈ। ਜਿਨ੍ਹਾਂ ਦੇ ਪਿੱਛੇ ਮੈਂ ਗਈ ਹਾਂ ਉਹ ਮੇਰੀ ਆਸ ਬਣਾ ਕੇ ਮੇਰੇ ਪਿੱਛੇ ਫਿਰਦੇ ਹਨ।

ਜਦੋਂ ਆਸ ਬਣਾ ਕੇ ਤੁਰ ਪਈਏ, ਆਸ ਪੂਰੀ ਨਾ ਹੋਵੇ ਤਾਂ ਜ਼ਰੂਰੀ ਹੈ ਕਿ ਥਕਾਵਟ ਹੋਵੇ ਤੇ ਪਿਆਸ ਲੱਗੇ। ਸਤਿਗੁਰੂ ਫ਼ਰਮਾਉਂਦੇ ਹਨ ਕਿ ਮੈਂ ਪਰਮਾਤਮਾ ਦੀ ਹੀ ਆਸ ਬਣਾਉਂਦਾ ਹਾਂ। ਸਾਰੇ ਪਦਾਰਥ ਪਰਮਾਤਮਾ ਪਾਸੋਂ ਹੀ ਮੰਗਦਾ ਹਾਂ। ਮਨੁੱਖਾਂ ਨੂੰ ਮੰਗਦਿਆਂ ਤਾਂ ਥਕਾਵਟ ਹੀ ਮਿਲਦੀ ਹੈ, ਥਕੇਵਾਂ ਹੀ ਹੁੰਦਾ ਹੈ। ਪਰਮਾਤਮਾ ਨੂੰ ਮੰਗਿਆ ਪਦਾਰਥ ਵੀ ਮਿਲਦੇ ਹਨ। ਥਕਾਵਟ ਤੋਂ ਮੋਖ ਵੀ ਮਿਲ ਜਾਂਦਾ ਹੈ। ਦੋ ਹੀ ਦਾਤਾਂ ਮਨੁੱਖ ਕੋਲ ਹੋਣ ਤਾਂ ਮਨੁੱਖ ਤ੍ਰਿਪਤ ਹੋ ਜਾਂਦਾ ਹੈ। ਇਕ ਪਦਾਰਥ ਤੇ ਦੂਸਰਾ ਮੋਖ। ਪਦਾਰਥ ਸਾਰੇ ਹੀ ਕੋਲ ਹੋਣ ਪਰ ਪਦਾਰਥਾਂ ਦੀ ਪਕੜ ਬਿਲਕੁਲ ਨਾ ਹੋਵੇ।

**ਮਾਗਉ ਰਾਮ ਤੇ ਸਭਿ ਥੋਕ॥**
**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥**

(ਧਨਾਸਰੀ ਮਹਲਾ ੫, ਪੰਨਾ ੬੮੨)

ਜਿਹੜੀ ਜੀਵ-ਇਸਤਰੀ ਨਿਰਾਸੀ ਹੋਵੇਗੀ ਉਹ ਪਿਆਸੀ ਹੋਵੇਗੀ। ਜੀਵਨ ਦਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਮਨੁੱਖ ਨੂੰ ਪਿਆਸ ਧਨ ਦੀ ਹੈ। ਪਿਆਸ

ਵਿਸ਼ੇ ਵਿਕਾਰਾਂ ਦੀ ਹੈ। ਪਿਆਸ ਸੰਸਾਰ ਦੀ ਹੈ ਅਤੇ ਆਸ ਮਨੁੱਖ ਦੀ ਹੈ। ਨਾ ਮਨੁੱਖ ਕੋਲੋਂ ਆਸ ਪੂਰੀ ਹੁੰਦੀ ਹੈ, ਨਾ ਹੀ ਪਿਆਸ ਮੁਕਦੀ ਹੈ। ਅੰਦਰ ਪਿਆਸ ਹੈ, ਤ੍ਰਿਸ਼ਨਾ ਹੈ, ਇਹ ਪਿਆਸ ਅਕਾਲ ਪੁਰਖ ਹੀ ਮਿਹਰ ਕਰੇ ਤਾਂ ਬੁਝਦੀ ਹੈ। ਨਹੀਂ ਤਾਂ ਅੱਜ ਤੱਕ ਸੰਸਾਰ ਵਿਚ ਕਿਸੇ ਦੀ ਪਿਆਸ ਬੁਝੀ ਨਹੀਂ।

ਸਤਿਗੁਰਾਂ ਦਾ ਇਕ ਬਚਨ ਬੜਾ ਹੀ ਵਿਚਾਰਨਯੋਗ ਹੈ :—

**ਨਾ ਕਿਛੁ ਜਨਮੈ ਨਹ ਕਿਛੁ ਮਰੈ॥**
**ਆਪਨ ਚਲਿਤ ਆਪ ਹੀ ਕਰੈ॥**

(ਸੁਖਮਨੀ, ਪੰਨਾ ੨੮੧)

ਸ੍ਰਿਸ਼ਟੀ ਵਿਚ ਨਾ ਕੁਝ ਬਣਦਾ ਹੈ, ਨਾ ਕੁਝ ਮਿੱਟਦਾ ਹੈ। ਅਸੀਂ ਰੇਤ ਦੇ ਜ਼ੱਰੇ ਦੀ ਹਸਤੀ ਨੂੰ ਮਿਟਾ ਨਹੀਂ ਸਕਦੇ। ਉਸਦਾ ਰੂਪ ਤਬਦੀਲ ਕਰ ਸਕਦੇ ਹਾਂ। ਮਿਟਾ ਨਹੀਂ ਸਕਦੇ, ਰੂਪਾਂਤਰਣ ਹੋ ਸਕਦਾ ਹੈ।

ਅਸੀਂ ਆਸ ਨੂੰ ਮਿਟਾ ਨਹੀਂ ਸਕਦੇ, ਰੂਪਾਂਤਰਣ ਕਰ ਸਕਦੇ ਹਾਂ। ਅਸੀਂ ਪਿਆਸ ਨੂੰ ਮਿਟਾ ਨਹੀਂ ਸਕਦੇ, ਰੂਪਾਂਤਰਣ ਕਰ ਸਕਦੇ ਹਾਂ। ਰੂਪਾਂਤਰਣ ਤਾਂ ਹੋਵੇਗਾ ਜੇ ਅਸੀਂ ਇਸ ਦੀ ਦਿਸ਼ਾ ਤਬਦੀਲ ਕਰ ਦੇਵਾਂਗੇ।

ਆਸ ਮਨੁੱਖ ਦੀ ਨਹੀਂ, ਪਦਾਰਥਾਂ ਦੀ ਨਹੀਂ, ਸੰਸਾਰ ਦੀ ਨਹੀਂ। ਆਸ ਪਰਮਾਤਮਾ ਦੀ ਹੋਵੇ। ਪਿਆਸ ਮਾਇਆ ਦੀ ਨਹੀਂ, ਪਿਆਸ ਵਿਸ਼ੇ ਵਿਕਾਰਾਂ ਦੀ ਨਹੀਂ, ਪਿਆਸ ਪਰਮਾਤਮਾ ਦੇ ਦਰਸ਼ਨਾਂ ਦੀ ਹੋਵੇ। ਮਨ ਦੀ ਇਹ ਹਾਲਤ ਹੋਵੇ।

**ਦਰਸ ਤੇਰੇ ਕੀ ਪਿਆਸ ਮਨਿ ਲਾਗੀ**
**ਸਹਜ ਅਨੰਦ ਬਸੈ ਬੈਰਾਗੀ॥**

(ਆਸਾ ਮਹਲਾ ੫, ਪੰਨਾ ੩੮੯)

**ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥**
**ਧੰਨੁ ਸੁ ਤੇਰਾ ਥਾਨੁ॥**

(ਸਿਰੀ ਰਾਗ ਮਹਲਾ ੫, ਪੰਨਾ ੫੦)

**ਦਰਸਨ ਪਿਆਸ ਬਹੁਤੁ ਮਨਿ ਮੇਰੈ॥**
**ਮਿਲੁ ਨਾਨਕ ਦੇਵ ਜਗਤ ਗੁਰ ਕੇਰੈ॥**

(ਕਾਨੜਾ ਮਹਲਾ ੫, ਪੰਨਾ ੧੩੦੪)

**ਮੇਰਾ ਮਨੁ ਲੋਚੈ ਗੁਰ ਦਰਸਨ ਤਾਂਈ॥**
**ਬਿਲਪ ਕਰੇ ਚਾਤ੍ਰਿਕ ਕੀ ਨਿਆਈ॥**
**ਤ੍ਰਿਖਾ ਨ ਉੱਤਰੈ ਸਾਂਤਿ ਆ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥**

(ਮਾਝ ਮਹਲਾ ੫)

ਇਕ ਫ਼ਕੀਰ ਪਰਮਾਤਮਾ ਨੂੰ ਕਹਿ ਰਿਹਾ ਸੀ ਕਿ ਹੇ ਪਰਮਾਤਮਾ! ਲੋਕ ਕਹਿੰਦੇ ਹਨ ਕਿ ਇਹ ਅੱਖਾਂ ਜਗਤ ਵੇਖਣ ਵਾਸਤੇ ਪਰਮਾਤਮਾ ਨੇ ਦਿੱਤੀਆਂ ਹਨ। ਇਨ੍ਹਾਂ

ਅੱਖਾਂ ਨਾਲ ਜਗਤ ਦਾ ਰੰਗ ਰੂਪ ਦੇਖੋ। ਮੈਂ ਤਾਂ ਇਹ ਸਮਝਦਾ ਹਾਂ ਇਹ ਦੋ ਠੀਕਰੇ ਹਨ, ਦੋ ਠੂਠੇ ਮੈਨੂੰ ਮਿਲੇ ਹਨ। ਇਹ ਦੋ ਠੂਠੇ ਲੈ ਕੇ ਮੈਂ ਸੰਸਾਰ ਪਾਸੋਂ ਮੰਗਣ ਵਾਸਤੇ ਨਹੀਂ ਜਾਣਾ। ਮੈਂ ਤਾਂ ਇਹ ਦੋ ਕਾਸੇ ਤੇਰੇ ਅੱਗੇ ਕਰਦਾ ਹਾਂ। ਇਹ ਜੋ ਦੋ ਕਾਸੇ ਹਨ, ਇਨ੍ਹਾਂ ਵਿਚ ਦਰਸ਼ਨਾਂ ਦੀ ਭਿਖਿਆ ਪਾ ਦੇ।

**ਆਖੇਂ ਨਹੀ ਹੈਂ ਚਿਹਰੇ ਪੇ ਤੇਰੇ ਫਕੀਰ ਕੇ**
**ਦੋ ਠੀਕਰੇ ਹੈਂ ਭੀਖ ਕੇ ਦੀਦਾਰ ਕੇ ਲੀਏ।**

**ਤੇਰੇ ਦਰਸ਼ਨ ਵਿਟਹੁ ਖੰਨੀਐ ਵੰਞਾਂ ਤੇਰੇ ਨਾਮ ਵਿਟਹੁ ਕੁਰਬਾਣੋ॥**
**ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥**

(ਵਡਹੰਸੁ ਮਹਲਾ ੧, ਪੰਨਾ ੫੫੭)

ਇਹ ਦਰਸ਼ਨ ਰੂਪੀ ਅੰਮ੍ਰਿਤ ਉਹੀ ਛਕਦੇ ਹਨ ਜਿਨ੍ਹਾਂ ਨੂੰ ਪਰਮਾਤਮਾ ਦੇ ਦਰਸ਼ਨ ਦੀ ਪਿਆਸ ਲੱਗੀ ਹੈ।

**ਜਿਨ ਕਉ ਲਗੀ ਪਿਆਸ ਅੰਮ੍ਰਿਤ ਸੇਇ ਖਾਹਿ॥**
**ਕਲਿ ਮਹਿ ਏਹੁ ਪੁੰਨੁ ਗੁਣ ਗੋਵਿੰਦ ਗਾਹਿ॥**

(ਪੰਨਾ ੯੬੧)

ਇਹ ਪਿਆਸ ਵੀ ਲੱਗ ਜਾਏ ਤਾਂ ਪਿਆਸ ਇਹ ਵਧਦੀ ਜਾਂਦੀ ਹੈ। ਪਰ ਜਿਵੇਂ ਮਾਇਕ ਪਿਆਸ ਦੇ ਪਿੱਛੇ ਦੁੱਖ ਹੈ, ਇਸ ਪਿਆਰ ਦੇ ਪਿੱਛੇ ਦੁੱਖ ਨਹੀਂ, ਆਨੰਦ ਹੈ। ਕਬੀਰ ਸਾਹਿਬ ਫ਼ਰਮਾਉਂਦੇ ਹਨ :—

**ਮਾਧਉ ਜਲ ਕੀ ਪਿਆਸ ਨ ਜਾਇ॥**
**ਜਲ ਮਹਿ ਅਗਨਿ ਉਠੀ ਅਧਿਕਾਇ॥**

(ਗਉੜੀ ਕਬੀਰ ਜੀ, ਪੰਨਾ ੩੨੩)

ਰੱਬ ਦੇ ਪਿਆਰੇ ਦੇਹ ਦਾ ਉੱਤਮ ਧਰਮ ਸਿਮਰਨ ਤੇ ਸਿਫਤ ਸਾਲਾਹ ਹੀ ਸਮਝਦੇ ਹਨ। ਪਰਮਾਤਮਾ ਦਾ ਅੰਮ੍ਰਿਤ ਨਾਮ ਪੀਂਦੇ ਉਹ ਰੱਜਦੇ ਨਹੀਂ।

**ਰਮਣੰ ਕੇਵਲੰ ਕੀਰਤਨੰ, ਸੁਧਰਮ ਦੇਹ ਧਾਰਣਹ॥**
**ਅੰਮ੍ਰਿਤ ਨਾਮੁ ਨਾਰਾਇਣ, ਨਾਨਕ ਪੀਵਤੰ ਸੰਤ ਨ ਤ੍ਰਿਪਤੇ॥ ੨੬॥**

(ਸਲੋਕ ਸਹਸਕ੍ਰਿਤੀ ਮ: ੫)

ਸਤਿਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਮੈਂ ਉਸ ਰੱਬ ਦੇ ਪਿਆਰੇ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ ਜਿਸ ਨੂੰ ਪ੍ਰਭੂ ਦੇ ਦਰਸ਼ਨਾਂ ਦੀ ਪਿਆਸ ਲੱਗ ਗਈ ਹੈ। ਇਹ ਨਹੀਂ ਕਿਹਾ ਕਿ ਜਿਸ ਨੂੰ ਨਾਮ ਜਲ ਮਿਲ ਗਿਆ ਹੈ। ਕੋਈ ਪਿਆਸਾ ਹੋਵੇ, ਪਿਆਸ ਨਾਲ ਤੜਪਦਾ ਹੋਵੇ, ਉਸ ਤੋਂ ਕੌਣ ਬਲਿਹਾਰ ਜਾਂਦਾ ਹੈ। ਪਿਆਸਾ ਮਨੁੱਖ ਤਾਂ ਮਨੁੱਖ ਲਈ ਮੁਸੀਬਤ ਹੈ ਕਿ ਇਹ ਪਿਆਸਾ ਹੈ ਤੇ ਮੈਨੂੰ ਇਸ ਲਈ ਪਾਣੀ ਲੱਭਣਾ ਪਵੇਗਾ। ਕਿਤੋਂ ਪਾਣੀ ਲਿਆਵਾਂ ਤੇ ਇਸਦੇ ਮੂੰਹ ਵਿਚ

ਪਾਵਾਂ। ਹਾਂ ਜਿਸ ਮਨੁੱਖ ਪਾਸ ਪਾਣੀ ਹੋਵੇ, ਅਸੀਂ ਪਿਆਸੇ ਹੋਈਏ, ਉਸ ਤੋਂ ਕੁਰਬਾਨ ਜਾਂਦੇ ਹਾਂ ਕਿ ਇਸ ਕੋਲ ਪਾਣੀ ਹੈ ਇਹ ਮੈਨੂੰ ਵੀ ਦੇਵੇਗਾ। ਉਹ ਪਾਣੀ ਧਨ ਦਾ ਹੋਵੇ, ਪਦਾਰਥਾਂ ਦਾ ਹੋਵੇ, ਇੱਜ਼ਤ ਦਾ ਹੋਵੇ। ਪਿਆਸੇ ਦਾ ਕੋਈ ਸਨਮਾਨ ਨਹੀਂ। ਪਾਣੀ ਵਾਲਿਆਂ ਦਾ ਸਨਮਾਨ ਹੈ ਪਰ ਸਤਿਗੁਰੂ ਜੀ ਕਹਿੰਦੇ ਹਨ ਜਿਨ੍ਹਾਂ ਨੂੰ ਪਰਮਾਤਮਾ ਦੇ ਦਰਸ਼ਨਾਂ ਦੀ ਪਿਆਸ ਹੈ ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।

**ਜਿਸ ਜਨ ਕਉ ਪ੍ਰਭ ਦਰਸ ਪਿਆਸਾ॥**
**ਨਾਨਕ ਤਾਕੈ ਬਲਿ ਬਲਿ ਜਾਸਾ॥**

(ਸੁਖਮਨੀ, ਪੰਨਾ ੨੬੬)

ਜੇ ਸੰਸਾਰ ਦੀ ਆਸ ਹੋਵੇਗੀ ਤਾਂ ਮਾਇਆ ਦੀ ਤ੍ਰਿਸ਼ਨਾ ਦੀ ਪਿਆਸ ਹੋਵੇਗੀ। ਸੰਸਾਰ ਵਿਚ ਕਿਸੇ ਦੀ ਆਸ ਪੂਰੀ ਨਹੀਂ ਹੋਈ। ਮਾਇਕ ਪਿਆਸ ਸਿਰਫ਼ ਦੁੱਖਾਂ ਨੂੰ ਜਨਮ ਦੇਂਦੀ ਹੈ। ਜਿਸ ਮਨੁੱਖ ਦੇ ਮਨ ਵਿਚ ਮਾਇਆ ਦੇ ਪਦਾਰਥਾਂ ਦੀ ਪਿਆਸ ਹੈ, ਉਸ ਮਨ ਵਿਚ ਚਿੰਤਾ ਫ਼ਿਕਰ ਗ਼ਮ ਭਰਪੂਰ ਹੋਣਗੇ।

ਪਰ ਜਿਸ ਮਨ ਵਿਚ ਪਰਮਾਤਮਾ ਦੀ ਆਸ ਹੋਵੇਗੀ ਉੱਥੇ ਦਰਸ਼ਨਾਂ ਦੀ ਪਿਆਸ ਹੋਵੇਗੀ। ਇਹ ਪਿਆਸ ਲੱਗਦਿਆਂ ਹੀ ਸਾਡੇ ਪੈਂਡੇ ਮੁਕ ਜਾਣਗੇ। ਸਰੋਵਰ ਪਿਆਸੇ ਕੋਲ ਆਪ ਪ੍ਰਗਟ ਹੋ ਜਾਵੇਗਾ ਕਿਉਂਕਿ ਉਸ ਸਰੋਵਰ ਨੇ ਕਿਤੋਂ ਦੂਰੋਂ ਨਹੀਂ ਆਉਣਾ, ਉਸ ਨੇ ਪ੍ਰਗਟ ਹੀ ਹੋਣਾ ਹੈ। ਉਹ ਸਰਬ-ਵਿਆਪੀ ਹੈ।

ਜਦੋਂ ਹਰਿਗੋਬਿੰਦਪੁਰੇ ਕਥਾ ਕਰਦਿਆਂ ਪੰਡਿਤ ਨਿਤਯਾਨੰਦ ਨੇ ਜਮ ਮਾਰਗ ਦਾ ਜ਼ਿਕਰ ਕੀਤਾ ਸੀ ਤੇ ਕਿਹਾ ਸੀ ਕਿ ਧਰਮ ਰਾਜ ਤੱਕ ਪੁੱਜਦਿਆਂ ਇਕ ਸਾਲ ਲੱਗ ਜਾਂਦਾ ਹੈ ਤਾਂ ਸਤਿਗੁਰੂ ਜੀ ਦੇ ਸਿੱਖਾਂ ਤੇ ਭਾਈ ਗੁਰਦਾਸ ਜੀ ਨੇ ਕਿਹਾ ਸੀ, ਪੰਡਿਤ ਜੀ, ਸਿੱਖਾਂ ਦਾ ਇਹ ਮਾਰਗ ਨਹੀਂ। ਸਿੱਖ ਤਾਂ ਪਹਿਲਾਂ ਹੀ ਪਰਮਾਤਮਾ ਦੀ ਗੋਦ ਵਿਚ ਬੈਠਾ ਹੈ।

ਸਾਧ ਸੰਗਤ ਬੈਕੁੰਠ ਹੈ। ਇੱਥੇ ਨਿੱਤ ਬੈਠ ਕੇ ਸਰਬ ਵਿਆਪੀ ਪਰਮਾਤਮਾ ਨਾਲ ਸੁਮੇਲ ਹੁੰਦਾ ਹੈ। ਇਸ ਲਈ ਪੁਰਾਣਾਂ ਦੇ ਰਸਤੇ ਸਿੱਖ ਵਾਸਤੇ ਨਹੀਂ।

ਇਸੇ ਰਸਤੇ ਸੰਤ ਹਾਫ਼ਜ਼ ਪੈ ਗਏ ਸਨ।

ਉਹ ਕਹਿੰਦੇ ਸਨ ਰਾਤ ਹਨ੍ਹੇਰੀ ਹੈ। ਦਰਿਆ ਵਿਚ ਛੱਲਾਂ ਉਠ ਰਹੀਆਂ ਹਨ, ਘੁੰਮਣ ਘੇਰੀਆਂ ਹਨ। ਪਿਆਰਾ ਨਦੀ ਤੋਂ ਪਾਰ ਹੈ। ਉਸ ਤੱਕ ਅਸੀਂ ਇਹ ਸੰਸਾਰ ਰੂਪੀ ਦਰਿਆ ਲੰਘ ਕੇ ਜਾਣਾ ਹੈ। ਜਿਹੜੇ ਕਿਨਾਰੇ 'ਤੇ ਵੱਸਣ ਵਾਲੇ ਹਨ ਉਹ ਸਾਡੀਆਂ ਮੁਸ਼ਕਲਾਂ ਬਾਰੇ ਕੀ ਜਾਣਦੇ ਹਨ।

**ਸ਼ਬੇ ਤਾਰੀਕ ਬੀਮੇ ਮੌਜ ਗਿਰਦਾਬੇ ਚੁਨੀ ਹਾਇਲ।**
**ਕੁਜਾ ਦਾਨੰਦ ਹਾਲੇ ਮਾ ਸੁਬਕ ਸਰਾਨੇ ਸਾਹਿਲ ਹਾ।**

(ਹਾਫ਼ਿਜ਼)

ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਮਿਤ੍ਰ ਹਾਫ਼ਜ਼ ਛੱਡ ਇਨ੍ਹਾਂ ਲੇਖਿਆਂ

ਨੂੰ। ਆਸ ਬਣਾ ਪਰਮਾਤਮਾ ਦੀ, ਪਿਆਸ ਲਗਾ ਦਰਸ਼ਨਾਂ ਦੀ। ਰਸਤੇ ਵਿਚ ਨਾ ਕੋਈ ਦਰਿਆ ਹੈ, ਨਾ ਕੋਈ ਘੁੰਮਣਘੇਰੀ ਹੈ। ਹਰ ਪਾਸੇ ਉਹ ਸਰਬ-ਵਿਆਪਕ ਪਰਮਾਤਮਾ ਹੀ ਪਰਮਾਤਮਾ ਹਨ। ਇਹ ਸੰਸਾਰ ਸਮੁੰਦਰ ਦੀਆਂ ਲਹਿਰਾਂ ਪਰਮਾਤਮਾ ਦੀਆਂ ਲਹਿਰਾਂ ਹਨ। ਇਹ ਤਾਂ ਸਭੇ ਗਲੇ ਮਿਲਣ ਲਈ ਉਤਾਵਲੀਆਂ ਹਨ। ਤੈਨੂੰ ਵੇਖਣਾ ਨਹੀਂ ਆਉਂਦਾ। ਤੈਨੂੰ ਅੰਜਨ ਮਾਹਿ ਨਿਰੰਜਨ ਪਾਉਣ ਦੀ ਜੁਗਤੀ ਨਹੀਂ ਆਉਂਦੀ। ਉਹ ਗੁਰੂ ਨਾਨਕ ਦੇਵ ਜੀ ਦੇ ਘਰੋਂ ਮਿਲਦੀ ਹੈ।

**ਖ਼ੁਦਾ ਹਾਜ਼ਰ ਬਵੱਦ ਦਾਇਮ ਬਬੀ ਦੀਦਾਰਿ ਪਾਕਸ਼-ਰਾ।**
**ਨਾ ਗਿਰਦਾਬੇ ਦਰੋ ਹਾਇਲ ਨਾ ਦਰੀਆਉ ਨਾ ਸਾਹਿਲ ਹਾ।**

(ਨੰਦ ਲਾਲ)

ਜਿਹੜਾ ਮਨੁੱਖ ਮਾਇਆ ਦੀ ਆਸ, ਮਾਇਆ ਦੀ ਪਿਆਸ ਛੱਡ ਦੇਵੇ ਪ੍ਰਭੂ ਦਰਸ਼ਨਾਂ ਦੀ ਪਿਆਸ ਲੱਗ ਜਾਵੇ, ਨਾਮ ਦੀ ਭੁਖ ਪਿਆਸ ਲੱਗ ਜਾਵੇ, ਅਤੇ ਇਹ ਪਿਆਸ ਮੁਕਾਉਣ ਲਈ ਉਸਦੀ ਅਕਾਲ ਪੁਰਖ ਹੀ ਆਸ ਬਣ ਜਾਵੇ, ਤਾਂ ਉਹ ਮਨੁੱਖ ਹੀ ਕਜਲ ਦੀ ਕੋਠੀ ਵਿਚ ਨਿਰਲੇਪ ਰਹਿ ਸਕਦਾ ਹੈ। ਤਾਂ ਹੀ ਅੰਜਨ ਵਿਚ ਨਿਰੰਜਨ ਦੀ ਪ੍ਰਾਪਤੀ ਹੋ ਸਕਦੀ ਹੈ।



# 13

# ਰਾਮ ਲਿਵ ਲਾਵੈ

ਸਤਿਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ ਕਿ ਜੋ ਦੁਨੀਆਂ ਦੀ ਆਸ ਤੇ ਮਾਇਆ ਦੀ ਪਿਆਸ ਛੱਡ ਦੇਵੇ, ਰਾਮ ਨਾਲ ਲਿਵ ਜੋੜ ਲਏ, ਉਹੀ ਸੰਸਾਰ ਰੂਪੀ ਅੰਜਨ ਵਿਚ ਰਹਿੰਦਾ ਹੋਇਆ ਨਿਰੰਜਨ ਨੂੰ ਪ੍ਰਾਪਤ ਕਰੇਗਾ।

ਹੁਣ ਇਕ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਲਿਵ ਟੁੱਟੀ ਹੈ ਇਸ ਨੂੰ ਫਿਰ ਜੋੜਨਾ ਹੈ। ਪਹਿਲਾਂ ਇਹ ਜੁੜੀ ਸੀ। ਗੁਰੂ ਅਮਰਦਾਸ ਜੀ ਨੇ ਲਿਵ ਬਾਰੇ ਦਸਿਆ ਹੈ ਕਿ ਜਨਮ ਵੇਲੇ ਲਿਵ ਟੁੱਟ ਗਈ ਹੈ।

**ਜਾ ਤਿਸੁ ਭਾਣਾ ਜਾ ਜੰਮਿਆ ਪਰਵਾਰਿ ਭਲਾ ਭਾਇਆ॥**
**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰ ਵਰਤਾਇਆ॥**

(ਅਨੰਦ ਸਾਹਿਬ)

ਇਸ ਜੀਵ ਨੇ ਜਨਮ ਲਿਆ, ਸੰਸਾਰ ਵੱਲ ਅੱਖ ਖੁੱਲ੍ਹੀ, ਸੰਸਾਰ ਵਿਚ ਮਾਤਾ-ਪਿਤਾ ਨੂੰ, ਭੈਣਾਂ ਭਰਾਵਾਂ ਨੂੰ, ਕੁਟੰਬ ਨੂੰ ਵੇਖਿਆ ਹੈ ਤਾਂ ਪਰਮਾਤਮਾ ਨਾਲੋਂ ਲਿਵ ਟੁੱਟ ਗਈ। ਲਿਵ ਤ੍ਰਿਸ਼ਨਾ ਬਣ ਗਈ, ਲਿਵ ਦੀ ਦਿਸ਼ਾ ਬਦਲ ਗਈ। ਪਹਿਲਾਂ ਲਿਵ ਕਰਤਾਰ ਨਾਲ ਜੁੜੀ ਸੀ, ਹੁਣ ਸੰਸਾਰ ਨਾਲ ਜੁੜੀ ਹੈ। ਸਤਿਗੁਰੂ ਇਸ ਪਤਿਤ ਹੋਇ ਜੀਵ ਨੂੰ ਫਿਰ ਉਚੇਰਾ ਚੁੱਕਦੇ ਹਨ, ਸੁਰਤ ਨੂੰ ਉਚਾ ਚੁੱਕਣ ਵਾਸਤੇ ਸਤਿਗੁਰੂ ਰਾਮਦਾਸ ਜੀ ਨੇ ਮਹਾਨ ਕਿਰਪਾ ਕੀਤੀ ਹੈ। ਇਸ ਜੀਵ ਨੂੰ ਸਮਝਾਇਆ ਹੈ ਕਿ ਹੇ ਜੀਵ, ਤੂੰ ਲਿਵ ਗੁਆ ਬੈਠਾ ਹੈਂ। ਤੂੰ ਤ੍ਰਿਸ਼ਨਾ ਦੇ ਜਾਲ ਵਿਚ ਫਸ ਗਿਆ ਹੈਂ। ਤੂੰ ਮਾਇਆ ਦੀ ਪ੍ਰਕਰਮਾ ਕਰ ਰਿਹਾ ਹੈਂ। ਤੂੰ ਮਾਇਆ ਦੀਆਂ ਹਜ਼ਾਰਾਂ ਪ੍ਰਕਰਮਾਂ ਕਰ ਰਿਹਾ ਹੈਂ ਅਤੇ ਦੁੱਖੀ ਹੋ ਰਿਹਾ ਹੈ। ਮਾਇਆ ਤੇਰੇ ਨਾਲ ਸੁੱਖ ਆਨੰਦ ਦਾ ਇਕਰਾਰ ਕਰ ਰਹੀ ਹੈ ਪਰ ਇਸ ਚੰਚਲ ਮਾਇਆ ਦਾ ਇਕਰਾਰ ਕਦੀ ਪੂਰਾ ਨਹੀਂ ਹੋਵੇਗਾ। ਇਹ ਝੂਠੀ ਹੈ। ਤੂੰ ਸੁੱਖ ਆਨੰਦ ਨੂੰ ਉਡੀਕਦਾ ਉਡੀਕਦਾ ਮਰ ਜਾਵੇਂਗਾ। ਪਰ ਮਾਇਆ ਤੈਨੂੰ ਸੁੱਖ ਆਨੰਦ ਨਹੀਂ ਦੇਵੇਗੀ। ਸੁੱਖ ਅਨੰਦ ਮਾਇਆ ਦੇ ਪਾਸ ਹੈ ਹੀ ਨਹੀਂ। ਇਸਦੇ ਸਾਰੇ ਵਾਅਦੇ ਝੂਠੇ ਹਨ।

ਇਕ ਸੁਖ਼ਨਵਰ ਦਾ ਸੁਖ਼ਨ ਹੈ :-

**ਮਾਇਆ ਸਭ ਸੇ ਵਾਅਦਾ ਕਰ ਰਹੀ ਹੈ ਪਾਂਚਵੇਂ ਦਿਨ ਕਾ**
**ਕਿਸੀ ਸੇ ਸੁਨ ਲੀਆ ਹੋਗਾ ਕਿ ਦੁਨੀਆ ਚਾਰ ਦਿਨ ਕੀ ਹੈ।**

ਆ ਸਤਿਗੁਰੂ ਦੀਆਂ ਪਰਕਰਮਾਂ ਕਰ। ਸਿਰਫ਼ ਚਾਰ ਪਰਕਰਮਾਂ ਕਰ ਅਤੇ ਚਾਰ ਲਾਵਾਂ ਚਾਰ ਉਪਦੇਸ਼ ਸੁਣ, ਤੇਰੀ ਟੁੱਟੀ ਹੋਈ ਲਿਵ ਫਿਰ ਜੁੜ ਜਾਵੇਗੀ। ਤੂੰ ਜੋ ਲਿਵ ਗੁਆ ਬੈਠਾ ਹੈਂ, ਅਸਲ ਵਿਚ ਭੁੱਲਾ ਬੈਠਾ ਹੈਂ। ਭੁਲਾਉਣਾ ਹੀ ਗੁਆਉਣਾ ਹੈ। ਉਹ ਲਿਵ ਤੈਨੂੰ ਫਿਰ ਯਾਦ ਆ ਜਾਵੇਗੀ। ਜਿਵੇਂ ਰਾਜੇ ਦੁਸ਼ਯੰਤ ਨੂੰ ਆਪਣੀ ਮੁੰਦਰੀ ਵੇਖਦਿਆਂ ਹੀ ਸਾਰੀ ਪੁਰਾਣੀ ਯਾਦ ਆ ਗਈ ਸੀ। ਤੈਨੂੰ ਸਤਿਗੁਰੂ ਦਾ ਸ਼ਬਦ ਸੁਣਿਆਂ ਲਿਵ ਯਾਦ ਆ ਜਾਵੇਗੀ। ਸ਼ਕੁੰਤਲਾ ਦੀ ਕਥਾ ਮਹਾਂਭਾਰਤ ਦੀ ਕਥਾ ਹੈ, ਕਾਲੀ ਦਾਸ ਨੇ ਇਹ ਲਿਖੀ ਹੈ। ਮੇਨਿਕਾ ਅਪਸਰਾਂ ਤੇ ਰਿਸ਼ੀ ਵਿਸ਼ਵਾ ਮਿੱਤਰ ਦੀ ਪੁੱਤਰੀ ਸ਼ਕੁੰਤਲਾ ਸੀ ਜਿਸ ਨੂੰ ਜੰਮਦਿਆਂ ਹੀ ਜੰਗਲ ਵਿਚ ਛੱਡ ਦਿੱਤਾ ਤੇ ਪੰਖੀ ਇਸਦੀ ਪਾਲਣਾ ਕਰਨ ਲੱਗੇ ਸਨ। ਇਸ ਤੋਂ ਬਾਅਦ ਰਿਸ਼ੀ ਕਣਵ ਇਸ ਨੂੰ ਆਪਣੇ ਆਸ਼ਰਮ ਲੈ ਗਏ ਸਨ। ਆਪਣੀ ਬੱਚੀ ਦੀ ਤਰ੍ਹਾਂ ਇਸਦੀ ਪਾਲਣਾ ਕੀਤੀ ਸੀ। ਇਸੇ ਲਈ ਇਸ ਨੂੰ ਰਿਸ਼ੀ ਕਣਵ ਦੀ ਪੁੱਤਰੀ ਵੀ ਕਿਹਾ ਜਾਂਦਾ ਹੈ। ਰਾਜਾ ਦੁਸ਼ਯੰਤ ਸ਼ਿਕਾਰ ਖੇਡਦਾ ਇਸ ਜੰਗਲ ਵਿਚ ਆ ਗਿਆ। ਸ਼ਕੁੰਤਲਾ 'ਤੇ ਮੋਹਿਤ ਹੋ ਕੇ ਇਸ ਨਾਲ ਗੰਧਰਵ ਵਿਆਹ ਕੀਤਾ ਸੀ ਤੇ ਜਾਣ ਲੱਗਿਆਂ ਇਸ ਨੂੰ ਅੰਗੂਠੀ ਦੇ ਗਿਆ ਸੀ ਜਿਸ ਤੇ ਲਿਖਿਆ ਸੀ ਦੁਸ਼ਯੰਤ। ਇਹ ਅੰਗੂਠੀ ਬਤੌਰ ਨਿਸ਼ਾਨੀ ਸੀ ਕਿ ਜਦੋਂ ਵੀ ਉਹ ਦੁਸ਼ਯੰਤ ਦੇ ਪਾਸ ਮਹਿਲਾਂ ਵਿਚ ਆਵੇ ਇਹ ਅੰਗੂਠੀ ਵੇਖ ਕੇ ਉਹ ਪਹਿਚਾਣ ਲਵੇਗਾ।

ਰਿਸ਼ੀ ਦੁਰਬਾਸ਼ਾ ਇਸ ਆਸ਼ਰਮ ਵਿਚ ਆਏ, ਸ਼ਕੁੰਤਲਾ ਪਤੀ ਪ੍ਰੇਮ ਵਿਚ ਏਨੀ ਮਸਤ ਸੀ ਕਿ ਰਿਸ਼ੀ ਦਾ ਸਤਿਕਾਰ ਨਾ ਕੀਤਾ। ਆਪਣੀ ਧੁਨ ਵਿਚ ਬੈਠੀ ਸੀ। ਦੁਰਬਾਸ਼ਾ ਸਰਾਪ ਦੇ ਗਏ ਕਿ ਜਿਸ ਪਤੀ ਦੀ ਯਾਦ ਵਿਚ ਤੂੰ ਏਨੀ ਮਸਤ ਹੈਂ ਕਿ ਤੈਨੂੰ ਰੱਬ ਦੇ ਪਿਆਰੇ ਸਾਧੂ ਹੀ ਭੁੱਲ ਗਏ ਹਨ, ਜਾ ਤੈਨੂੰ ਤੇਰਾ ਪ੍ਰੇਮੀ ਭੁੱਲ ਜਾਵੇਗਾ। ਬਾਅਦ ਵਿਚ ਕਣਵ ਰਿਸ਼ੀ ਦੇ ਬੇਨਤੀ ਕਰਨ 'ਤੇ, ਸ਼ਕੁੰਤਲਾ ਦੇ ਪਛਤਾਉਣ ਤੇ ਸ਼ਰਤ ਕੁਝ ਨਰਮ ਕਰ ਦਿੱਤੀ ਸੀ ਕਿ ਅੰਗੂਠੀ ਵੇਖ ਕੇ ਤੇਰਾ ਪਤੀ ਤੈਨੂੰ ਪਛਾਣ ਲਵੇਗਾ ਤੇ ਤੈਨੂੰ ਅਪਣਾ ਲਵੇਗਾ। ਜਦੋਂ ਸ਼ਕੁੰਤਲਾ ਨੂੰ ਪਤਾ ਲੱਗਾ ਉਹ ਮਾਂ ਬਣਨ ਵਾਲੀ ਹੈ ਤਾਂ ਉਹ ਪਤੀ ਦੇ ਘਰ ਵੱਲ ਚੱਲ ਪਈ। ਰਸਤੇ ਵਿਚ ਇਕ ਤੀਰਥ ਤੇ ਇਸ਼ਨਾਨ ਕਰਨ ਲੱਗੀ ਤਾਂ ਇਸ ਦੀ ਅੰਗੂਠੀ ਪਾਣੀ ਵਿਚ ਗਿਰ ਗਈ। ਜਦੋਂ ਪਤੀ ਦੇ ਸਾਹਮਣੇ ਗਈ ਤਾਂ ਉਸਨੇ ਪਹਿਚਾਨਣ ਤੋਂ ਇਨਕਾਰ ਕਰ ਦਿੱਤਾ ਸੀ। ਅਖ਼ੀਰ ਇਸ ਦੀ ਮਾਂ ਇਸ ਨੂੰ ਜੰਗਲ ਵਿਚ ਲੈ ਗਈ ਜਿੱਥੇ ਇਸ ਨੇ ਮਹਾਨ ਪ੍ਰਤਾਪੀ ਪੁਰਸ਼ ਭਰਤ ਨੂੰ ਜਨਮ ਦਿੱਤਾ ਸੀ।

ਕੁਝ ਦਿਨਾਂ ਬਾਅਦ ਇਕ ਮਛੇਰੇ ਨੇ ਮੱਛੀ ਪਕੜੀ ਜਿਸਦੇ ਪੇਟ ਵਿਚੋਂ ਉਹ ਅੰਗੂਠੀ ਨਿਕਲੀ ਜਿਸ 'ਤੇ ਰਾਜੇ ਦੁਸ਼ਯੰਤ ਦਾ ਨਾਂ ਸੀ। ਇਹ ਅੰਗੂਠੀ ਰਾਜੇ ਦੁਸ਼ਯੰਤ ਪਾਸ ਪੁੱਜ ਗਈ। ਵੇਖਦਿਆਂ ਹੀ ਉਸਨੂੰ ਯਾਦ ਆ ਗਿਆ। ਉਸਨੇ ਰਾਣੀ ਸ਼ਕੁੰਤਲਾ ਤੇ ਪੁੱਤਰ ਭਰਤ ਨੂੰ ਬੁਲਾ ਲਿਆ।

ਅਸੀਂ ਵੀ ਪਰਮਾਤਮਾ ਤੋਂ ਵਿਛੜ ਚੁੱਕੇ ਹਾਂ ਅਤੇ ਲਿਵ ਗੁਆ ਬੈਠੇ ਹਾਂ। ਸਾਡੀ ਕਥਾ ਦੁਸ਼ਯੰਤ ਤੋਂ ਬਿਲਕੁਲ ਉਲਟ ਹੈ। ਦੁਸ਼ਯੰਤ ਤਾਂ ਰਾਣੀ ਨੂੰ ਭੁੱਲ ਗਿਆ ਸੀ ਤੇ ਉਹ ਵੀ ਰਿਸ਼ੀ ਦੇ ਸਰਾਪ ਕਾਰਨ। ਸਾਨੂੰ ਰੱਬ ਨੇ ਨਹੀਂ ਭੁਲਾਇਆ, ਅਸੀਂ ਪਰਮਾਤਮਾ ਨੂੰ ਭੁੱਲ ਗਏ ਹਾਂ ਮਾਇਆ ਦੇ ਸਰਾਪ ਦੇ ਕਾਰਨ। ਅਤੇ ਉਥੇ ਤਾਂ ਸ਼ਕੁੰਤਲਾ ਦੁੱਖੀ ਹੋ ਰਹੀ ਸੀ, ਇੱਥੇ ਅਸੀਂ ਦੁੱਖੀ ਹੋ ਰਹੇ ਹਾਂ। ਸਤਿਗੁਰੂ ਪਰਉਪਕਾਰੀ ਹਨ। ਸਾਨੂੰ ਪਰਮਾਤਮਾ ਦੀਆਂ ਨਿਸ਼ਾਨੀਆਂ ਵਿਖਾਉਂਦੇ ਹਨ ਕਿ ਵੇਖ ਪਰਮਾਤਮਾ ਨੂੰ ਅਤੇ ਯਾਦ ਕਰ ਉਸ ਅਨੰਦ ਨੂੰ ਜੋ ਤੈਨੂੰ ਲਿਵ ਵਿਚ ਲਾ ਰਿਹਾ ਸੀ।

ਸਤਿਗੁਰਾਂ ਨੇ ਸਾਨੂੰ ਸੰਸਾਰ ਵਿਚ ਰਹਿ ਕੇ ਕਰਤਾਰ ਨਾਲ ਜੁੜਨਾ ਸਿਖਾਇਆ ਹੈ। ਕੱਜਲ ਦੀ ਕੋਠੜੀ ਵਿਚ ਬੇਦਾਗ਼ ਕਿਵੇਂ ਰਹਿਣਾ ਹੈ, ਇਹ ਜੁਗਤੀ ਦੱਸੀ ਹੈ। ਸਤਿਗੁਰਾਂ ਦੇ ਚਾਰ ਉਪਦੇਸ਼, ਚਾਰ ਲਾਵਾਂ ਜਿਹੜੇ ਪਤੀ-ਪਤਨੀ ਧਿਆਨ ਨਾਲ ਸੁਣ ਲੈਣਗੇ ਉਹ ਸੁਚੱਜੇ ਤੇ ਸਫ਼ਲ ਗ੍ਰਿਹਸਤੀ ਹੋਣਗੇ। ਇਸ ਤੋਂ ਅਗਲੀ ਮੰਜ਼ਲ ਹੈ ਕਿ ਪਤੀ-ਪਤਨੀ ਅਧਿਆਤਮਕ ਖੇਤਰ ਵਿਚ ਦੋਵੇਂ ਹੀ ਦੁਲਹਣਾਂ ਬਣ ਜਾਣਗੇ, ਪਤੀ ਪਰਮਾਤਮਾ ਹੋਵੇਗਾ। ਇਹ ਚਾਰ ਲਾਵਾਂ ਪਹਿਲਾਂ ਪਤੀ-ਪਤਨੀ ਨੂੰ ਦੋਵਾਂ ਤੋਂ ਇਕ ਕਰ ਦੇਣਗੀਆਂ ਅਤੇ ਫਿਰ ਇਹ ਲਾਵਾਂ ਪਰਮਾਤਮਾ ਨਾਲ ਮੇਲ ਦੇਣਗੀਆਂ।

ਪਤਨੀ ਵੀ ਰਾਮ ਨੂੰ ਮਿਲੇਗੀ, ਪਤੀ ਨੂੰ ਵੀ ਲਿਵ ਦੀ ਪ੍ਰਾਪਤੀ ਹੋਵੇਗੀ।

ਪਰਕਰਮਾ ਦੀ ਪਰੰਪਰਾ ਹਰ ਧਰਮ ਵਿਚ ਹੈ। ਪਰਕਰਮਾ ਦੀ ਪਰੰਪਰਾ ਤਾਂ ਬਹੁਤ ਪੁਰਾਣੀ ਹੈ। ਪਰਕਰਮਾਂ ਆਦਰ ਸਤਿਕਾਰ ਲਈ ਕੀਤੀਆਂ ਜਾਂਦੀਆਂ ਹਨ। ਸ਼ਿਸ਼ ਗੁਰੂ ਦੀ ਪਰਕਰਮਾ ਕਰਕੇ ਚਰਨ ਬੰਦਨਾ ਕਰਦਾ ਸੀ। ਵੱਡਿਆਂ ਦਾ ਆਦਰ ਪਰਕਰਮਾਂ ਰਾਹੀਂ ਕੀਤਾ ਜਾਂਦਾ ਸੀ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਦੋਂ ਸੁਦਾਮਾ ਜੀ ਕ੍ਰਿਸ਼ਨ ਦੇ ਪਾਸ ਗਏ ਸਨ ਤਾਂ ਕ੍ਰਿਸ਼ਨ ਨੇ ਪਹਿਲਾਂ ਪਰਕਰਮਾਂ ਕੀਤੀਆਂ, ਫਿਰ ਚਰਨ ਬੰਦਨਾ ਕੀਤੀ, ਫਿਰ ਗਲ ਨਾਲ ਮਿਲੇ ਸਨ।

**ਪਹਿਲੋ ਦੇ ਪ੍ਰਦਖਣਾਂ ਪੈਰੀ ਪੈ ਕੇ ਲੈ ਗਲਿ ਲਾਇ।**

(ਭਾਈ ਗੁਰਦਾਸ ਜੀ)

ਕੀ ਹਿੰਦੂ ਮੰਦਰ ਤੇ ਗੁਰਦੁਆਰੇ, ਇਤਿਹਾਸਕ ਅਸਥਾਨ, ਅੱਜ ਵੀ ਧਾਰਮਿਕ ਅਸਥਾਨਾਂ 'ਤੇ ਪਰਕਰਮਾ ਬਣੀਆਂ ਹਨ। ਦਰਬਾਰ ਸਾਹਿਬ ਅੰਮ੍ਰਿਤਸਰ, ਤਰਨਤਾਰਨ ਸਾਹਿਬ ਪਰਕਰਮਾਂ ਹਨ। ਮੁਸਲਮਾਨ ਵੀ ਹਜ ਕਰਨ ਗਏ ਕਾਅਬੇ ਦੀਆਂ ਪਰਕਰਮਾਂ ਕਰਦੇ ਹਨ। ਤਿੰਨ ਪਰਕਰਮਾਂ ਦੌੜ ਕੇ ਤੇਜ਼ੀ ਨਾਲ ਅਤੇ ਚਾਰ ਹੌਲੀ-ਹੌਲੀ ਤੁਰ ਕੇ ਕਰਦੇ ਹਨ। ਪਰਕਰਮਾਂ ਦਾ ਭਾਵ ਸਦਕੇ ਜਾਣਾ ਹੈ, ਕੁਰਬਾਨ ਹੋਣਾ ਹੈ। ਅਸੀਂ ਪਰਕਰਮਾਂ ਕਰਦੇ ਹਾਂ ਕਿ ਸਤਿਗੁਰੂ ਅਸੀਂ ਤੁਹਾਡੇ ਉਪਦੇਸ਼ ਤੋਂ ਸਦਕੇ ਹਾਂ।

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥**

ਵੇਖੋ ਪਹਿਲੀ ਲਾਵ ਦੀ ਪਾਰਸ ਛੋਹ, ਕਿਵੇਂ ਦੀਵੇ ਤੋਂ ਦੀਵਾ ਜਗ ਪਿਆ

ਹੈ। ਕਿਵੇਂ ਚੰਦਨ ਦੀ ਸੁਗੰਧੀ ਦੂਸਰੇ ਰੁੱਖ ਤੱਕ ਪਹੁੰਚੀ ਹੈ। ਲਾਵ ਕੀ ਹੈ ਜਿਸ ਰਾਹੀਂ ਬੱਚੀ ਦਾ ਸੰਬੰਧ ਪੇਕੇ ਘਰ ਨਾਲੋਂ ਟੁੱਟ ਕੇ ਪਤੀ ਨਾਲ ਜੁੜਨਾ ਹੈ, ਇਸ ਲਾਂਵ ਰਾਹੀਂ ਤ੍ਰਿਸ਼ਨਾ ਨਾਲੋਂ ਸੰਬੰਧ ਟੁੱਟ ਕੇ ਲਿਵ ਨਾਲ ਜੁੜਨਾ ਹੈ, ਸੰਸਾਰ ਦੀ ਮਾਇਆ ਨਾਲੋਂ ਸੰਬੰਧ ਟੁੱਟ ਕੇ ਮਾਲਕ ਨਾਲ, ਕਰਤਾਰ ਨਾਲ ਜੁੜਨਾ ਹੈ। ਰਾਮ ਨਾਲੋਂ ਲਿਵ ਟੁੱਟੀ ਸੀ, ਰਾਮ ਕਦੀ ਯਾਦ ਨਹੀਂ ਸੀ ਆਇਆ। ਪਹਿਲਾਂ ਇਹ ਜੀਵ-ਇਸਤਰੀ ਮਾਇਆ ਤੋਂ ਬਲਿਹਾਰ ਜਾਂਦੀ ਸੀ ਪਰ ਗੁਰੂ ਦੀ ਕਿਰਪਾ ਸਦਕਾ ਮੂੰਹੋਂ ਨਿਕਲਿਆ। ਹੇ ਰਾਮ ਜੀ! ਮੈਂ ਤੇਰੇ ਤੋਂ ਬਲਿਹਾਰ ਹਾਂ, ਸਦਕੇ ਹਾਂ, ਕੁਰਬਾਨ ਹਾਂ। ਪ੍ਰਵਿਰਤੀ ਕਰਮ ਕੀ ਹੈ ਜਿਸ ਕਰਮ ਨੂੰ ਛੱਡ ਕੇ ਦੂਰ ਚਲਾ ਗਿਆ ਸੀ। ਨਰਵਿਰਤੀ ਬ੍ਰਿਤੀ ਬਣ ਗਈ ਸੀ। ਲਿਵ ਤੋਂ ਨਰਵਿਰਤ ਹੋ ਗਿਆ ਸੀ। ਸਿਮਰਨ ਤੋਂ ਨਰਵਿਰਤ ਹੋ ਗਿਆ ਸੀ। ਧਰਮ ਤੋਂ ਨਰਵਿਰਤ ਹੋ ਗਿਆ ਸੀ। ਹੁਣ ਇਹ ਫਿਰ ਜੀਵ ਵਾਪਸ ਆ ਗਿਆ ਹੈ। ਗੁਰੂ ਨੇ ਪ੍ਰਵਿਰਤੀ ਕਰਮ ਦ੍ਰਿੜ੍ਹ ਕਰਵਾ ਦਿੱਤਾ ਹੈ। ਗੁਰੂ ਨੇ ਇਸ ਜੀਵ ਇਸਤਰੀ ਨੂੰ ਪ੍ਰਮਾਤਮਾ ਦੇ ਨਾਮ ਜਪਣ ਦਾ ਸਦੀਵੀ ਕਰਮ ਨਿਸਚੈ ਕਰਵਾਇਆ ਹੈ। ਇਹ ਕਰਮ ਕਰਦੇ ਹੀ ਰਹਿਣਾ ਹੈ ਕਦੀ ਨਹੀਂ ਛੱਡਣਾ। ਇਹ ਸਿਮਰਨ ਦਾ ਕਰਮ ਹੀ ਪ੍ਰਭੂ ਨਾਲ ਵਿਆਹ ਦੀ ਪਹਿਲੀ ਲਾਵ ਹੈ।

**ਬਾਣੀ, ਬ੍ਰਹਮਾ ਵੇਦੁ, ਧਰਮ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ॥**

ਸਤਿਗੁਰਾਂ ਨੇ ਸਮਝਾਇਆ ਹੈ ਕਿ ਸਿੱਖ ਵਾਸਤੇ ਸਤਿਗੁਰੂ ਦੀ ਬਾਣੀ ਹੀ ਬ੍ਰਹਮਾ ਦਾ ਵੇਦ ਹੈ। ਇਸ ਬਾਣੀ ਦੇ ਸਹਾਰੇ ਨਾਲ ਨਾਮ ਸਿਮਰਨ ਦਾ ਧਰਮ ਹਿਰਦੇ ਵਿਚ ਪਰਪੱਕ ਕਰੋ, ਨਾਮ ਸਿਮਰਨ ਦੀ ਬਰਕਤ ਨਾਲ ਮਨੁੱਖ ਨੇ ਪਾਪਾਂ ਦਾ ਤਿਆਗ ਕੀਤਾ ਹੈ।

**ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ॥**

ਹੇ ਭਾਈ! ਸਿਮਰਨ ਧਰਮ ਨੂੰ ਹਿਰਦੇ ਵਿਚ ਦ੍ਰਿੜ੍ਹ ਕਰੋ, ਪਰਮਾਤਮਾ ਦਾ ਨਾਮ ਸਿਮਰੋ। ਸਿੱਖ ਨੇ ਹੋਰ ਕਿਸੇ ਸਿਮ੍ਰਿਤੀ ਦੀ ਮਰਯਾਦਾ ਪਿੱਛੇ ਨਹੀਂ ਚਲਣਾ। ਗੁਰੂ ਨੇ ਜੋ ਨਾਮ ਦ੍ਰਿੜ੍ਹ ਕਰਵਾਇਆ ਹੈ ਇਹੀ ਸਿੱਖ ਵਾਸਤੇ ਸਿਮ੍ਰਿਤੀ ਹੈ।

ਸਿੱਖ ਨੇ ਉਨ੍ਹਾਂ ਸਿਮ੍ਰਤੀਆਂ ਤੋਂ ਕੀ ਲੈਣਾ ਹੈ ਜੋ ਕਹਿਣ ਕਿ ਇਸਤ੍ਰੀ ਤੇ ਸ਼ੂਦਰ ਪਲੀਤ ਹਨ। ਸ਼ੂਦਰ ਵੇਦ ਮੰਤ੍ਰ ਨਹੀਂ ਪੜ੍ਹ ਸਕਦੇ, ਇਸਤ੍ਰੀ ਜਨੇਊ ਨਹੀਂ ਪਾ ਸਕਦੀ। ਇਸਤ੍ਰੀ ਤੇ ਸ਼ੂਦਰ ਇਕ ਪਸ਼ੂ ਸਮਾਨ ਹਨ, ਇਸਤ੍ਰੀ ਜੂਏ ਵਿਚ ਹਾਰੀ ਜਾ ਸਕਦੀ ਹੈ, ਪਸ਼ੂ ਵਾਂਗਰ ਵੇਚੀ ਜਾ ਸਕਦੀ ਹੈ, ਖ਼ਰੀਦੀ ਜਾ ਸਕਦੀ ਹੈ, ਇਸਤ੍ਰੀ ਪੈਰ ਦੀ ਜੁੱਤੀ ਹੈ। ਇਹ ਮਾਇਆ ਹੈ, ਮਰੇ ਪਤੀ ਨਾਲ ਇਹਨੂੰ ਜਲਾ ਦੇਣਾ ਹੀ ਠੀਕ ਹੈ, ਇਸੇ ਖ਼ਿਆਲ ਨੇ ਸਤੀ ਪ੍ਰਥਾ ਨੂੰ ਜਨਮ ਦਿੱਤਾ ਸੀ।

**ਇਸਤ੍ਰੀ ਸ਼ੂਦ੍ਰੋ ਪਲੀਤਸ ਵੇਦ ਮੰਤ੍ਰ ਵਿਵਰਜਤੇ।**

ਸਿੱਖ ਵਾਸਤੇ ਸਤਿਗੁਰੂ ਦੀ ਬਾਣੀ ਹੀ ਵੇਦ ਹੈ, ਪ੍ਰਮਾਤਮਾ ਦਾ ਨਾਮ ਹੀ ਸਿਮ੍ਰਤੀ ਹੈ।

**ਸਤਿਗੁਰੁ ਗੁਰੁ ਪੂਰਾ ਅਰਾਧਹੁ ਸਭਿ ਕਿਲਵਿਖ ਪਾਪ ਗਵਾਇਆ॥**

ਹੇ ਭਾਈ! ਪੂਰੇ ਸਤਿਗੁਰੂ ਦੀ ਹਰ ਵੇਲੇ ਅਰਾਧਨਾ ਕਰੋ ਭਾਵ ਇਹ ਹੈ ਕਿ ਸਤਿਗੁਰੂ ਦੇ ਦੱਸੇ ਉਪਦੇਸ਼ਾਂ ਨੂੰ ਸਿਮ੍ਰਿਤੀ ਦਾ ਅੰਗ ਬਣਾਉ। ਚੇਤੇ ਵਿਚ ਵਾਰ-ਵਾਰ ਦੁਹਰਾਉ ਕਿ ਸਤਿਗੁਰਾਂ ਨੇ ਕੀ ਕਰਨ ਵਾਸਤੇ ਕਿਹਾ ਹੈ ਅਤੇ ਕੀ ਨਹੀਂ ਕਰਨ ਵਾਸਤੇ ਹੁਕਮ ਕੀਤਾ ਹੈ। ਜੇ ਇਹ ਗੁਰੂ ਦੇ ਉਪਦੇਸ਼ਾਂ ਦੀ ਅਰਾਧਨਾ ਕਰੋਗੇ ਤਾਂ ਯਾਦ ਰੱਖੋ ਸਤਿਗੁਰੂ ਦੀ ਸਿੱਖਿਆ ਸਦਕਾ ਸਾਰੇ ਕਾਲੇ ਪਾਪ ਮਨ ਤੋਂ, ਤਨ ਤੋਂ ਦੂਰ ਹੋ ਜਾਂਦੇ ਹਨ।

**ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ॥**

ਹੇ ਭਾਈ! ਜਿਸ ਜੀਵ ਦੇ ਮਨ ਵਿਚ ਸਤਿਗੁਰੂ ਨੇ ਪਰਮਾਤਮਾ ਦਾ ਨਾਮ ਸੁਖਦਾਈ ਤੇ ਮਿੱਠਾ ਲਾ ਦਿੱਤਾ ਉਸ ਮਨੁੱਖ ਦਾ ਮਨ ਟਿੱਕ ਜਾਂਦਾ ਹੈ। ਉਸ ਅੰਦਰ ਸਹਿਜ ਤੇ ਸਹਿਜ ਦਾ ਅਨੰਦ ਸਦਾ ਲਈ ਬਣਿਆ ਰਹਿੰਦਾ ਹੈ ਪਰ ਇਹ ਸਹਿਜ ਦਾ ਅਨੰਦ ਕਿਸੇ ਵੱਡੇ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦਾ ਹੈ।

**ਜਨੁ ਕਹੈ ਨਾਨਕੁ ਲਾਵ ਪਹਿਲੀ ਅਰੰਭ ਕਾਜ ਰਚਾਇਆ॥**

(ਸੂਹੀ ਮਹਲਾ ੪, ਪੰਨਾ ੭੭੩)

ਦਾਸ ਨਾਨਕ ਕਹਿੰਦਾ ਹੈ—ਪਰਮਾਤਮਾ ਨਾਲ ਮੇਲ ਲਈ ਇਹ ਪਹਿਲੀ ਲਾਵ ਹੈ। ਇਸ ਨੇ ਪ੍ਰਭੂ ਵਿਚ ਪ੍ਰਵਿਰਤ ਹੋਣ ਲਈ ਮਾਇਆ ਦੇ ਦੇਸ਼ ਤੋਂ ਪ੍ਰਭੂ ਦੇ ਦੇਸ਼ ਵੱਲ ਪਰਤਣ ਲਈ ਰਸਤਾ ਤਿਆਰ ਕੀਤਾ ਹੈ। ਪਰਮਾਤਮਾ ਨਾਲ ਮੇਲ ਲਈ ਇਸ ਜੀਵ-ਇਸਤਰੀ ਦੇ ਵਿਆਹ ਲਈ ਇਸ ਪਹਿਲੀ ਲਾਵ ਨੇ ਉਸ ਕਾਰਜ ਦੀ ਆਰੰਭਤਾ ਕਰ ਦਿੱਤੀ ਹੈ। ਜੋ ਕਾਜ ਗੁਰੂ ਨੇ ਰਚਾਇਆ ਹੈ ਕਿ ਸਿੱਖ ਗੁਰੂ ਦੀ ਸਿੱਖਿਆ ਨਾਲ ਪਰਮਾਤਮਾ ਨਾਲ ਮੇਲ ਕਰ ਸਕੇ।

ਪਹਿਲੀ ਲਾਵ ਹੈ ਕਿ, ਇਹ ਗ਼ਲਤੀ ਮੰਨ ਲੈਣੀ ਕਿ ਜਿਸ ਰਸਤੇ ਮੈਂ ਜਾ ਰਿਹਾ ਹਾਂ ਇਹ ਪਰਮਾਤਮਾ ਦਾ ਮਾਰਗ ਨਹੀਂ। ਇਹ ਮਾਇਆ ਦਾ ਮਾਰਗ ਹੈ। ਇਹ ਸੱਚ ਦਾ ਮਾਰਗ ਨਹੀਂ, ਇਹ ਝੂਠ ਦਾ ਮਾਰਗ ਹੈ। ਇਹ ਸੱਚਖੰਡ ਦਾ ਮਾਰਗ ਨਹੀਂ, ਇਹ ਨਰਕ ਦਾ ਰਸਤਾ ਹੈ। ਇਹ ਸਹਿਜ ਅਨੰਦ ਦਾ ਮਾਰਗ ਨਹੀਂ, ਇਹ ਦੁੱਖ ਕਲੇਸ਼ ਤੇ ਭਟਕਣਾ ਦਾ ਮਾਰਗ ਹੈ।

ਮੈਂ ਜਿੱਥੇ ਹਾਂ ਉੱਥੇ ਖੜ੍ਹਾ ਹੋ ਜਾਵਾਂ, ਅੱਗੇ ਕਦਮ ਨਾ ਪੁੱਟਾਂ। ਭਾਵੇਂ ਮੈਂ ਕਿੰਨਾ ਸਫ਼ਰ ਕਰ ਆਇਆ ਹਾਂ ਫਿਰ ਵੀ ਇਹ ਗ਼ਲਤ ਹੈ। ਇਹ ਪਛਤਾਵਾ ਕਿ ਇੰਨਾ ਤੁਰਿਆ ਹਾਂ, ਹੁਣ ਪਿਛੇ ਕਿਵੇਂ ਜਾਵਾਂ। ਇਹ ਤੁਰਿਆ ਪੈਂਡਾ ਵਿਅਰਥ ਜਾਵੇਗਾ। ਗੁਰੂ ਦੀ ਗੱਲ ਸੁਣ, ਸਤਿਗੁਰੂ ਕਹਿੰਦੇ ਹਨ ਕਿ ਹੋਰ ਅੱਗੇ ਤੁਰੇਂਗਾ ਤਾਂ ਪੈਂਡਾ ਤੁਰਿਆ ਤਾਂ ਵਿਅਰਥ ਜਾਵੇਗਾ ਹੀ, ਹੋਰ ਵੀ ਅਨਰਥ ਹੋ ਜਾਵੇਗਾ। ਜੇ ਤੇਰੇ ਕਦਮਾਂ ਵਿਚ ਸੱਤਾ ਹੈ ਤਾਂ ਛੇਤੀ ਵਾਪਸ ਆ ਜਾ। ਨਹੀਂ ਤਾਂ ਅੱਗੇ ਚਿੱਕੜ ਹੋਰ ਵਧਦਾ ਜਾਵੇਗਾ। ਤੇਰੀਆਂ ਲੱਤਾਂ ਹੋਰ ਕਮਜ਼ੋਰ ਹੋ ਜਾਣਗੀਆਂ, ਫਿਰ ਤੂੰ ਵਾਪਸ ਵੀ ਨਹੀਂ

ਆ ਸਕੇਂਗਾ। ਛੇਤੀ ਵਾਪਸ ਆ ਜਾ। ਜਿਹੜਾ ਗੁਰੂ ਦਾ ਬਚਨ ਸੁਣ ਕੇ ਮਾਇਆ ਦੇ ਵਿਸ਼ੇ ਵਿਕਾਰਾਂ ਵਿਚੋਂ, ਵਿਸ਼ੇ ਵਿਕਾਰਾਂ ਦੇ ਦੇਸ਼ ਵਿਚੋਂ ਵਾਪਸ ਆ ਗਿਆ। ਗੁਰੂ ਨੇ ਕਿਹਾ ਤੂੰ ਅੱਜ ਤੱਕ ਅਧਰਮ ਹੀ ਕਰਦਾ ਰਿਹਾ ਹੈਂ। ਪਰਮਾਤਮਾ ਨਾਲ ਲਿਵ ਤੋੜ ਕੇ ਜੋ ਕੀਤਾ ਹੈ ਉਹ ਅਧਰਮ ਹੈ। ਹੁਣ ਲਿਵ ਜੋੜ ਕੇ ਸਿਮਰਨ ਕਰ ਅਤੇ ਸਤਿਗੁਰੂ ਦੀ ਬਾਣੀ ਹੀ ਤੇਰੇ ਲਈ ਸਭ ਧਾਰਮਿਕ ਗ੍ਰੰਥਾਂ ਤੋਂ ਉਤਮ ਹੈ। ਇਹੀ ਵੇਦ ਹੈ, ਇਹੀ ਸਿਮ੍ਰਿਤੀਆਂ ਦਾ ਪਾਠ ਹੈ। ਗੁਰੂ ਦੇ ਉਪਦੇਸ਼ਾਂ ਨੂੰ ਸੁਣ ਤੇਰੇ ਪਾਪਾਂ ਦਾ ਨਾਸ ਹੋ ਜਾਵੇਗਾ। ਇਹੀ ਪਹਿਲੀ ਲਾਵ ਹੈ। ਇਸ ਨੂੰ ਦ੍ਰਿੜ੍ਹ ਕਰ, ਰੱਬ ਦੇ ਘਰ ਵੱਲ ਇਹ ਪਹਿਲਾ ਕਦਮ ਹੈ।

**ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ॥**

ਦੂਜੀ ਲਾਵ ਇਹ ਹੈ ਕਿ ਅਕਾਲ ਪੁਰਖ ਜੀਵ-ਇਸਤਰੀ ਨੂੰ ਸਤਿਗੁਰੁ ਪੁਰਖ ਮਿਲਾ ਦਿੰਦਾ ਹੈ। ਸਤਿਗੁਰੂ ਦਾ ਮੇਲ ਕੀ ਹੈ? ਗੁਰ ਸ਼ਬਦ ਦਾ ਮੇਲ, ਗੁਰੂ ਦੇ ਬਚਨ 'ਤੇ ਭਰੋਸਾ ਆ ਜਾਣਾ ਹੀ ਗੁਰੂ ਦਾ ਮੇਲ ਹੈ।

**ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ॥**

ਹੇ ਰਾਮ ਜੀ, ਮੈਂ ਤੇਰੇ ਤੋਂ ਬਲਿਹਾਰ ਹਾਂ। ਸਤਿਗੁਰੂ ਦੇ ਮੇਲ ਸਦਕਾ ਜੀਵ ਇਸਤਰੀ ਦੇ ਮਨ ਵਿਚੋਂ ਦੁਨੀਆਂ ਦਾ ਡਰ, ਦੁਨੀਆਂ ਦਾ ਭਉ, ਮੈਲਾ ਭਉ ਜਿਸ ਭਉ ਦਾ ਕਾਰਨ ਲੋਭ ਹੈ, ਵਿਕਾਰ ਹੈ, ਪਾਪ ਹੈ, ਉਸ ਨੂੰ ਛੁਪਾਉਣਾ ਪਾਪ ਪ੍ਰਗਟ ਹੋਣ ਦਾ ਡਰ। ਇਸ ਤੋਂ ਮਨ ਨਿਰਭਉ ਹੋ ਜਾਂਦਾ ਹੈ। ਮਨ ਨਿਰਭਉ ਨਾ ਹੋਣ ਕਾਰਨ ਪੁਜਾਰੀ ਗ੍ਰਿਸਤੀਆਂ ਨੂੰ ਡਰਾਉਂਦਾ ਸੀ, ਵਿਆਹ ਦਾ ਮਹੂਰਤ ਕੱਢਣ ਵਾਲਿਆਂ ਜੋ ਅਨਰਥ ਕੀਤਾ ਹੈ ਅਤੇ ਬ੍ਰਾਹਮਣ ਨੇ ਜੋ ਗ਼ਲਤ ਜੋੜ ਜੋੜੇ ਹਨ, ਉਹ ਯਾਦ ਕਰ ਕੇ ਮਨ ਕੰਬਦਾ ਹੈ, ਮਾਮੂਲੀ ਲਾਲਚ ਵਾਸਤੇ ਇਨ੍ਹਾਂ ਨੇ ਅਨੇਕਾਂ ਜੀਵਨ ਤਬਾਹ ਕੀਤੇ ਹਨ।

ਇਕ ਪੰਡਿਤ ਨੇ ਵਿਆਹ ਦਾ ਮਹੂਰਤ ਕੱਢਿਆ, ਘਰ ਕੱਪੜੇ ਦੀ ਲੋੜ ਸੀ ਕਹਿਣ ਲੱਗਾ ਇਹ ਵਿਆਹ ਤਾਂ ਸਫਲ ਹੋਵੇਗਾ ਜੇ ਬੇਦੀ ਦੇ ਚਾਰ ਚੁਫੇਰੇ ਚਾਰ ਪੰਡਾਂ ਕਪਾਹ ਦੀਆਂ ਰੱਖਾਂਗੇ। ਜੱਟਾਂ ਦੀ ਕਪਾਹ ਬਹੁਤ ਸੀ, ਉਨ੍ਹਾਂ ਰੱਖ ਦਿੱਤੀਆਂ। ਇਕ ਪੰਡਿਤ ਬਰਾਤ ਨਾਲ ਵੀ ਆ ਗਿਆ ਤੇ ਉਹ ਵੇਖ ਕੇ ਕਹਿਣ ਲੱਗਾ :-

**ਅਸਚਰਜੰ ਵਿਆਹੰ ਚੌਤਰਫੰ ਕਪਾਹੰ।**

ਕਿ ਅਸਚਰਜ ਵਿਆਹ ਹੈ, ਚਾਰ ਚੁਫੇਰੇ ਕਪਾਹ ਹੈ। ਦੂਜਾ ਪੰਡਿਤ ਬੋਲਿਆ, ਚੁਪ ਕਰ ਜਾਹ, ਮੂਰਖ ਲੁੱਟੇ ਜਾ ਰਹੇ ਹਨ, ਅੱਧੋ ਅੱਧ ਕਰ ਲਵਾਂਗੇ।

**ਚੁਪਯੰ ਗੜ੍ਹਪੰ ਅਰਧੋ ਅਰਧ ਸ੍ਵਾਹੰ।**

ਗੁਰੂ ਅਮਰਦਾਸ ਜੀ ਨੇ ਆਸਾ ਪੱਟੀ ਵਿਚ ਏਸੇ ਲਈ ਕਿਹਾ ਸੀ, ਪੰਡਿਤ ਤੇਰਾ ਸੰਜਮ ਨਹੀਂ ਰਿਹਾ, ਇਕ ਦਾਨ ਤੂੰ ਗ਼ਲਤ ਥਾਂ ਤੋਂ ਲਿਆ ਹੈ। ਜੈਸੀ ਪੁੱਤਰੀ ਤੇਰੀ ਸੀ ਤੈਸੀ ਜਜਮਾਨ ਦੀ ਸੀ, ਇਹ ਧਨ ਖਾਧਿਆਂ ਤੇਰਾ ਜਨਮ ਬਰਬਾਦ ਹੋ

ਗਿਆ ਹੈ।

ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ।
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ,
ਏਤੁ ਧਾਨਿ ਖਾਧੈ ਤੇਰਾ ਜਨਮ ਗਇਆ।

(ਆਸਾ ਪੱਟੀ ਮਹਲਾ ੩, ਪੰਨਾ ੪੩੫)

ਮਨ ਨੂੰ ਹਉਮੈ ਦੀ ਮੈਲ ਤੋਂ ਰਹਿਤ ਕਰ ਦਿੱਤਾ ਹੈ।

ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥

ਜਿਸ ਮਨੁੱਖ ਨੇ ਪਵਿੱਤਰ ਡਰ (ਜੋ ਅਦਬ ਹੈ) ਦੀ ਪ੍ਰਾਪਤੀ ਕੀਤੀ ਹੈ। ਉਸਨੇ ਪਰਮਾਤਮਾ ਦੇ ਗੁਣਾਂ ਨੂੰ ਗਾਇਆ ਹੈ। ਉਹ ਜੀਵ-ਇਸਤਰੀ ਪਰਮਾਤਮਾ ਨੂੰ ਹਾਜ਼ਰ ਨਾਜ਼ਰ ਵੇਖਦੀ ਹੈ।

ਹਰਿ ਆਤਮ ਰਾਮ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥

ਅਜਿਹੀ ਜੀਵ-ਇਸਤਰੀ ਉਸ ਹਰੀ ਨੂੰ, ਜੋ ਪਰਮਾਤਮਾ ਸਾਰੀਆਂ ਆਤਮਾਵਾਂ ਦਾ ਰਾਮ ਹੈ, ਜਿਸ ਵਿਚੋਂ ਸਾਰੀਆਂ ਆਤਮਾਵਾਂ ਪ੍ਰਗਟ ਹੁੰਦੀਆਂ ਹਨ ਅਤੇ ਜਿਸ ਵਿਚ ਸਾਰੀਆਂ ਆਤਮਾਵਾਂ ਸਮਾਂ ਜਾਂਦੀਆਂ ਹਨ, ਉਹ ਸਾਰੇ ਪਸਰਿਆ ਹੋਇਆ, ਫੈਲਿਆ ਹੋਇਆ ਵੇਖਦੀ ਹੈ ਕਿ ਉਹ ਤਾਂ ਸਾਰੇ ਥਾਵਾਂ ਤੇ ਭਰਪੂਰ ਹੈ। ਅਜਿਹੀ ਦ੍ਰਿਸ਼ਟੀ ਇਸ ਜੀਵ-ਇਸਤਰੀ ਨੂੰ ਗੁਰੂ ਪ੍ਰਦਾਨ ਕਰਦਾ ਹੈ।

ਅੰਤਰ ਬਾਹਰ ਹਰਿ ਪ੍ਰਭ ਏਕੋ ਮਿਲਿ ਹਰਿ ਜਨ ਮੰਗਲ ਗਾਏ॥

ਅਜਿਹੀ ਜੀਵ-ਇਸਤਰੀ ਅੰਦਰ ਬਾਹਰ ਉਸ ਪ੍ਰਭੂ ਪਿਆਰੇ ਨੂੰ ਵੇਖਦੀ ਹੈ। ਪਰਮਾਤਮਾ ਦੇ ਪਿਆਰਿਆਂ ਨਾਲ ਮਿਲ ਕੇ ਸਤਿਸੰਗਤ ਵਿਚ ਉਸ ਦੇ ਗੁਣਾਂ ਦਾ ਗਾਇਣ ਕਰਦੀ ਹੈ। ਉਸਦਾ ਜੀਵਨ ਸੰਗਤੀ ਜੀਵਨ ਬਣਦਾ ਹੈ। ਉਸਦੇ ਅੰਦਰ ਰੱਬੀ ਮਹਿਮਾ ਦਾ ਸੰਗੀਤ ਹੁੰਦਾ ਹੈ।

ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ॥

ਹੇ ਦਾਸ ਨਾਨਕ! ਪਰਮਾਤਮਾ ਦੇ ਗੁਣ ਆਉਣੇ ਪਰਮਾਤਮਾ ਨੂੰ ਸਰਬ ਵਿਆਪਕ ਵੇਖਣਾ, ਜੀਵਨ ਵਿਚੋਂ ਬੁਰਿਆਈ ਦਾ ਮੁੱਕ ਜਾਣਾ, ਮੈਲਾ ਡਰ ਮੁੱਕ ਜਾਣਾ, ਨਿਰਮਲ ਭਉ ਅਦਬ ਹਿਰਦੇ ਵਿਚ ਹੋਣਾ ਇਹ ਜੀਵ-ਇਸਤਰੀ ਦੇ ਵਿਆਹ ਵਾਸਤੇ ਗੁਰੂ ਨੇ ਦੂਜੀ ਲਾਵ ਤੋਰੀ ਹੈ। ਇਸ ਦੂਜੀ ਲਾਵ ਨਾਲ ਜੀਵ-ਇਸਤਰੀ ਦੇ ਅੰਦਰ ਪ੍ਰਭੂ ਪਤੀ ਦੇ ਮਹਿਮਾ ਮਈ ਸੰਗੀਤ ਦੇ ਅਨਹਦ ਵਾਜੇ ਵਜ ਰਹੇ ਹਨ।

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ॥

ਹੇ ਮੇਰੇ ਰਾਮ ਜੀ! ਮੈਂ ਤੇਰੇ ਤੋਂ ਬਲਿਹਾਰ ਹਾਂ। ਇਸ ਜੀਵ-ਇਸਤਰੀ ਦੀ ਪ੍ਰਭੂ ਪਤੀ ਨਾਲ ਤੀਜੀ ਲਾਵ ਇਹ ਹੈ ਕਿ ਵੈਰਾਗਵਾਨਾਂ ਦੇ ਮਨ ਵਿਚ ਚਾਅ ਪੈਦਾ ਹੋ ਜਾਂਦਾ ਹੈ। ਪਹਿਲਾਂ ਕੱਚਾ ਫਲ ਹਰਿਆ ਹੁੰਦਾ ਹੈ, ਫਿਰ ਪੀਲਾ ਹੁੰਦਾ ਹੈ, ਫਿਰ ਪੱਕਦਾ ਹੈ ਤਾਂ ਲਾਲੀ ਵਿਚ ਹੁੰਦਾ ਹੈ। ਵੈਰਾਗੀ ਅਵਸਥਾ ਕ੍ਰੀ ਹੈ ਜਿਸ ਵਿਚ

ਅਜੇ ਕੁਝ ਮਿਲਿਆ ਨਹੀਂ। ਪਹਿਲੇ ਚਿਹਰੇ 'ਤੇ ਉਦਾਸੀ ਹੁੰਦੀ ਹੈ, ਫਿਰ ਚਿਹਰਾ ਪੀਲਾ ਹੁੰਦਾ ਹੈ, ਬਿਰਹੋਂ ਦਾ ਅਸਰ ਹੁੰਦਾ ਹੈ, ਮਨ ਵਿਚ ਵੈਰਾਗ ਹੁੰਦਾ ਹੈ, ਫਿਰ ਪ੍ਰਾਪਤੀ ਹੁੰਦੀ ਹੈ ਤਾਂ ਚਿਹਰੇ 'ਤੇ ਲਾਲੀ ਹੁੰਦੀ ਹੈ। ਪਿੱਛੇ ਜੋ ਸੀ ਉਸ ਨਾਲੋਂ ਸੰਬੰਧ ਟੁੱਟ ਗਿਆ ਹੈ ਪਰ ਜਦੋਂ ਪਿੱਛੇ ਤੋਂ ਨਿਰਾਸ ਹੋਈ ਜੀਵ ਨੂੰ ਮਾਇਆ ਤੋਂ ਪਦਾਰਥਾਂ ਤੋਂ ਵਿਸ਼ੇ ਵਿਕਾਰਾਂ ਤੋਂ ਉਦਾਸੀ ਹੈ। ਉਪਰਾਮਤਾ ਹੈ। ਪਿਛੇ ਤੋਂ ਵੈਰਾਗ ਹੈ ਕਿ ਪਿੱਛੇ ਨਹੀਂ ਜਾਣਾ। ਅਗੋਂ ਪ੍ਰਭੂ ਪਤੀ ਨੇ ਪ੍ਰਵਾਨਗੀ ਦੇ ਦਿੱਤੀ ਹੈ। ਸੁਰਤ ਦੀ ਗੱਡੀ ਨੂੰ ਅੱਗੋਂ ਹਰੀ ਝੰਡੀ ਮਿਲ ਗਈ ਹੈ। ਹੁਣ ਤਾਂ ਵੈਰਾਗਵਾਨਾਂ ਦੇ ਮਨ ਵਿਚ ਚਾਅ ਹੈ। ਹੁਣ ਤਾਂ ਇਹ ਉਮਾਹ ਹੈ ਕਿ :—

**ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥**
**ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ॥**

(ਆਸਾ ਕਬੀਰ, ਪੰਨਾ ੪੮੩)

**ਸੰਤ ਜਨਾਂ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ॥**

ਜਿਨ੍ਹਾਂ ਵੱਡੇ ਭਾਗਾਂ ਵਾਲਿਆਂ ਨੂੰ ਸੰਤ ਜਨਾਂ ਦਾ ਮੇਲ ਪ੍ਰਾਪਤ ਹੁੰਦਾ ਹੈ, ਉਨ੍ਹਾਂ ਨੂੰ ਹੀ ਪਰਮਾਤਮਾ ਵਰਗਾ ਸੁਹਾਗ ਭਾਗ ਪ੍ਰਾਪਤ ਹੁੰਦਾ ਹੈ।

**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ॥**

ਜਿਨ੍ਹਾਂ ਵਡਭਾਗੀਆਂ ਨੇ ਪਵਿੱਤਰ ਪ੍ਰਭੂ ਨੂੰ ਪਾਇਆ ਹੈ ਉਨ੍ਹਾਂ ਹੀ ਪ੍ਰਭੂ ਦੇ ਗੁਣਾਂ ਦਾ ਗਾਇਣ ਕੀਤਾ ਹੈ। ਮੂੰਹ ਤੋਂ ਪਰਮਾਤਮਾ ਦੀ ਮਹਿਮਾ ਦੀ ਬਾਣੀ ਬੋਲਦੇ ਹਨ।

**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ॥**

ਉਹਨਾਂ ਵਡਭਾਗੀਆਂ ਸੰਤ ਜਨਾਂ ਦੀ ਸੰਗਤ ਦੁਆਰਾ ਉਨ੍ਹਾਂ ਪ੍ਰਭੂ ਦੇ ਗੁਣ ਗਾਉਣ ਦਾ ਸੁਭਾਗ ਪ੍ਰਾਪਤ ਕੀਤਾ ਹੈ। ਹੇ ਭਾਈ! ਹਰੀ ਦੀ ਅਕੱਥ ਕਥਾ ਸਦਾ ਲਈ ਕਰਦੇ ਰਹਿਣਾ ਚਾਹੀਦਾ ਹੈ। ਅਕੱਥ ਕਥਾ ਦਾ ਅਰਥ ਹੈ ਜਿਸਦੀ ਕਥਾ ਇਸ ਢੰਗ ਨਾਲ ਨਹੀਂ ਹੋ ਸਕਦੀ ਕਿ ਪ੍ਰਭੂ ਦਾ ਅੰਤ ਪਾਇਆ ਜਾਇ। ਅਕੱਥ ਕਥਾ ਦਾ ਅਰਥ ਹੈ ਕਿ ਇਹੀ ਕਹਿਣਾ ਕਿ ਪ੍ਰਭੂ ਬੇਅੰਤ ਹੈ, ਬੇਅੰਤ ਹੈ, ਅਕੱਥ ਹੈ।

**ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥**
**ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥**

(ਬਿਲਾਵਲੁ ਮਹਲਾ ੧, ਪੰਨਾ ੭੯੫)

ਇਹ ਅਕੱਥ ਕਥਾ ਪ੍ਰੇਮ ਕਥਾ ਹੈ। ਜਿਵੇਂ ਇਕ ਪ੍ਰੇਮੀ ਦੂਸਰੇ ਨੂੰ ਵਾਰ-ਵਾਰ ਕਹਿੰਦਾ ਹੈ ਤੂੰ ਬੜਾ ਸੁੰਦਰ ਹੈਂ, ਪਿਆਰਾ ਹੈਂ, ਚੰਗਾ ਹੈਂ। ਅਸੀਂ ਕਹਿਣਾ ਹੈ ਤੂੰ ਬੇਅੰਤ ਹੈਂ, ਅਕੱਥ ਹੈਂ। ਭਾਵ ਇਹ ਹੈ ਕਿ ਜੇ ਉਸਦਾ ਅੰਤ ਨਹੀਂ, ਤਾਂ ਇਸ ਦੀ ਮਹਿਮਾ ਨਹੀਂ ਛੱਡਣੀ। ਅਸੀਂ ਵੱਡਾ-ਵੱਡਾ ਆਖੀ ਹੀ ਜਾਣਾ ਹੈ।

**ਹਿਰਦੇ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥**

ਪ੍ਰੇਮ ਦੀ ਕਥਾ ਜੋ ਇਕ ਮਹਿਮਾ ਭਰਪੂਰ ਸਿਮਰਨ ਹੈ। ਇਸਦੀ ਬਰਕਤ ਨਾਲ ਜੀਵ ਦੇ ਅੰਦਰ ਪਰਮਾਤਮਾ ਦੇ ਪਿਆਰ ਦੀ ਧੁਨ ਲਗਨ ਪੈਦਾ ਹੋ ਜਾਂਦੀ ਹੈ। ਇਹ ਧੁਨ ਲਗਨ ਅਜਿਹੀ ਹੈ ਜਿਵੇਂ ਮੱਛੀ ਨੂੰ ਕੱਟੀ ਜਾਣ ਤੋਂ ਬਾਅਦ, ਖਾਧੀ ਜਾਣ ਤੋਂ ਬਾਅਦ ਵੀ ਪਾਣੀ ਪਾਣੀ ਦੀ ਯਾਦ ਹੈ। ਇਹ ਲਗਨ ਧੁਨ ਹੈ। ਇਹ ਅੰਦਰੋਂ ਅੰਦਰ ਪ੍ਰੇਮ ਦੀ ਲਹਿਰ ਹੈ।

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ**
**ਖੰਡ ਖੰਡ ਕਰਿ ਭੋਜਨ ਕੀਨੋ ਤਊ ਨ ਬਿਸਰਿਓ ਪਾਨੀ॥**

(ਸੋਰਠਿ ਰਵਿਦਾਸ ਜੀ, ਪੰਨਾ ੬੫੮)

ਇਸ ਅਵਸਥਾ ਵਿਚ ਪਰਮਾਤਮਾ ਤਾਂ ਹੀ ਸਿਮਰਿਆ ਜਾ ਸਕਦਾ ਹੈ ਜੇ ਮੱਥੇ ਦੇ ਭਾਗ ਚੰਗੇ ਹੋਣ। ਭਾਵ ਕਿ ਸਿਰ ਮਸਤਕ 'ਤੇ ਸਤਿਗੁਰੂ ਦਾ ਹੱਥ ਹੋਵੇ।

**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ॥**
**ਤਾ ਕੀ ਪੂਰਨ ਆਸ ਜਿਨੁ ਸਾਧਸੰਗੁ ਪਾਇਆ॥**

(ਆਸਾ ਮਹਲਾ ੫, ਪੰਨਾ ੪੫੭)

**ਜਨੁ ਨਾਨਕੁ ਬੋਲੈ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗ ਜੀਉ॥**

(ਪੰਨਾ ੭੭੪)

ਦਾਸ ਨਾਨਕ ਤੀਜੀ ਲਾਵ ਉਚਾਰਨ ਕਰਦਾ ਹੈ। ਤੀਜੀ ਲਾਵ ਦਾ ਭਾਵ ਇਹ ਹੈ ਕਿ ਜੀਵ-ਇਸਤਰੀ ਨੂੰ ਪ੍ਰਭੂ ਵੱਲੋਂ ਹਜ਼ੂਰੀ ਵਿਚ ਆਉਣ ਦੀ ਆਗਿਆ ਮਿਲ ਗਈ। ਹੁਣ ਮਨ ਵਿਚ ਤੀਬਰ ਤਾਂਘ ਹੈ, ਇਹ ਦੂਰੀ ਬਰਦਾਸ਼ਤ ਨਹੀਂ ਹੋ ਰਹੀ। ਹੁਣ ਮਨ ਵਿਚ ਵੈਰਾਗ ਹੈ ਕਿ ਇਹ ਪੈਂਡਾ ਕਿਵੇਂ ਮੁੱਕੇ, ਪਰਮਾਤਮਾ ਦੀ ਹਜ਼ੂਰੀ ਵਿਚ ਕਿੰਨੀ ਛੇਤੀ ਪੁੱਜਾਂ। ਕਦੋਂ ਚਰਨਾਂ ਨੂੰ ਪਰਸਾਂ । ਇਹ ਤੀਬਰ ਤਾਂਘ ਤੀਜੀ ਲਾਵ ਸਮੇਂ ਜੀਵ ਇਸਤਰੀ ਦੇ ਮਨ ਵਿਚ ਪੈਦਾ ਹੋ ਗਈ ਹੈ।

ਇਹ ਬੈਰਾਗ ਜੋਗੀਆਂ ਤਿਆਗੀਆਂ ਵਾਲਾ ਨਫ਼ਰਤ ਭਰਿਆ ਗ੍ਰਿਹਸਤ ਤੋਂ ਦੂਰੀ ਵਾਲਾ ਨਹੀਂ, ਇਹ ਵੈਰਾਗ ਤਾਂ ਸੱਚਾ ਸੁੱਚਾ ਪ੍ਰੇਮ ਹੈ। ਲਾਵਾਂ ਦਾ ਸ਼ੁਭ ਉਪਦੇਸ਼ ਚੋਹਾਂ ਪ੍ਰਕਰਣਾਂ ਵਿਚ ਹੈ। ਇਹ ਇਕ ਛੰਤ ਹੈ, ਇਕ ਸ਼ਬਦ ਹੈ। ਇਹ ਪੂਰਾ ਹੀ ਸਮਝਿਆ ਜਾਏ ਤਾਂ ਪਤਾ ਲੱਗਦਾ ਹੈ ਕਿ ਇਹ ਅਧਿਆਤਮ ਸਾਧਨਾਂ ਦੇ ਤਿੰਨ ਪੜਾਅ ਹਨ ਜਿਥੋਂ ਗੁਜ਼ਰ ਕੇ ਸਹਿਜ ਵਿਚ ਪੁੱਜਣਾ ਹੈ।

ਭਾਈ ਜੋਗਾ ਸਿੰਘ ਦੀ ਸਾਖੀ ਮਹੱਤਵਪੂਰਨ ਹੈ ਪਰ ਇਸ ਨੂੰ ਰੌਚਕ ਬਣਾਉਣ ਲਈ ਜੋ ਕਵੀਆਂ ਤੇ ਇਤਿਹਾਸਕਾਰਾਂ ਇਹ ਲਿਖ ਦਿੱਤਾ ਕਿ ਜੋਗਾ ਸਿੰਘ ਦੋ ਲਾਵਾਂ ਵਿੱਚੇ ਛੱਡ ਕੇ ਤੁਰ ਪਿਆ ਉਹ ਠੀਕ ਨਹੀਂ ਜਾਪਦਾ। ਮੈਨੂੰ ਲਗਦਾ ਹੈ ਸਾਖੀਕਾਰ ਸ਼ਬਦ ਦੇ ਆਦਰ ਤੇ ਸ਼ਬਦ ਦੀ ਮਹਾਨਤਾ ਨੂੰ ਨਹੀਂ ਸਮਝਦੇ। ਅਚੇਤ ਅਭੋਲ ਅਵਸਥਾ ਵਿਚ ਗੁਰ-ਸ਼ਬਦ ਦਾ ਨਿਰਾਦਰ ਕਰ ਗਏ ਹਨ ਕਿ ਸਿੱਖ ਹਰ ਹਾਲਤ ਵਿਚ ਸ਼ਬਦ ਪੂਰਾ ਕਰਦਾ ਹੈ। ਸ਼ਾਇਦ ਉਨ੍ਹਾਂ ਨੂੰ ਧਿਆਨ ਨਹੀਂ ਆਇਆ

ਕਿ ਮਤੀਦਾਸ ਦੁਫਾੜ ਹੋਇਆ ਵੀ ਜਪੁਜੀ ਅੱਧ ਵਿਚ ਨਹੀਂ ਛੱਡਦਾ।

**ਦੋਊ ਤਨ ਤੇ ਜਪੁਜੀ ਪੜੈ ਦੇਖਤ ਸਭ ਮਹਿ ਅਚਰਜ ਬੇਢੇ॥**

ਭਾਈ ਜੋਗਾ ਸਿੰਘ ਲਾਵਾਂ ਵਿਚ ਨਹੀਂ ਛੱਡ ਸਕਦਾ, ਬਾਣੀ ਨੂੰ ਸਮਝਣ ਵਾਲਾ ਸਿੱਖ ਸੀ। ਜਾਂ ਤਾਂ ਉਹ ਅਨੰਦ ਕਾਰਜ ਸ਼ੁਰੂ ਹੋਣ ਤੋਂ ਪਹਿਲਾਂ ਆਇਆ ਹੋਵੇਗਾ ਜਾਂ ਚਾਰੇ ਲਾਵਾਂ ਹੋਣ ਤੋਂ ਬਾਅਦ ਆਇਆ ਹੋਵੇਗਾ। ਸੁਆਲ ਉਸ ਦੇ ਪਰਕਰਮਾਂ ਕਰਨ ਦਾ ਨਹੀਂ, ਸੁਆਲ ਗੁਰ-ਸ਼ਬਦ ਦੇ ਪੂਰੇ ਹੋਣ ਦਾ ਹੈ। ਸਿੱਖ ਦਾ ਭਾਵੇਂ ਸਿਰ ਚਲਾ ਜਾਏ ਸ਼ਬਦ ਅਧੂਰਾ ਨਹੀਂ ਛੱਡਦਾ। ਭਾਈ ਜੋਗਾ ਸਿੰਘ ਗੁਰੂ-ਸ਼ਬਦ ਦਾ ਨਿਰਾਦਰ ਨਹੀਂ ਕਰ ਸਕਦਾ। ਸੋ ਇਹ ਚਾਰ ਲਾਵਾਂ ਵਿਚੋਂ ਤੀਜੀ ਹੈ ਵੈਰਾਗ। ਇਹ ਵੈਰਾਗ ਇਕ ਪ੍ਰੇਮ ਭਰੀ ਮਿਲਣ ਦੀ ਤਾਂਘ ਹੈ।

ਲਾਵਾਂ ਲੈਂਦਿਆਂ, ਪ੍ਰਕਰਮਾਂ ਕਰਦਿਆਂ ਜਿਵੇਂ ਇਕ ਬੱਚੀ ਦੇ ਮਨ ਵਿਚ ਖ਼ਿਆਲ ਆਉਂਦਾ ਸੀ ਕਿ ਅੱਜ ਮੈਂ ਪੇਕਿਆਂ ਦਾ ਘਰ ਵੀ ਛੱਡ ਰਹੀ ਹਾਂ। ਅਗਲੇ ਘਰ ਬਾਰੇ ਪਤਾ ਨਹੀਂ ਉੱਥੇ ਕੀ ਹੋਵੇਗਾ, ਮਨ ਦੁਬਿਧਾ ਵਿਚ ਹੁੰਦਾ ਹੈ। ਕਈ ਤਰ੍ਹਾਂ ਦੇ ਖ਼ਿਆਲ ਆਉਂਦੇ ਹਨ। ਅਜਿਹੀ ਹਾਲਤ ਹੀ ਇਸ ਜੀਵ ਦੀ ਹੈ। ਰੱਬ ਦੇ ਪਿਆਰਿਆਂ ਦੇ ਬਚਨ ਸੁਣ ਕੇ ਧਿਆਨ ਆਇਆ ਕਿ ਨਸ਼ੇ ਬੁਰੇ ਹਨ। ਨਸ਼ੇ ਛੱਡ ਬੈਠੇ ਹਨ ਪਰ ਅਜੇ ਨਾਮ ਰਸ ਆਇਆ ਨਹੀਂ। ਨਸ਼ਿਆਂ ਦੀ ਆਦਤ ਪਿੱਛੇ ਖਿੱਚਦੀ ਹੈ। ਮਹਾਂ ਪੁਰਖਾਂ ਦੀ ਸੰਗਤ ਦੀ ਪ੍ਰੇਰਨਾ ਅੱਗੇ ਤੋਰਦੀ ਹੈ। ਆਖ਼ਰ ਅੱਗੋਂ ਕਿਰਪਾ ਹੋ ਜਾਂਦੀ ਹੈ।

**ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥**
**ਸੇਜ ਸੁਹਾਵੀ ਸਰਬ ਸੁਖ ਹੋਇ ਦੁਖਾ ਨਾਹੀ ਜਾਇ॥**
**ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥**
**ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥**

(ਮਾਝ ਮਹਲਾ ੫, ਪੰਨਾ ੧੩੬)

ਰੱਬ ਦੇ ਪਿਆਰਿਆਂ ਨੇ ਵਿਖਾ ਦਿੱਤਾ ਹੈ ਕਿ ਜ਼ਰਾ ਪਿਛਾਂਹ ਵੇਖ ਤੂੰ ਕਿਹੜੀਆਂ ਜੂਨਾਂ ਵਿਚੋਂ ਗੁਜ਼ਰਦਾ ਆਇਆ ਹੈਂ। ਵੇਖੀਂ ਹੁਣ ਕੁਤਾਹੀ ਨਾ ਕਰੀਂ, ਗਾਫ਼ਿਲ ਨਾ ਹੋ। ਤੇਰਾ ਪਿੱਛਾ ਪਸ਼ੂ ਹੈ। ਅੱਗੇ ਪਰਮਾਤਮਾ ਹੈ। ਪਿੱਛੇ ਨਾ ਵੇਖ ਅੱਗੇ ਵੇਖ ਤੇ ਸਫਲ ਹੋ। ਪਰਮਾਤਮਾ ਬਾਹਾਂ ਖਿਲਾਰ ਕੇ ਤੈਨੂੰ ਗਲਵਕੜੀ ਵਿਚ ਲੈਣ ਲਈ ਅੱਗੇ ਖੜ੍ਹਾ ਹੈ। ਪਿੱਛੇ ਪਸ਼ੂ ਤੈਨੂੰ ਮਾਰਨ ਲਈ ਸਿੰਗ ਤਿਆਰ ਕਰੀ ਖੜ੍ਹੇ ਹਨ। ਸੱਪ ਲੜਨ ਲਈ ਖੜ੍ਹੇ ਹਨ। ਸ਼ੇਰ ਦਹਾੜ ਰਹੇ ਹਨ। ਮੂੰਹ ਖੋਹਲ ਕੇ ਤੇਰੇ ਵੱਲ ਵੇਖ ਰਹੇ ਹਨ। ਖ਼ੂਨੀ ਹਾਥੀਂ ਚਿੰਗਾੜ ਰਹੇ ਹਨ। ਸੁਚੇਤ ਹੋ ਜਾ। ਬਸ ਇਕ ਲਾਂਵ ਰਹਿ ਗਈ ਹੈ, ਫਿਰ ਤੂੰ ਪਰਮਾਤਮਾ ਦਾ ਹੋ ਜਾਵੇਂਗਾ ਤੇ ਪਰਮਾਤਮਾ ਤੇਰਾ ਹੋ ਜਾਵੇਗਾ।

ਹੇ ਭੋਲੇ ਜੀਵ! ਭੋਲੀ ਰੂਹ, ਤੂੰ ਪਰਮਾਤਮਾ ਦੇ ਸਿਮਰਨ ਵਿਚ ਆਲਸ ਕਰਦੀ

ਹੈਂ। ਮਨੁੱਖਾ ਜਨਮ ਕਿਤਨੀ ਦੇਰ ਬਾਅਦ ਮਿਲਿਆ ਹੈ ਤੇ ਹੁਣ ਮਿਲਿਆ ਕਿੰਨਾ ਸਮਾਂ ਗੁਜ਼ਰ ਗਿਆ ਹੈ। ਫਿਰ ਇਹ ਸੁਹਾਵੀ ਰੁੱਤ ਮਨੁੱਖਾ ਜਨਮ ਦੀ ਵਾਰੀ ਕਦੋਂ ਆਵੇਗੀ।

**ਭੋਰੇ ਭੋਰੇ ਰੂਹੜੇ ਸੇਵੇਦੇ ਆਲਕ॥**
**ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ॥**

(ਮਹਲਾ ੫, ਪੰਨਾ ੧੦੯੬)

ਹੇ ਭਾਈ! ਅੱਗੇ ਤੁਰਨ ਦੀ ਇੱਛਾ ਕਰ ਪਿੱਛੇ ਪਰਤ ਕੇ ਨਾ ਵੇਖ। ਇਸ ਵਾਰ ਸਫ਼ਲ ਹੋ ਜਾ ਫਿਰ ਜਨਮ ਮਰਨ ਦਾ ਗੇੜ ਨਹੀਂ ਹੋਵੇਗਾ।

**ਆਗਾਹਾਂ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥**

(ਮਹਲਾ ੫, ਪੰਨਾ ੧੦੯੬)

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿਰਾਮ ਜੀਉ॥**

ਹੇ ਰਾਮ ਜੀ, ਮੈਂ ਤੇਰੇ ਤੋਂ ਸਦਕੇ ਹਾਂ, ਬਲਿਹਾਰ ਹਾਂ। ਜਿਸ ਜੀਵ-ਇਸਤਰੀ ਦੇ ਮਨ ਵਿਚ ਅਡੋਲਤਾ ਆ ਜਾਂਦੀ ਹੈ ਭਾਵ ਮਨ ਦੇ ਤਰੰਗ ਮਨ ਦੀਆਂ ਲਹਿਰਾਂ ਸ਼ਾਂਤ ਹੋ ਜਾਂਦੀਆਂ ਹਨ। ਜੀਵਨ ਵਿਚ ਇਕਸੁਰਤਾ ਇਕਸਾਰਤਾ ਆ ਜਾਂਦੀ ਹੈ। ਜਿਸਦਾ ਪਰਮਾਤਮਤਵ ਅਸਲ ਸੁਭਾਅ ਸਹਜ ਪ੍ਰਗਟ ਹੋ ਜਾਂਦਾ ਹੈ, ਉਸ ਜੀਵ ਨੂੰ ਤੇਰਾ ਮੇਲ ਹੁੰਦਾ ਹੈ ਭਾਵ ਪਰਮਾਤਮਾ ਵਿਚ ਸਮਾਈ ਹੋ ਜਾਂਦੀ ਹੈ। ਇਹੀ ਪ੍ਰਭੂ ਦਾ ਮੇਲ ਹੀ ਤਤ ਗਿਆਨ ਹੈ। ਇਹ ਗਿਆਨ ਜਾਣਨਾ ਨਹੀਂ ਬਲਕਿ ਮਾਣਨਾ ਹੈ। ਇਹ ਜੀਵ-ਇਸਤਰੀ ਵਾਸਤੇ ਚੌਥੀ ਲਾਵ ਹੈ। ਇਸ ਜੀਵ-ਇਸਤਰੀ ਨੇ ਹਰਿ ਪ੍ਰਭੂ ਪਾ ਲਿਆ ਹੈ।

**ਗੁਰਮੁਖਿ ਮਿਲਿਆ ਸੁਭਾਇ ਹਰਿ ਮਨ ਤਨ ਮੀਠਾ ਲਾਇਆ ਬਲਿਰਾਮ ਜੀਉ॥**

ਗੁਰੂ ਦੀ ਸ਼ਰਨ ਪੈ ਕੇ ਸੁੰਦਰ ਪ੍ਰੇਮਮਈ ਸੁਭਾਅ ਜੋ ਹੁਣ ਇਸ ਦਾ ਗੁਰੂ ਰਾਹੀਂ ਘੜਿਆ ਸੁਭਾਅ ਹੈ। ਇਸ ਸੁਭਾਅ ਰਾਹੀਂ ਪਰਮਾਤਮਾ ਮਿਲਿਆ ਹੈ। ਹੁਣ ਪਰਮਾਤਮਾ ਮਨ ਵਿਚ ਤਨ ਵਿਚ ਮਿੱਠਾ ਭਾਵ ਪਿਆਰਾ ਲੱਗਣ ਲੱਗ ਪਿਆ ਹੈ।

**ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ॥**

ਜਿਸ ਜੀਵ-ਇਸਤਰੀ ਨੂੰ ਪ੍ਰਭੂ ਸੁਖਦਾਈ ਲੱਗਣ ਲੱਗ ਜਾਂਦਾ ਹੈ। ਅਗੋਂ ਪ੍ਰਭੂ ਨੂੰ ਵੀ ਉਹ ਜੀਵ-ਇਸਤਰੀ ਭਾਅ ਜਾਂਦੀ ਹੈ ਭਾਵ ਇਹ ਕਿ ਉਸਦੀ ਨਜ਼ਰ ਵਿਚ ਕਬੂਲ ਹੋ ਜਾਂਦੀ ਹੈ। ਅਜਿਹੀ ਜੀਵ-ਇਸਤਰੀ ਹਰ ਰੋਜ਼ ਪਰਮਾਤਮਾ ਨਾਲ ਲਿਵ ਲਾਈ ਰੱਖਦੀ ਹੈ।

**ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਧਾਈ॥**

ਜੋ ਮਨ ਵਿਚ ਚਿਤਵਿਆ ਸੀ ਉਹ ਫਲ ਪ੍ਰਾਪਤ ਹੋ ਗਿਆ ਹੈ, ਉਹ ਫ਼ਲ

ਸੀ ਪਰਮਾਤਮਾ ਪਤੀ। ਅਜਿਹੇ ਵਰ ਨੂੰ ਪ੍ਰਾਪਤ ਕਰਕੇ ਇਸ ਜੀਵ-ਇਸਤਰੀ ਦੇ ਮਨ ਵਿਚ ਚੜ੍ਹਦੀ ਕਲਾ, ਵਧਾਈ ਦਾ ਭਾਵ ਕਿ ਅੰਦਰ ਸੁਖਾਂ ਦਾ ਅਨੰਦ ਦਾ ਵਾਧਾ ਹੋਇਆ ਹੈ। ਜਿਸਦਾ ਸੁਖ ਵਧ ਜਾਏ ਉਹ ਵਧਾਈ ਦਾ ਪਾਤਰ ਹੁੰਦਾ ਹੈ।

**ਮਨਿ ਸ਼ਾਂਤਿ ਆਈ ਵਜੀ ਵਧਾਈ ਨਹ ਅੰਤ ਜਾਈ ਪਾਇਆ॥**
**ਬਿਨਵੰਤਿ ਨਾਨਕ ਸੁਖ ਸਹਿਜ ਮੇਲਾ ਪ੍ਰਭੂ ਆਪਿ ਬਣਾਇਆ॥**

(ਆਸਾ ਮਹਲਾ ੫, ਪੰਨਾ ੪੬੦)

ਮਨ ਚਿਤਵਿਆ ਫਲ ਪਰਮਾਤਮਾ ਮਿਲਿਆ ਹੈ। ਪਰਮਾਤਮਾ ਦੇ ਨਾਮ ਦੁਆਰਾ ਮਨ ਦਾ ਉਤਸ਼ਾਹ ਤੇ ਖੇੜਾ ਅਨੰਦ ਬਣਿਆ ਹੈ।

**ਹਰਿ ਪ੍ਰਭ ਠਾਕੁਰਿ ਕਾਜ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥**

ਜਿਸ ਜੀਵ-ਇਸਤਰੀ ਦਾ ਵਿਆਹ ਕਾਜ ਹਰੀ ਪ੍ਰਭੂ ਮਾਲਕ ਨੇ ਆਰੰਭਿਆ ਹੈ। ਉਹ ਜੀਵ-ਇਸਤਰੀ ਹਿਰਦਿਉਂ ਨਾਮ ਦੁਆਰਾ ਅਨੰਦ ਪ੍ਰਸੰਨ ਵਿਗਾਸ ਵਿਚ ਰਹਿੰਦੀ ਹੈ। ਇਹ ਸਹਿਜ ਜਿਨ੍ਹਾਂ ਨੂੰ ਪ੍ਰਾਪਤ ਹੋਇਆ ਹੈ ਉਹ ਗ੍ਰਿਹਸਤੀ ਵੀ ਅਨੰਦ ਤੇ ਵਿਗਾਸ ਵਿਚ ਰਹਿੰਦੇ ਹਨ। ਗੁਰ ਸ਼ਬਦ ਦੀ ਸੂਝ ਤੋਂ ਸਖਨੇ ਵਿਕਾਰੀ ਤੇ ਕਲਜੁਗੀ ਜੋੜੇ ਜੀਵਨ ਵਿਚ ਕਲੇਸ਼ ਵਿਚ ਹੀ ਜੀਵਨ ਗੁਜ਼ਾਰ ਦੇਂਦੇ ਹਨ। ਇਕ ਨੌਜੁਆਨ ਬਜ਼ੁਰਗ ਗੁਆਂਢੀ ਨੂੰ ਪੁੱਛਣ ਲੱਗਾ ਕਿ ਬਜ਼ੁਰਗੋ, ਕੋਈ ਸਾਨੂੰ ਵੀ ਸਿੱਖ ਮੱਤ ਦਿਉ। ਸਾਡੀ ਜਵਾਨ ਉਮਰ ਹੈ, ਦੋ ਸਾਲ ਹੋਏ ਹਨ ਸ਼ਾਦੀ ਹੋਇਆਂ, ਅਸੀਂ ਲੜਦੇ ਹੀ ਰਹਿੰਦੇ ਹਾਂ ਪਰ ਤੁਹਾਡੇ ਘਰੋਂ ਤਾਂ ਹਾਸੇ ਦੀ ਹੀ ਆਵਾਜ਼ ਆਉਂਦੀ ਹੈ। ਕਦੀ ਤੁਸੀਂ ਹਸਦੇ ਹੋ, ਕਦੀ ਤੁਹਾਡੀ ਪਤਨੀ ਹਸਦੀ ਹੈ। ਬਜ਼ੁਰਗ ਹਸ ਪਿਆ, ਕਹਿਣ ਲੱਗਾ, ਅਸਲ ਗੱਲ ਹੋਰ ਹੈ। ਮੇਰੇ ਘਰ ਦੀ ਜਦੋਂ ਗੁੱਸੇ ਵਿਚ ਆਉਂਦੀ ਹੈ ਤਾਂ ਉਹ ਜੋ ਹੱਥ ਵਿਚ ਆਵੇ ਮੈਨੂੰ ਮਾਰ ਦਿੰਦੀ ਹੈ। ਜੇ ਨਿਸ਼ਾਨਾ ਲੱਗ ਜਾਏ ਤਾਂ ਉਹ ਹਸਦੀ ਹੈ, ਨਿਸ਼ਾਨਾ ਉੱਕ ਜਾਏ ਤਾਂ ਮੈਂ ਹੱਸਦਾ ਹਾਂ। ਹਾਲ ਸਾਡਾ ਤੁਹਾਡੇ ਤੋਂ ਚੰਗਾ ਨਹੀਂ। ਸਤਿਗੁਰੂ ਦੇ ਉਪਦੇਸ਼ ਬਿਨਾਂ ਸੱਚੀ ਖ਼ੁਸ਼ੀ, ਇਕ ਦੂਸਰੇ ਦਾ ਸਤਿਕਾਰ, ਸੱਚਾ ਪ੍ਰੇਮ ਕਿਥੋਂ ਮਿਲਦਾ ਹੈ। ਇਹ ਤਾਂ ਸਭ ਕੁਝ ਸਹਿਜ ਵਿਚੋਂ ਹੀ ਪੈਦਾ ਹੁੰਦਾ ਹੈ।

**ਜਨ ਨਾਨਕ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭ ਅਬਿਨਾਸੀ॥**

(ਪੰਨਾ ੭੭੪)

ਦਾਸ ਨਾਨਕ ਆਖਦਾ ਹੈ ਕਿ ਜੀਵ-ਇਸਤਰੀ ਦੀ ਪ੍ਰਭੂ ਪਤੀ ਨਾਲ ਇਹ ਚਉਥੀ ਲਾਂਵ ਹੈ ਕਿ ਇਸ ਚੌਥੀ ਲਾਂਵ ਸਮੇਂ ਜੀਵ-ਇਸਤਰੀ ਨੇ ਨਾਸ ਰਹਿਤ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ। ਇਹ ਗੁਰ ਯਾਦ ਰੱਖਣ ਵਾਲਾ ਹੈ ਕਿ ਪਰਮਾਤਮਾ ਨਾ ਸਾਡੇ ਤੋਂ ਦੂਰ ਹੈ ਅਤੇ ਨਾ ਹੀ ਪਰਮਾਤਮਾ ਅਸੀਂ ਕਿਤੇ ਗਵਾਇਆ ਹੈ। ਦੂਰੀ ਵਾਸਤੇ ਸਥਾਨ ਚਾਹੀਦਾ ਹੈ ਜਿਥੇ ਪਰਮਾਤਮਾ ਨਹੀਂ। ਕਿੱਥੇ ਕਿੱਥੇ ਤੱਕ ਨਹੀਂ ਹੈ, ਫਿਰ ਖ਼ਾਲੀ ਥਾਂ ਚਾਹੀਦਾ ਹੈ ਜਿਥੇ ਪਰਮਾਤਮਾ ਨਹੀਂ, ਫਿਰ ਤਾਂ ਉਸ ਦੀ ਸਰਬ

ਵਿਆਪਕਤਾ ਭੰਗ ਹੁੰਦੀ ਹੈ ਪਰ ਪਰਮਾਤਮਾ ਸਰਬ-ਵਿਆਪਕ ਹੈ। ਇਸ ਲਈ ਉਹ ਦੂਰ ਨਹੀਂ ਹੈ। ਕਿਸੇ ਵਸਤੂ ਦੇ ਗੁਆਚਣ ਲਈ ਸਮਾਂ ਤੇ ਸਥਾਨ ਚਾਹੀਦਾ ਹੈ। ਕਿਸ ਸਮੇਂ ਗੁਆਚਾ ਤੇ ਕਿਸ ਸਥਾਨ 'ਤੇ ਗੁਆਚਾ ਹੈ। ਜੋ ਸਮੇਂ ਤੇ ਸਥਾਨ ਦੀ ਬੰਦਸ਼ ਵਿਚ ਹੈ ਉਹ ਪਰਮਾਤਮਾ ਨਹੀਂ। ਉਹ ਅਕਾਲ ਹੈ, ਸਮੇਂ ਦੀ ਕੈਦ ਵਿਚ ਉਹ ਨਹੀਂ। ਉਹ ਵਿਆਪਕ ਹੈ। ਇਸ ਲਈ ਉਸਨੂੰ ਕਿੱਥੇ ਗਵਾਵਾਂਗੇ, ਕਿਥੋਂ ਲੱਭਾਂਗੇ ?

ਪਰਮਾਤਮਾ ਨਾ ਸਾਡੇ ਤੋਂ ਦੂਰ ਹੈ, ਨਾ ਹੀ ਅਸੀਂ ਉਸ ਨੂੰ ਗਵਾਇਆ ਹੈ। ਅਸੀਂ ਪਰਮਾਤਮਾ ਨੂੰ ਸਿਰਫ਼ ਭੁਲਾਇਆ ਹੈ। ਸਾਡੀ ਲਿਵ ਟੁੱਟ ਗਈ ਹੈ। ਸਾਡੇ ਮਨ 'ਤੇ ਤ੍ਰਿਸ਼ਨਾ ਦਾ ਰਾਜ ਹੋ ਗਿਆ ਹੈ। ਜਿਸਨੂੰ ਭੁਲਾਇਆ ਹੈ ਉਸ ਨੂੰ ਯਾਦ ਕਰ ਲਈਏ। ਲਿਵ ਜਿਸ ਪਰਮਾਤਮਾ ਤੋਂ ਟੁੱਟੀ ਹੈ ਫਿਰ ਉਸ ਨਾਲ ਜੋੜ ਲਈਏ। ਉਸ ਵਰ ਦੀ ਪ੍ਰਾਪਤੀ ਕੀ ਹੈ, ਲਿਵ ਦਾ ਜੁੜ ਜਾਣਾ।

ਸਾਡੀ ਸੁਰਤ ਉਸ ਪਿਆਰੇ ਦੀ ਪ੍ਰਕਰਮਾ ਕਰੇ। ਇਹ ਸਦਕੇ ਹੋਣਾ, ਕੁਰਬਾਨ ਹੋਣਾ, ਰਾਮ ਜੀ ਤੋਂ ਬਲਿਹਾਰ ਜਾਣਾ ਲਾਵਾਂ ਵਿਚ ਉਪਦੇਸ਼ ਹੈ। ਲਿਵ ਜੋੜਨ ਦੇ ਗੁਰ ਚੌਹਾਂ ਲਾਵਾਂ ਰੂਪ ਉਪਦੇਸ਼ਾਂ ਵਿਚ ਸਤਿਗੁਰੂ ਰਾਮਦਾਸ ਜੀ ਨੇ ਉਚਾਰਨ ਕੀਤੇ ਹਨ। ਇਨ੍ਹਾਂ ਉਪਦੇਸ਼ਾਂ ਨੂੰ ਕਮਾ ਕੇ ਸਿੱਖ ਦਾ ਲੋਕ ਪ੍ਰਲੋਕ ਸੰਵਰ ਸਕਦਾ ਹੈ। ਜਿਸ ਮਨੁੱਖ ਦੀ ਲਿਵ ਪਰਮਾਤਮਾ ਨਾਲ ਜੁੜ ਜਾਏ ਉਸਦਾ ਗ੍ਰਿਹਸਤੀ ਜੀਵਨ ਜੰਜਾਲ ਨਹੀਂ ਹੋਵੇਗਾ। ਉਸਦਾ ਪਰਿਵਾਰਕ ਜੀਵਨ ਇਕ ਸਤਸੰਗੀ ਜੀਵਨ ਹੋਵੇਗਾ ਅਤੇ ਉਸਦਾ ਪ੍ਰਲੋਕ ਵੀ ਸੰਵਰ ਜਾਏਗਾ। ਲਿਵ ਦੀ ਪ੍ਰਾਪਤੀ ਹੋਣ ਕਰਕੇ ਉਹ ਪਰਮਾਤਮਾ ਦੀ ਹਜ਼ੂਰੀ ਵਿਚ ਇਕ ਪਿਆਰੇ ਭਗਤ ਦੀ ਤਰ੍ਹਾਂ ਸਨਮਾਨਿਆ ਜਾਵੇਗਾ।

ਜੀਵਨ ਜਿਊਣ ਦੇ ਦੋ ਹੀ ਮਾਰਗ ਹਨ। ਇਕ ਰਸਤਾ ਹੈ ਲਿਵ ਦਾ, ਦੂਸਰਾ ਰਸਤਾ ਹੈ ਧਾਤ ਦਾ। ਸਤਿਗੁਰੂ ਜੀ ਬਾਣੀ ਵਿਚ ਫ਼ਰਮਾਉਂਦੇ ਹਨ :—

ਜਿਨ੍ਹਾਂ ਨੇ ਮਾਇਆ ਦਾ ਮਾਰਗ ਚੁਣ ਲਿਆ ਹੈ ਉਹ ਮਨਮੁਖ ਹਨ। ਅਜਿਹੇ ਬੰਦੇ ਇੰਨੇ ਕਮਲੇ ਹੋ ਜਾਂਦੇ ਹਨ ਕਿ ਆਪਣੇ ਭਲੇ ਦੀ ਗੱਲ ਵੀ ਸੁਣਨ ਵਾਸਤੇ ਤਿਆਰ ਨਹੀਂ ਹੁੰਦੇ। ਉਨ੍ਹਾਂ ਨੂੰ ਉਨ੍ਹਾਂ ਦੇ ਭਲੇ ਦੀ ਗੱਲ ਸਮਝਾਉ ਤਾਂ ਵੀ ਨਹੀਂ ਸਮਝਦੇ। ਅਜਿਹੇ ਬੰਦਿਆਂ ਨੂੰ ਗੁਰਮੁਖਾਂ ਦੀ ਸੰਗਤ ਵਿਚ ਰਲਾ ਦਿਉ ਉਹ ਤਾਂ ਵੀ ਨਹੀਂ ਰਲਦੇ। ਉਨ੍ਹਾਂ ਦੇ ਵਿਚਾਰਾਂ ਦਾ ਤਾਲਮੇਲ ਨਹੀਂ ਬਣਦਾ। ਉਨ੍ਹਾਂ ਦਾ ਚਿੱਤ ਪਿੱਛੇ ਬਣੇ ਕਿਰਤ ਦੇ ਕਾਰਨ ਭਟਕਦਾ ਹੈ। ਇਸ ਕੱਜਲ ਦੀ ਕੋਠੜੀ ਵਿਚ ਅਜਿਹੇ ਮਨੁੱਖ ਕਾਲਖ਼ ਰੂਪ ਹੋ ਕੇ ਹੀ ਜੀਉਂਦੇ ਹਨ ਅਤੇ ਮੂੰਹ ਮੱਥੇ 'ਤੇ ਕਾਲਖ਼ ਲਗਾ ਕੇ ਅੱਗੇ ਤੁਰ ਜਾਂਦੇ ਹਨ। ਉਨ੍ਹਾਂ ਦਾ ਤੇ ਨਿਰੰਜਨ ਦਾ ਮੇਲ ਨਹੀਂ ਹੁੰਦਾ।

**ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ॥**
**ਮਨਮੁਖੁ ਰਲਾਇਆ ਨਾ ਰਲੈ, ਪਇਐ ਕਿਰਤਿ ਫਿਰਾਇ॥**

**ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥**

(ਮਹਲਾ ੩, ਪੰਨਾ ੮੭)

ਦੂਸਰੇ ਪਾਸੇ ਲਿਵ ਦਾ ਜੀਵਨ ਹੈ ਉਹ ਗੁਰਮੁਖ ਜੀਵਨ ਹੈ। ਗੁਰਮੁਖ ਨੇ ਆਪਣਾ ਮਨ ਮਾਰ ਲਿਆ ਹੈ। ਭਾਵ ਇਹ ਹੈ ਕਿ ਮਾਇਕ ਦੌੜ ਲਈ ਤ੍ਰਿਸ਼ਨਾ ਤੇ ਮਨ ਦੀਆਂ ਵਿਅਰਥ ਇੱਛਾਵਾਂ ਗੁਰਮੁਖ ਨੇ ਮੁਕਾ ਦਿੱਤੀਆਂ ਹਨ। ਇਨ੍ਹਾਂ ਇੱਛਾਵਾਂ ਦੀ ਅਸਾਰਤਾ ਵਿਅਰਥਤਾ ਜਦੋਂ ਨਜ਼ਰ ਆ ਜਾਏ ਤਾਂ ਮਾਇਆ ਲਈ ਦੌੜ ਭੱਜ ਬੰਦ ਹੋ ਜਾਂਦੀ ਹੈ। ਗੁਰਮੁਖ ਨੇ ਮਨ ਨੂੰ ਸ਼ਬਦ ਦੀ ਕਸਵੱਟੀ 'ਤੇ ਲਾ ਕੇ ਵੇਖਿਆ ਹੈ। ਉਸਨੇ ਵੇਖ ਲਿਆ ਹੈ ਕਿ ਧਾਤ, ਭਾਵ ਪਦਾਰਥਕ ਦੌੜ ਭੱਜ ਖੋਟਾ ਸਿੱਕਾ ਹੈ, ਇਹ ਪਰਮਾਤਮਾ ਦੀ ਹਜ਼ੂਰੀ ਵਿਚ ਨਹੀਂ ਚੱਲੇਗਾ। ਲਿਵ ਖਰਾ ਸਿੱਕਾ ਹੈ, ਇਹ ਲੋਕ ਪ੍ਰਲੋਕ ਵਿਚ ਚੱਲੇਗਾ। ਗੁਰਮੁਖ ਨੇ ਲਿਵ ਦੀ ਸੰਭਾਲ ਕੀਤੀ ਹੈ। ਧਾਤ ਦਾ ਤਿਆਗ ਕੀਤਾ ਹੈ।

**ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ॥**
**ਮਨ ਹੀ ਨਾਲਿ ਝਗੜਾ, ਮਨ ਹੀ ਨਾਲਿ ਸਥ, ਮਨ ਹੀ ਮੰਝਿ ਸਮਾਇ॥**

(ਪੰਨਾ ੮੭)

ਜਿਸ ਮਨੁੱਖ ਨੇ ਲਿਵ ਨੂੰ ਸਾਂਭਿਆ ਹੈ ਉਹੀ ਗ੍ਰਿਹਸਤੀ, ਜੋਤਿ ਦੇ ਨਾਤੇ ਨੂੰ ਸਮਝ ਸਕੇਗਾ। ਅਜਿਹੇ ਪਤੀ ਪਤਨੀ ਦੋ ਮੂਰਤਾਂ, ਦੋ ਸਰੀਰ ਹੁੰਦੀਆਂ ਹੋਈਆਂ ਇਕ ਜੋਤ ਹੋਣਗੇ। ਜਿਸ ਪਤੀ ਪਤਨੀ ਨੇ ਇਕ ਜੋਤ ਦੇ ਅਨੁਭਵੀ ਰਸ ਨੂੰ ਮਾਣ ਲਿਆ ਹੈ, ਪਰਮਾਤਮਾ ਵਿਚ ਇਕ ਜੋਤਿ ਹੁੰਦਿਆਂ ਹੋਇਆਂ ਉਨ੍ਹਾਂ ਨੂੰ ਕੋਈ ਵੀ ਦਿੱਕਤ ਨਹੀਂ ਆਵੇਗੀ।

ਅੱਜ ਵਿਆਹੁਤਾ ਜੀਵਨ ਦਾ ਜੋ ਮਖ਼ੌਲ ਉਡਾਇਆ ਜਾ ਰਿਹਾ ਹੈ, ਇਸ ਨੂੰ ਵੇਖੀਏ ਅਤੇ ਪਿਛਲੇ ਸਮੇਂ ਵਿਚ ਔਰਤ ਨੂੰ ਪੈਰ ਦੀ ਜੁੱਤੀ ਆਖਿਆ ਜਾਂਦਾ ਸੀ। ਦੋਹਾਂ ਸਮਿਆਂ ਵਿਚ ਜੋ ਵਿਵਹਾਰ ਹੋਇਆ ਹੈ। ਰੰਚਕ ਮਾਤ੍ਰ ਫ਼ਰਕ ਨਹੀਂ। ਇਹ ਸਭ ਕੁਝ ਤਾਂ ਹੀ ਹੋ ਰਿਹਾ ਹੈ ਕਿ ਮਨੁੱਖ ਨੇ ਲਿਵ ਦਾ ਰਸਤਾ ਛੱਡ ਕੇ ਧਾਤ ਦਾ ਰਸਤਾ ਚੁਣ ਲਿਆ ਹੈ।

ਇਕ ਸਾਧੂ ਦਾ ਮੈਂ ਵਿਖਿਆਨ ਸੁਣਿਆ। ਬਜ਼ੁਰਗ ਸੀ, ਬੋਲਣ ਵਿਚ ਬੜਾ ਚਤਰ ਸੀ, ਅੱਜ ਮਰ ਚੁੱਕਿਆ ਹੈ। ਮਰੇ ਦਾ ਨਾਂ ਕੀ ਲਿਖਾਂ? ਹੈਰਾਨੀ ਦੀ ਗੱਲ ਹੈ ਕਿ ਉਹ ਇਸਤਰੀਆਂ ਦਾ ਮਜ਼ਾਕ ਉਡਾ ਰਿਹਾ ਸੀ ਤੇ ਹਜ਼ਾਰਾਂ ਇਸਤਰੀਆਂ ਅਨੰਦ ਨਾਲ ਸੁਣ ਰਹੀਆਂ ਸਨ ਅਤੇ ਉਸ ਦੀਆਂ ਸ਼ਰਧਾਲੂ ਸਨ।

ਉਹ ਕਹਿ ਰਿਹਾ ਸੀ ਇਕ ਦੁਲਹਾ ਖੜ੍ਹਾ ਹੱਸ ਰਿਹਾ ਹੈ, ਦੁਲਹਨ ਤਿਆਰ ਹੋ ਕੇ ਤੁਰਨ ਲੱਗੀ ਹੈ ਤੇ ਰੋ ਰਹੀ ਹੈ। ਦੁਲਹਨ ਦੇ ਛੋਟੇ ਭਰਾ ਨੇ ਆਪਣੇ ਪਿਤਾ ਨੂੰ ਕਿਹਾ, ਪਿਤਾ ਜੀ ਦੀਦੀ ਰੋ ਰਹੀ ਹੈ, ਜੀਜਾ ਜੀ ਹੱਸ ਰਹੇ ਹਨ। ਪਿਤਾ ਨੇ ਕਿਹਾ ਬੇਟਾ ਫ਼ਿਕਰ ਨਾ ਕਰ, ਅੱਜ ਤੋਂ ਬਾਅਦ ਸਾਰੀ ਉਮਰ ਦੀਦੀ ਹੱਸੇਗੀ ਤੇ ਜੀਜਾ ਰੋਵੇਗਾ।

ਇਕ ਭੀੜ ਵਿਚ ਇਕ ਔਰਤ ਦੇ ਪੈਰ ਤੇ ਕਿਸੇ ਦਾ ਪੈਰ ਆ ਗਿਆ ਤੇ ਔਰਤ ਬਿਜਲੀ ਵਾਂਗੂੰ ਕੜਕੀ ਮਾਨੋਂ ਚੰਡੀ ਮਹਿਖੇ ਦੈਂਤ 'ਤੇ ਝੜਪੀ ਹੈ। ਪਰ ਜਦੋਂ ਪਿੱਛੇ ਵੇਖਿਆ ਤਾਂ ਕਹਿਣ ਲੱਗੀ ਜੀ ਸੌਰੀ, ਮੈਂ ਸਮਝਿਆ ਕਿ ਮੇਰੇ ਪਤੀ ਦੇਵ ਹਨ।

ਫਿਰ ਕਹਿਣ ਲੱਗਾ ਇਕ ਮਨੁੱਖ ਨੂੰ ਡਾਕੂਆਂ ਦਾ ਫ਼ੋਨ ਆਇਆ ਕਿ ਫ਼ੌਰਨ ਦੋ ਲੱਖ ਰੁਪਿਆ ਪਹੁੰਚਾ ਦਿਉ ਵਰਨਾ ਤੁਹਾਡੀ ਔਰਤ ਨੂੰ ਵਾਪਸ ਤੁਹਾਡੇ ਘਰ ਭੇਜ ਦਿਆਂਗੇ। ਇਸਦਾ ਭਾਵ ਇਹ ਹੋਇਆ ਕਿ ਡਾਕੂਆਂ ਨੂੰ ਪੈਸੇ ਦੇ ਕੇ ਪਤਨੀ ਅਗ਼ਵਾ ਕਰਾਉਣੀ ਪੈਂਦੀ ਹੈ।

ਇਕ ਔਰਤ ਨੇ ਕਿਹਾ ਸਾਡੇ ਨੇੜੇ-ਨੇੜੇ 10 ਔਰਤਾਂ ਦੀ ਮੌਤ ਹੋ ਗਈ ਹੈ। ਦਸ ਘਰ ਵਿਹਲੇ ਹੋ ਗਏ ਹਨ। ਔਰਤ ਬਿਨਾਂ ਕਾਹਦਾ ਘਰ ਹੈ। ਇਨ੍ਹਾਂ ਬੱਚਿਆਂ ਦਾ ਕੀ ਬਣੇਗਾ? ਵਿਚਾਰੇ ਯਤੀਮ ਹੋ ਗਏ ਹਨ। ਪਤੀ ਨੇ ਸੁਣਿਆ ਤੇ ਬੜੀ ਉਦਾਸੀ ਨਾਲ ਕਹਿਣ ਲੱਗਾ ਭਾਗਾਂ ਦੀ ਗੱਲ ਹੈ। ਆਪਣੇ ਆਪਣੇ ਨਸੀਬ ਹਨ। ਮੇਰੇ ਹੀ ਭਾਗ ਮੰਦੇ ਹਨ ਭਾਵ ਇਹ ਕਿ ਬਾਕੀ ਮਰ ਗਈਆਂ ਹਨ ਤੂੰ ਕਿਉਂ ਨਹੀਂ ਮਰੀ।

ਹਰ ਲਤੀਫ਼ੇ 'ਤੇ ਔਰਤਾਂ ਖਿੜ ਖਿੜ ਕੇ ਹੱਸ ਰਹੀਆਂ ਸਨ ਤੇ ਖ਼ੁਸ਼ ਸਨ। ਮੈਂ ਸੋਚ ਰਿਹਾ ਸਾਂ ਕਿ ਇਨ੍ਹਾਂ ਔਰਤਾਂ ਵਿਚ ਇਕ ਵੀ ਔਰਤ ਅਜਿਹੀ ਨਹੀਂ ਜਿਸਦੇ ਅੰਦਰ ਸਵੈ-ਸਨਮਾਨ ਦੀ ਚਿਣਗ ਬਾਕੀ ਰਹਿ ਗਈ ਹੋਵੇ ਜਾਂ ਫਿਰ ਇਹ ਸਵਾਹ ਦਾ ਢੇਰ ਹਨ। ਕੀ ਪਤੀ, ਪਤੀ ਅਖਵਾਉਣ ਦੇ ਹੱਕਦਾਰ ਹਨ ਜੋ ਇਸਤਰੀ ਜਾਤੀ ਬਾਰੇ ਅਜਿਹੀਆਂ ਗੱਲਾਂ ਸੁਣਦੇ ਹਨ? ਅਸਲ ਵਿਚ ਅਜਿਹਾ ਇਕੱਠ ਵੀ ਸੱਚੇ-ਸੁੱਚੇ ਗ੍ਰਿਹਸਤੀਆਂ ਦਾ ਇਕੱਠ ਨਹੀਂ ਤੇ ਅਜਿਹੇ ਸਾਧੂ ਜੀਵਨ ਚਾਲ ਤੋਂ ਥਿੜਕੇ ਹੋਏ ਆਗੂ ਹਨ। ਇਹ ਲੋਕ ਲਿਵ ਗੁਆ ਬੈਠੇ ਹਨ ਅਤੇ ਧਾਤ ਦੇ ਰਾਹ 'ਤੇ ਚੱਲ ਰਹੇ ਹਨ।

ਗੁਰਮਤ ਮਾਰਗ ਜਿਸ ਦੀ ਆਰੰਭਤਾ ਗੁਰੂ ਨਾਨਕ ਦੇਵ ਜੀ ਤੋਂ ਹੋਈ, ਗ੍ਰਿਹਸਤੀ ਸਨ, ਉਨ੍ਹਾਂ ਲਿਵ ਸੰਭਾਲਣ ਲਈ ਸਾਰੀ ਉਮਰ ਪ੍ਰਚਾਰ ਕੀਤਾ ਸੀ, ਬਾਹਰ ਵੀ ਤੇ ਪਰਿਵਾਰ ਵਿਚ ਵੀ। ਗੁਰੂ ਰਾਮਦਾਸ ਜੀ ਨੇ ਲਾਵਾਂ ਉਚਾਰਨ ਕਰਕੇ ਗ੍ਰਿਹਸਤੀ ਵਾਸਤੇ ਪੂਰਨੇ ਪਾ ਦਿੱਤੇ ਹਨ। ਸੁਚੱਜਾ ਗ੍ਰਿਹਸਤੀ ਸਿੱਖ ਉਨ੍ਹਾਂ ਪੂਰਨਿਆਂ 'ਤੇ ਚੱਲਦਾ ਹੈ ਕਿਉਂਕਿ ਚੌਹਾਂ ਲਾਵਾਂ ਵਿਚ ਚਾਰ ਉਪਦੇਸ਼ ਹਨ।

ਇਨ੍ਹਾਂ ਲਾਵਾਂ ਦੇ ਪਾਠ ਨਾਲ ਸਿੱਖ ਦਾ ਅਨੰਦ ਕਾਰਜ ਹੁੰਦਾ ਹੈ। ਅਨੰਦ ਮੈਰਿਜ ਐਕਟ 22 ਅਕਤੂਬਰ 1909 ਨੂੰ ਟਿੱਕਾ ਰਿਪਦੁਮਨ ਸਿੰਘ ਨੇ ਕੌਂਸਲ ਵਿਚੋਂ ਪਾਸ ਕਰਵਾ ਲਿਆ ਸੀ। ਇਸ ਨਾਲ ਜਿਹੜੇ ਲੋਕ ਅਨੰਦ ਕਾਰਜ ਵਿਚ ਕਾਨੂੰਨੀ ਅੜਚਨ ਸਮਝਦੇ ਸਨ ਉਹ ਰੋਕ ਮੁੱਕ ਗਈ। ਹਰ ਸਿੱਖ ਅਨੰਦ ਕਾਰਜ ਕਰਵਾਉਣ ਲੱਗ ਪਿਆ। ਬਾਬਾ ਦਿਆਲ ਜੀ ਦਾ ਅਨੰਦ ਕਾਰਜ ਮਰਯਾਦਾ ਨੂੰ ਪ੍ਰਚਾਰਨ ਵਿਚ ਬਹੁਤ

ਵੱਡਾ ਹਿੱਸਾ ਹੈ ਅਤੇ ਕੁਰਬਾਨੀ ਵੀ ਹੈ। ਭਾਵੇਂ ਕੋਈ ਗ੍ਰਿਹਸਤੀ ਹੋਵੇ ਜਾਂ ਕੋਈ ਪ੍ਰਾਣੀ, ਇਸਤਰੀ ਜਾਂ ਪੁਰਸ਼ ਇਕੱਲਾ ਹੋਵੇ। ਨਿਸਤਾਰਾ ਉਸਦਾ ਤਾਂ ਹੀ ਹੋਵੇਗਾ ਜੇ ਉਸਦੀ ਲਿਵ ਪਰਮਾਤਮਾ ਨਾਲ ਜੁੜ ਜਾਏ। ਕੋਈ ਇਸ ਭੁਲੇਖੇ ਵਿਚ ਨਾ ਰਹੇ ਕਿ ਮੈਂ ਵਿਆਹ ਨਹੀਂ ਕਰਵਾਣਾ, ਲਿਵ ਜੁੜੇ ਭਾਵੇਂ ਨਾ ਜੁੜੇ ਬਸ ਇਸੇ ਤਿਆਗ ਨਾਲ ਹੀ ਮੇਰਾ ਨਿਸਤਾਰਾ ਹੋ ਜਾਵੇਗਾ। ਬੇਸ਼ੱਕ ਕੋਈ ਰਿਸ਼ਤਾ ਮਿਲਿਆ ਹੀ ਨਾ ਹੋਵੇ ਜਾਂ ਪਤਨੀ ਮਰ ਗਈ ਹੋਵੇ। ਨਹੀਂ ਅਜਿਹਾ ਨਹੀਂ ਹੋਵੇਗਾ। ਨਿਸਤਾਰਾ ਲਿਵ ਪਰਮਾਤਮਾ ਨਾਲ ਜੁੜੇ ਤਾਂ ਹੀ ਹੋਵੇਗਾ।

ਕੋਈ ਗ੍ਰਿਹਸਤੀ ਵੀ ਇਹ ਨਾ ਸੋਚੇ ਕਿ ਦੁਨੀਆਂ ਭਰ ਦੇ ਫ਼ਰੇਬ, ਕਪਟ, ਚੋਰੀ ਚਕਾਰੀ ਕਰਕੇ ਬੱਚੇ ਪਾਲੀ ਜਾਵਾਂ ਤੇ ਸਿਰਫ਼ ਔਰਤ ਦੇ ਸਾਥ ਨਾਲ ਗ੍ਰਿਹਸਤੀ ਹੋਣ ਨਾਲ ਮੇਰੇ ਲਈ ਸੱਚ ਖੰਡ ਦੇ ਦਰਵਾਜ਼ੇ ਖੁੱਲ੍ਹ ਜਾਣਗੇ। ਨਹੀਂ, ਅਜਿਹਾ ਹਰਗਿਜ਼ ਨਹੀਂ ਹੋਵੇਗਾ। ਗ੍ਰਿਹਸਤੀ ਦਾ ਨਿਸਤਾਰਾ ਵੀ ਪਰਮਾਤਮਾ ਨਾਲ ਲਿਵ ਜੁੜਨ 'ਤੇ ਹੀ ਹੋਵੇਗਾ। ਪਰਿਵਾਰ ਨਾਲ ਨਿਸਤਾਰਾ ਨਹੀਂ ਹੋਵੇਗਾ ਕਿ ਪਰਿਵਾਰ ਦਾ ਸਾਥ ਤਾਰ ਦੇਵੇਗਾ, ਕਰਤਾਰ ਦਾ ਸਾਥ ਹੀ ਤਾਰੇਗਾ, ਜੋ ਨਾਮ ਦੀ ਲਿਵ ਹੈ ਉਹੀ ਤਾਰੇਗੀ।

ਕਬੀਰ ਸਾਹਿਬ ਇਕ ਸਲੋਕ ਵਿਚ ਗ੍ਰਿਹਸਤੀ ਤੇ ਅਸਲ ਤਿਆਗੀ ਦਾ ਨਮੂਨਾ ਪੇਸ਼ ਕਰਦੇ ਹਨ।

**ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥**
**ਬੈਰਾਗੀ ਬੰਧਨੁ ਕਰੇ ਤਾ ਕੋ ਬਡੋ ਅਭਾਗੁ ॥**

(ਸਲੋਕ ਕਬੀਰ)

ਸਾਰੀ ਵਿਚਾਰ ਦਾ ਸਾਰ ਅੰਸ਼ ਨਿਚੋੜ ਇਹ ਹੈ ਕਿ ਇਸ ਸੰਸਾਰ ਰੂਪੀ ਕੱਜਲ ਦੀ ਕੋਠੜੀ ਵਿਚ ਜਿੱਥੇ ਚਾਰ ਚੁਫ਼ੇਰੇ ਹਉਮੈ, ਮਨਮਤ, ਦੁਰਮਤ, ਆਪਾਧਾਪੀ ਅਤੇ ਪ੍ਰਮਾਤਮਾ ਦੀ ਮੁੱਖ ਧਾਰਾ ਤੋਂ ਬੇਮੁਖੀ ਦੀ ਕਾਲਖ ਹੀ ਕਾਲਖ ਉੱਡ ਰਹੀ ਹੈ। ਬਾਹਰ ਅਗਨੀ, ਮਿੱਟੀ, ਬੀਮਾਰੀਆਂ ਦਾ ਪ੍ਰਦੂਸ਼ਣ ਹੈ। ਅੰਦਰ ਮਨ ਵਿਚ ਪਾਪਾਂ ਦਾ ਪ੍ਰਦੂਸ਼ਣ ਹੈ। ਸਰੀਰ ਅਰੋਗ ਰੱਖਣ ਲਈ ਬਾਹਰ ਦੇ ਪ੍ਰਦੂਸ਼ਣ ਤੋਂ ਬਚੀਏ। ਸਾਨੂੰ ਸ਼ੁੱਧ ਤੇ ਚੰਗੀ ਹਵਾ, ਚੰਗੀ ਖ਼ੁਰਾਕ ਮਿਲੇ। ਅੰਦਰ ਪਾਪਾਂ ਦੇ ਪ੍ਰਦੂਸ਼ਣ ਤੋਂ ਬੱਚ ਕੇ ਨਿਰੰਜਨ ਵਿਚ ਲੀਣ ਹੋਣ ਵਾਸਤੇ ਜ਼ਰੂਰੀ ਹੈ ਕਿ ਵਿਕਾਰਾਂ ਦੀਆਂ ਵਾਸ਼ਨਾਵਾਂ ਅਤੇ ਪਾਪਾਂ ਭਰੇ ਵਿਚਾਰਾਂ ਤੋਂ ਬਚਣ ਲਈ ਪਰਮਾਤਮਾ ਦੀ ਲਿਵ ਪ੍ਰਾਪਤ ਹੋਵੇ ਜਿਸ ਨੂੰ ਜਨਮ ਸਮੇਂ ਭੁਲਾ ਬੈਠੇ ਹਾਂ।



14

# ਨਾਨਕ ਸਾਚਾ ਮਨਿ ਵਸੈ

ਇਕ ਵਾਰ ਇਕ ਸਾਧੂ ਵਿਖਿਆਨ ਦੇਣ ਵਾਸਤੇ ਆਇਆ ਤਾਂ ਉਸਨੇ ਆਉਂਦਿਆਂ ਹੀ ਬੈਠੇ ਲੋਕਾਂ ਨੂੰ ਇਹ ਕਿਹਾ ਕਿ ਮੈਂ ਸ੍ਰੋਤਿਆਂ ਨੂੰ ਪੁੱਛਣਾ ਚਾਹਾਂਗਾ ਕਿ ਕੀ ਰੱਬ ਹੈ? ਜੇ ਹੈ ਤਾਂ ਤੁਸੀਂ ਹੱਥ ਖੜੇ ਕਰੋ। ਸਭ ਨੇ ਹੱਥ ਖੜ੍ਹੇ ਕਰ ਦਿੱਤੇ। ਉਸਨੇ ਦੂਸਰਾ ਪ੍ਰਸ਼ਨ ਕੀਤਾ ਕਿ ਤੁਸੀਂ ਰੱਬ ਨੂੰ ਜਾਣਦੇ ਹੋ? ਜੇ ਜਾਣਦੇ ਹੋ ਤਾਂ ਹੱਥ ਖੜ੍ਹੇ ਕਰੋ। ਸਭ ਨੇ ਹੱਥ ਖੜ੍ਹੇ ਕਰਕੇ ਹਾਂ ਵਿਚ ਉੱਤਰ ਦਿੱਤਾ। ਮਹਾਤਮਾ ਨੇ ਕਿਹਾ ਹੁਣ ਰੱਬ ਦੇ ਸਬੰਧ ਵਿਚ ਕੁਝ ਵੀ ਕਹਿਣ ਦੀ ਜ਼ਰੂਰਤ ਨਹੀਂ। ਰੱਬ ਹੈ ਅਤੇ ਤੁਸੀਂ ਸਾਰੇ ਹੀ ਰੱਬ ਨੂੰ ਜਾਣਦੇ ਹੋ। ਉਹ ਸਾਧੂ ਚਲਾ ਗਿਆ, ਕਿਸੇ ਦੀ ਹਿੰਮਤ ਨਹੀਂ ਹੋਈ ਕਿ ਉਸ ਨੂੰ ਰੋਕੇ ਕਿਉਂਕਿ ਲੋਕ ਝੂਠ ਬੋਲ ਚੁੱਕੇ ਸਨ। ਇਕ ਮਨੁੱਖ ਝੂਠਿਆਂ ਦਾ ਗੁਰੂ ਸੀ, ਉਹ ਬੜਾ ਚਤੁਰ ਸੀ, ਉਸ ਨੂੰ ਝੂਠ ਦਾ ਸੱਚ ਬਣਾਉਣਾ ਆਉਂਦਾ ਸੀ। ਉਹ ਦੌੜ ਕੇ ਪਿੱਛੇ ਗਿਆ ਤੇ ਕਹਿਣ ਲੱਗਾ ਸੰਤ ਜੀ! ਆਹ ਨਜ਼ਦੀਕ ਹੀ ਸਾਡਾ ਮੰਦਰ ਹੈ, ਉਥੇ ਕਥਾ ਕਰੋ। ਫ਼ਕੀਰ ਨੇ ਕਿਹਾ ਇਥੇ ਕਥਾ ਕੀ ਕਰਾਂ ਇਹ ਤਾਂ ਸਾਰੇ ਹੀ ਬ੍ਰਹਮ ਗਿਆਨੀ ਹਨ, ਰੱਬ ਨੂੰ ਜਾਣਦੇ ਹਨ। ਇਸ ਝੂਠੇ ਮਨੁੱਖ ਨੇ ਕਿਹਾ, ਅਸੀਂ ਦੂਜੇ ਮੰਦਰ ਵਾਲੇ ਹਾਂ, ਸਾਧੂ ਨੂੰ ਲੈ ਤੁਰਿਆ ਤੇ ਲੋਕਾਂ ਨੂੰ ਪਹਿਲਾਂ ਹੀ ਕਹਿ ਦਿੱਤਾ ਸੀ ਕਿ ਦੂਜੇ ਮੰਦਰ ਪਹੁੰਚੋ। ਸਾਧੂ ਆਇਆ ਤੇ ਬੋਲਣ ਲੱਗਾ। ਉਸਨੇ ਪਹਿਲਾ ਪ੍ਰਸ਼ਨ ਹੀ ਕੀਤਾ ਕਿ ਕੀ ਰੱਬ ਹੈ? ਕੀ ਤੁਸੀਂ ਰੱਬ ਨੂੰ ਜਾਣਦੇ ਹੋ? ਇਹ ਲੋਕ ਕਹਿਣ ਲੱਗੇ ਰੱਬ ਨਹੀਂ ਹੈ ਅਤੇ ਅਸੀਂ ਉਹਨੂੰ ਨਹੀਂ ਜਾਣਦੇ। ਇਸ ਸਾਧੂ ਨੇ ਕਿਹਾ, ਪਹਿਲੇ ਵਾਲੀ ਮੁਸ਼ਕਿਲ ਇਥੇ ਹੈ। ਜੇ ਰੱਬ ਹੈ ਹੀ ਨਹੀਂ ਤੇ ਸੱਚ ਹੈ ਕਿ ਜੋ ਹੈ ਹੀ ਨਹੀਂ ਉਸ ਬਾਰੇ ਤੁਸੀਂ ਕੀ ਜਾਣੋਂਗੇ, ਤੁਸੀਂ ਨਹੀਂ ਜਾਣਦੇ। ਤੇ ਜੋ ਹੈ ਹੀ ਨਹੀਂ ਉਸ ਬਾਰੇ ਮੈਂ ਕੀ ਜਾਣਾਂਗਾ, ਜੋ ਜੇ ਹੈ ਹੀ ਨਹੀਂ, ਉਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਚੰਗਾ ਮੈਂ ਚਲਦਾ ਹਾਂ। ਸਾਧੂ ਤੁਰ ਪਿਆ ਪਰ ਅੱਗੇ ਰਸਤੇ ਵਿਚ ਤੀਸਰਾ ਮੰਦਰ ਵੀ ਸੀ। ਉਹ ਲੋਕ ਤੀਸਰੇ ਮੰਦਰ ਪੁੱਜ ਗਏ। ਫਿਰ ਸਾਧੂ ਨੂੰ ਜਾ ਫੜਿਆ ਤੇ ਕਹਿਣ ਲੱਗੇ, ਮਹਾਰਾਜ ਇਸ ਮੰਦਰ ਵਿਚ ਕਥਾ ਕਰ ਜਾਉ। ਸਾਧੂ ਨੇ ਕਿਹਾ ਠੀਕ ਹੈ ਦੋ ਮੰਦਰਾਂ ਵਿਚ ਕਥਾ ਨਹੀਂ ਹੋ ਸਕੀ ਤੀਸਰਾ ਮੰਦਰ ਵੀ ਵੇਖ ਲੈਂਦੇ ਹਾਂ। ਤੀਸਰੇ ਮੰਦਰ ਵਿਚ ਜਾ ਪੁੱਜੇ। ਸਾਧੂ ਨੇ ਉਹੀ ਪ੍ਰਸ਼ਨ ਦੁਹਰਾਇਆ, ਕੀ ਰੱਬ ਹੈ? ਕੀ ਤੁਸੀਂ ਰੱਬ ਨੂੰ ਜਾਣਦੇ ਹੋ?

ਅੱਧਿਆਂ ਨੇ ਕਿਹਾ ਰੱਬ ਹੈ, ਅੱਧਿਆਂ ਨੇ ਕਿਹਾ ਨਹੀਂ। ਅੱਧਿਆਂ ਨੇ ਕਿਹਾ ਅਸੀਂ ਜਾਣਦੇ ਹਾਂ, ਅੱਧਿਆਂ ਕਿਹਾ ਅਸੀਂ ਨਹੀਂ ਜਾਣਦੇ। ਸਾਧੂ ਨੇ ਕਿਹਾ ਠੀਕ ਐ ਮੇਰੇ ਬੋਲਣ ਦੀ ਲੋੜ ਨਹੀਂ ਜਾਪਦੀ। ਮੈਂ ਜਾਂਦਾ ਹਾਂ, ਤੁਸੀਂ ਅੱਧੇ ਜਾਣਦੇ ਹੋ ਜੋ ਜਾਣਦੇ ਹੋ ਦੂਸਰਿਆਂ ਨੂੰ ਦੱਸ ਦਿਉ, ਮੇਰੀ ਇਥੇ ਲੋੜ ਨਹੀਂ। ਉਸ ਸਾਧੂ ਨੇ ਬੜੀ ਸੁੰਦਰ ਗੱਲ ਕਹੀ, ਉਸਨੇ ਕਿਹਾ ਤੁਸੀਂ ਮੰਦਰ ਬਦਲੇ ਹਨ, ਬੰਦੇ ਨਹੀਂ ਬਦਲੇ। ਸ਼ਬਦ ਬਦਲੇ ਹਨ, ਝੂਠ ਉਹੀ ਹੈ। ਸਾਰੀ ਦੁਨੀਆਂ ਦੇ ਮੰਦਰਾਂ ਵਿਚ ਐਸੇ ਲੋਕ ਬੈਠੇ ਹਨ। ਮੰਦਰ ਸ਼ੱਕ ਨਾਲ ਤੇ ਝੂਠ ਨਾਲ ਭਰ ਗਏ ਹਨ, ਪ੍ਰਮਾਤਮਾ ਦੇ ਬੈਠਣ ਲਈ ਉਥੇ ਕੋਈ ਥਾਂ ਨਹੀਂ ਬਚੀ। ਤੁਸੀਂ ਲੋਕ ਕਹਿੰਦੇ ਹੋ ਮਨ ਨਹੀਂ ਟਿਕਦਾ, ਮਨ ਵਿਚ ਰੱਬ ਨਹੀਂ ਵੱਸਦਾ, ਰੱਬ ਕਿਥੇ ਵਸੇ, ਕਿਵੇਂ ਵਸੇ? ਪਹਿਲੇ ਇਹ ਅਨੁਭਵ ਹੋਵੇ ਕਿ ਰੱਬ ਹੈ, ਫਿਰ ਉਸ ਰੱਬ ਦੀ ਲੋੜ ਹੋਵੇ, ਫਿਰ ਉਹ ਲੋੜ ਵੇਲੇ ਬਹੁੜਦਾ ਹੋਵੇ। ਉਹ ਆਪਣਾ ਹੋਵੇ, ਉਹ ਪਿਆਰਾ ਤੇ ਮਨ ਭਾਉਂਦਾ ਹੋਵੇ, ਉਹ ਤਾਂ ਮਨ ਵਿਚ ਵੱਸੇਗਾ, ਫਿਰ ਤਾਂ ਉਹ ਕਦੀ ਨਹੀਂ ਭੁੱਲੇਗਾ।

ਸੱਚ ਦਾ ਅਰਥ ਹੈ ਜੋ ਸਦਾ ਹੈ। ਜਿਸਦਾ ਅਭਾਵ ਕਦੇ ਨਹੀਂ ਹੁੰਦਾ। ਸੰਸਾਰ ਵਿਚ ਜੋ ਦਿਸਦਾ ਹੈ ਇਸ ਨੂੰ ਮਿਥਿਆ ਕਿਹਾ ਹੈ। ਸ੍ਰਿਸ਼ਟੀ ਕਦੀ ਹੁੰਦੀ ਹੈ ਕਦੇ ਨਹੀਂ ਹੁੰਦੀ। ਪਰ ਅਜਿਹਾ ਕਦੇ ਨਹੀਂ ਹੋਇਆ ਕਿ ਪਰਮਾਤਮਾ ਕਦੀ ਹੋਵੇ ਤੇ ਕਦੀ ਨਾ ਹੋਵੇ। ਮਨੁੱਖ ਨੂੰ ਸੰਸਾਰ 'ਤੇ ਸ਼ਰਧਾ ਹੈ ਅਤੇ ਕਰਤਾਰ 'ਤੇ ਸ਼ੱਕ ਹੈ। ਜਿਸ ਬਾਰੇ ਮਨ ਵਿਚ ਸ਼ੰਕਾ ਹੋਵੇ ਕਿ ਪਤਾ ਨਹੀਂ ਰੱਬ ਹੈ ਵੀ ਕਿ ਨਹੀਂ। ਸੁਣ ਸੁਣ ਕੇ ਹੀ ਆਖੀ ਜਾਂਦੇ ਹਾਂ, ਰੱਬ ਹੈ, ਉਹ ਮਨ ਵਿਚ ਕਿਵੇਂ ਵਸੇ? ਜਦੋਂ ਉਸ ਪਰਮ ਪਿਤਾ ਦਾ ਅਨੁਭਵ ਹੋ ਜਾਂਦਾ ਹੈ ਤਾਂ ਜਿਵੇਂ ਅਸੀਂ ਭਗਤਾਂ ਨੂੰ ਕਹਿੰਦੇ ਹਾਂ ਕਿ ਤੁਹਾਨੂੰ ਰੱਬ ਹਰ ਵੇਲੇ ਯਾਦ ਕਿਵੇਂ ਰਹਿੰਦਾ ਹੈ। ਉਹ ਸਾਨੂੰ ਪੁੱਛਦੇ ਹਨ ਕਿ ਜਿਸ ਬਿਨਾਂ ਜੀਵਨ ਹੋ ਹੀ ਨਹੀਂ ਸਕਦਾ, ਤੁਹਾਨੂੰ ਉਹ ਭੁਲ ਕਿਵੇਂ ਜਾਂਦਾ ਹੈ? ਕੁਝ ਵਿਦਵਾਨਾਂ ਨੇ 'ਹੈ' ਦਾ ਅਰਥ ਪਰਮਾਤਮਾ ਕੀਤਾ ਹੈ ਕਿ ਪਰਮਾਤਮਾ ਹੀ ਹੈ ਜੋ ਕੁਝ ਬਾਕੀ ਹੈ, ਉਹ ਕਦੀ ਹੈ ਕਦੀ ਨਹੀਂ। ਸਤਿਗੁਰਾਂ ਵੀ ਬਾਣੀ ਵਿਚ ਫ਼ਰਮਾਇਆ ਹੈ:

ਹੈ ਤੂਹੈ ਤੂ ਹੋਵਨਹਾਰ॥
ਅਗਮ ਅਗਾਧਿ ਊਚ ਅਪਾਰ॥

(ਤਿਲੰਗ ਮਹਲਾ ੫, ਪੰਨਾ ੭੨੩)

ਜਿਸ ਸੱਚ ਬੋਲਣ ਨੂੰ ਅਸੀਂ ਸੱਚ ਕਹਿੰਦੇ ਹਾਂ ਉਸ ਸੱਚ ਦਾ ਆਧਾਰ ਕੀ ਹੈ? ਜੋ ਅਸੀਂ ਸੁਣਿਆ ਹੈ ਉਸੇ ਤਰ੍ਹਾਂ ਕਹਿਣਾ। ਜੋ ਅਸੀਂ ਵੇਖਿਆ ਹੈ ਉਸੇ ਤਰ੍ਹਾਂ ਕਹਿਣਾ। ਗਿਆਨ ਇੰਦਰੀਆਂ ਨਾਲ ਜੋ ਜਾਣਿਆ ਹੈ ਉਸੇ ਤਰ੍ਹਾਂ ਜ਼ਬਾਨ ਤੋਂ ਕਹਿਣਾ ਇਸ ਨੂੰ ਸੱਚ ਕਹਿੰਦੇ ਹਾਂ। ਪਰ ਇਸ ਨਾਸ਼ਵਾਨ ਤੇ ਬਦਲਣਹਾਰ ਸੰਸਾਰ ਵਿਚ ਜੋ ਅਸੀਂ ਵੇਖਦੇ ਹਾਂ ਜੇ ਉਹ ਹੀ ਸੱਚ ਨਹੀਂ ਤਾਂ ਸਾਡੇ ਵੇਖੇ ਤੇ ਸੁਣੇ ਦਾ ਆਧਾਰ ਸੱਚ ਕਿਵੇਂ ਹੋਇਆ? ਅਤੇ ਜੋ ਅਸੀਂ ਅੱਗੇ ਕਹਾਂਗੇ ਉਹ ਸੱਚ ਕਿਵੇਂ ਹੋਇਆ? ਇੱਥੇ ਅਸੀਂ ਕੁਝ ਉਦਾਹਰਨਾਂ ਦੇਂਦੇ ਹਾਂ:

ਇਕ ਮਨੁੱਖ ਨੇ ਆ ਕੇ ਕਿਹਾ ਕਿ ਦੀਵਾ ਜਗ ਰਿਹਾ ਹੈ। ਉਸ ਨੇ ਸੱਚ ਬੋਲਿਆ ਹੈ। ਜਿਸ ਵੇਲੇ ਉਸ ਨੇ ਵੇਖਿਆ ਸੀ ਦੀਵਾ ਜਗ ਰਿਹਾ ਸੀ। ਪਰ ਜਦੋਂ ਦੂਸਰਾ ਗਿਆ ਤਾਂ ਘੁੱਪ ਹਨ੍ਹੇਰਾ ਸੀ। ਦੂਸਰੇ ਨੇ ਕਿਹਾ ਕਿ ਉਸ ਨੇ ਝੂਠ ਬੋਲਿਆ ਹੈ, ਦੀਵਾ ਨਹੀਂ ਜਗ ਰਿਹਾ। ਦੀਵੇ ਦਾ ਸਦਾ ਜਗਣਾ ਸੱਚ ਨਹੀਂ, ਕਿਸੇ ਕਾਰਨ ਦੀਵਾ ਬੁਝ ਸਕਦਾ ਹੈ।

ਇਕ ਮਨੁੱਖ ਨੇ ਕਿਹਾ ਕਿ ਮੈਂ ਖਿੜਿਆ ਫੁੱਲ ਦੇਖ ਕੇ ਆਇਆ ਹਾਂ। ਦੂਸਰਾ ਗਿਆ ਉਸਨੇ ਵੇਖਿਆ ਕਿ ਫੁੱਲ ਮੁਰਝਾਇਆ ਹੋਇਆ ਹੈ। ਦੋਵਾਂ ਵਿਚੋਂ ਕਿਸ ਨੂੰ ਝੂਠ ਆਖੀਏ, ਕਿਸ ਨੂੰ ਸੱਚਾ ਆਖੀਏ ? ਫੁੱਲ ਦਾ ਸਦਾ ਖਿੜੇ ਰਹਿਣਾ ਸੱਚ ਨਹੀਂ।

ਇਕ ਮਨੁੱਖ ਨੇ ਇਕ ਬਿਲਕੁਲ ਝੂਠੀ ਖ਼ਬਰ ਦਿੱਤੀ ਕਿਸੇ ਮਨੁੱਖ ਬਾਰੇ। ਉਸਨੇ ਕਿਹਾ ਉਹ ਮਰ ਗਿਆ ਹੈ। ਪਰ ਅਚਾਨਕ ਹੀ ਉਹ ਬੰਦਾ ਮਰ ਗਿਆ, ਉਸਦਾ ਐਕਸੀਡੈਂਟ ਹੋ ਗਿਆ ਸੀ। ਝੂਠ ਬੋਲਣ ਵਾਲਾ ਖ਼ੁਦ ਹੈਰਾਨ ਸੀ ਕਿ ਮੈਂ ਤਾਂ ਬਿਲਕੁਲ ਕੋਰਾ ਝੂਠ ਬੋਲਿਆ ਸੀ ਕਿ ਉਹ ਮਰ ਗਿਆ ਹੈ। ਮੈਂ ਤਾਂ ਦੁਸ਼ਮਣੀ ਦੇ ਭਾਵ ਨਾਲ ਇਨ੍ਹਾਂ ਨੂੰ ਦੁੱਖੀ ਕਰਨ ਲਈ ਝੂਠ ਬੋਲਿਆ ਸੀ। ਮੇਰਾ ਝੂਠ ਸੱਚ ਕਿਵੇਂ ਹੋ ਗਿਆ ਹੈ ? ਇਸ ਨਾਸ਼ਵਾਨ ਜਗਤ ਵਿਚ ਕਈ ਵਾਰ ਅਜਿਹਾ ਹੁੰਦਾ ਹੈ ਕਿ ਸੱਚ ਝੂਠ ਹੋ ਜਾਂਦਾ ਹੈ। ਝੂਠ ਸੱਚ ਹੋ ਜਾਂਦਾ ਹੈ। ਹੁਣ ਇਸ ਮਨੁੱਖ ਕੋਲ ਕੋਈ ਸਬੂਤ ਨਹੀਂ ਕਿ ਮੈਂ ਝੂਠ ਬੋਲਿਆ ਸੀ।

ਫਿਰ ਵੀ ਬੋਲਣ ਵਾਲੇ ਨੇ ਜੋ ਵੇਖਿਆ, ਜੋ ਸੁਣਿਆ, ਜਦੋਂ ਉਸਨੇ ਜੋ ਵੇਖਿਆ ਸੁਣਿਆ ਸੀ ਉਸ ਨੂੰ ਉਸੇ ਰੂਪ ਵਿਚ ਆਖਿਆ ਹੈ ਤਾਂ ਅਸੀਂ ਉਸ ਨੂੰ ਸੱਚ ਬੋਲਣਾ ਕਹਿੰਦੇ ਹਾਂ। ਜੋ ਸੁਣਿਆ ਵੇਖਿਆ ਚਖਿਆ ਸੁੰਘਿਆ ਛੋਹਿਆ ਹੈ, ਉਸ ਤੋਂ ਉਲਟ ਕਹਿਣਾ ਇਹ ਝੂਠ ਹੈ। ਪਿਛੋਂ ਕੁਝ ਬਦਲ ਜਾਣ ਦੀ ਜ਼ਿੰਮੇਵਾਰੀ ਕਹਿਣ ਵਾਲੇ ਦੀ ਨਹੀਂ। ਉਸ ਕੋਲ ਇਕ ਉੱਤਰ ਹੈ ਕਿ ਜਦੋਂ ਮੈਂ ਵੇਖਿਆ ਸੀ ਦੀਵਾ ਜਗਦਾ ਸੀ, ਬਾਅਦ ਵਿਚ ਬੁਝ ਗਿਆ ਹੋਵੇਗਾ। ਜਦੋਂ ਮੈਂ ਵੇਖਿਆ ਸੀ ਫੁੱਲ ਖਿੜਿਆ ਸੀ, ਤੁਸੀਂ ਸ਼ਾਮੀਂ ਗਏ ਮੁਰਝਾ ਗਿਆ ਹੋਵੇਗਾ।

ਪਰ ਇਸੇ ਤਰਕ ਨੂੰ ਲੈ ਕੇ ਝੂਠੇ ਬੰਦੇ ਵੀ ਆਪਣੇ ਝੂਠ ਨੂੰ ਸੱਚ ਬਣਾਉਂਦੇ ਹਨ ਕਿ ਜਦੋਂ ਮੈਂ ਵੇਖਿਆ ਸੀ ਠੀਕ ਸੀ, ਬਾਅਦ ਵਿਚ ਕੁਝ ਤਬਦੀਲੀ ਆਈ ਹੋਵੇਗੀ।

ਸਤਿਗੁਰੂ ਜੀ ਫ਼ਰਮਾਉਂਦੇ ਹਨ ਕਿ ਸੰਸਾਰ ਦਾ ਸਤਿ ਸਦੀਵੀ ਸਤ ਨਹੀਂ। ਪਰਮਾਤਮਾ ਸਦਾ ਸਤਿ ਹੈ। ਕਿੰਨਾ ਸਮਾਂ ਬਤੀਤ ਹੋ ਗਿਆ ਹੈ। ਜਿਸਨੂੰ ਪ੍ਰਹਿਲਾਦ ਨੇ ਸਤਿ ਕਿਹਾ ਸੀ, ਜਿਸ ਨੂੰ ਧ੍ਰੂ ਨੇ ਸਤਿ ਕਿਹਾ ਸੀ, ਜਿਸਨੂੰ ਜੁਗਾਂ ਪਹਿਲੇ ਸੰਤਾਂ ਨੇ ਸਤਿ ਕਿਹਾ ਸੀ। ਉਹ ਅੱਜ ਵੀ ਸਤਿ ਹੈ।

ਸਤਿਗੁਰਾਂ ਨੇ ਇਸੇ ਲਈ ਉਸ ਨੂੰ ਅਕਾਲ ਕਿਹਾ ਹੈ। ਸਦੀਵੀ ਸਤਿ ਕਿਹਾ ਹੈ। ਜਪੁ ਵਿਚ ਫ਼ਰਮਾਉਂਦੇ ਹਨ :

ਆਦਿ ਸਚੁ ਜੁਗਾਦਿ ਸਚੁ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥

(ਜਪੁ)

ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ॥

(ਪੰਨਾ ੪੩੭)

ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ
ਪਰਤਖਿ ਸਤੇ ਸਦਾ ਸਤੇ ਸਤੇ, ਜਨ ਨਾਨਕ ਦਾਸ ਦਸੋਨਾ॥

(ਪੰਨਾ ੧੩੧੫)

ਸਸਾ ਸਤਿ ਸਤਿ ਸਤਿ ਸੋਊ॥
ਸਤਿ ਪੁਰਖ ਤੇ ਭਿੰਨ ਨਾ ਕੋਊ॥

(ਗਉੜੀ ਬਾਵਨ ਅੱਖਰੀ, ਪੰਨਾ ੨੫੦)

ਰੂਪ ਸਤਿ ਜਾ ਕਾ ਸਤਿ ਅਸਥਾਨੁ॥
ਪੁਰਖ ਸਤਿ ਕੇਵਲ ਪਰਧਾਨੁ॥

(ਸੁਖਮਨੀ, ਪੰਨਾ ੨੮੪)

ਦਰਸਨ ਸਤਿ ਸਤਿ ਪੇਖਨਹਾਰ॥
ਨਾਮ ਸਤਿ ਸਤਿ ਧਿਆਵਨਹਾਰ॥

(ਸੁਖਮਨੀ, ਪੰਨਾ ੨੮੫)

ਸਤਿਗੁਰੂ ਅਰਜਨ ਦੇਵ ਜੀ ਪਰਮਾਤਮਾ ਨੂੰ ਸਤਿ ਕਹਿ ਕੇ ਉਸਤਤਿ ਦੀ ਮਹਿਮਾ ਕਰਦੇ ਹਨ :

ਸਤਿ ਸਤਿ ਹਰਿ ਸਤਿ, ਸਤਿ ਸਤੇ ਸਤ ਭਣੀਐ॥
ਦੂਸਰ ਆਨ ਨਾ ਅਵਰ ਪੁਰਖ ਪਊਰਾਤਨ ਸੁਣੀਐ॥

(ਸਵੱਯੈ ਸ੍ਰੀ ਮੁਖਵਾਕ ਮਹਲਾ ੫, ਪੰਨਾ ੧੩੮੬)

ਉਸ ਸੱਚੇ ਨਾਲ ਜੋ ਜੁੜ ਗਿਆ ਹੈ, ਉਹ ਸੱਚਾ ਹੈ। ਉਸਦਾ ਦਰਬਾਰ ਸੱਚਾ ਹੈ। ਸੱਚ ਨੂੰ, ਨਾਮ ਪਦਾਰਥ ਨੂੰ ਸੱਚੇ ਪਾਸ ਹੀ ਟਿਕਾਇਆ ਹੈ। ਉਸਦਾ ਸੱਚੇ ਤਖ਼ਤ 'ਤੇ ਟਿਕਾਣਾ ਹੈ, ਉਸ ਨੇ ਨਿਆਂ ਸੱਚਾ ਕੀਤਾ ਹੈ। ਇਸਦਾ ਭਾਵ ਇਹ ਹੈ ਕਿ ਪਰਮਾਤਮਾ ਸੱਚਾ ਹੈ, ਜਿੱਥੇ ਹੋਵੇ ਉਹੀ ਉਸਦਾ ਦਰਬਾਰ ਹੈ, ਜਿੱਥੇ ਬੈਠੇ ਉਹੀ ਉਸਦਾ ਤਖ਼ਤ ਹੈ। ਉਹ ਸੱਚਾ ਹੈ, ਜੋ ਵੀ ਉਹ ਕਰੇ ਉਸ ਦਾ ਉਹ ਸੱਚਾ ਨਿਆਂ ਹੈ।

ਸਚ ਸਭਾ ਦੀਬਾਣੁ ਸਚ ਸਚੇ ਪਹਿ ਧਰਿਓ॥
ਸਚੈ ਤਖਤਿ ਨਿਵਾਸੁ, ਸਚ ਤਪਾਵਸੁ ਕਰਿਓ॥
ਸਚਿ ਸਿਰਜਿਉ ਸੰਸਾਰੁ ਆਪਿ ਅਭੁਲੁ ਨ ਭੁਲਉ॥
ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ॥

(ਪੰਨਾ ੧੧੮੬)

ਜਿਸ ਪਰਮਾਤਮਾ ਨੂੰ ਸੱਚਾ ਕਿਹਾ ਹੈ, ਸਤਿਗੁਰੂ ਨਾਨਕ ਦੇਵ ਜੀ ਉਸਦਾ ਦਰਬਾਰ ਵੀ ਸਚਾ ਕਹਿੰਦੇ ਹਨ। ਉਸ ਪਰਮਾਤਮਾ ਦਾ ਨਿਆਂ ਵੀ ਸੱਚਾ ਹੈ।

**ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥**

(ਜਪੁ)

ਉਸ ਪਰਮਾਤਮਾ ਦੇ ਦਰਬਾਰ ਵਿਚ ਰਿਸ਼ਵਤ ਨਹੀਂ ਚਲਦੀ, ਦੁਨੀਆਂ ਦੇ ਰਾਜਿਆਂ ਬਾਰੇ ਤਾਂ ਸਤਿਗੁਰੂ ਫ਼ਰਮਾਉਂਦੇ ਹਨ ਕਿ ਇਨ੍ਹਾਂ ਦਾ ਨਿਆਂ ਸੱਚਾ ਨਹੀਂ। ਕਿਉਂਕਿ ਜੋ ਆਪ ਹੀ ਝੂਠਾ ਹੈ ਉਹ ਸੱਚਾ ਨਿਆਂ ਕਿਵੇਂ ਕਰੇਗਾ?

**ਭਾਈ ਵੇਖਹੁ ਨਿਆਉ ਸਚ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥**

(ਮਹਲਾ ੪, ਵਾਰ ਗਉੜੀ, ਪੰਨਾ ੩੦੮)

**ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ॥**
**ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ॥**

(ਵਾਰ ਸ੍ਰੀ ਰਾਗ ਮਹਲਾ ੪, ਪੰਨਾ ੮੯)

**ਸਚ ਸਾਹਿਬੁ ਸਚ ਨਿਆਉ ਪਾਪੀ ਨਰ ਹਾਰਦਾ॥**

(ਮਹਲਾ ੪, ਪੰਨਾ ੯੦)

**ਮੇਰਾ ਪ੍ਰਭੁ ਨਿਰਮਲ ਅਗਮ ਅਪਾਰਾ, ਬਿਨ ਤਕੜੀ ਤੋਲੈ ਸੰਸਾਰਾ॥**

(ਮਾਝ ਮਹਲਾ ੩, ਪੰਨਾ ੧੧੦)

**ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ॥**

(ਮਹਲਾ ੩, ਪੰਨਾ ੬੪੯)

**ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ॥**

(ਵਡਹੰਸੁ ਮਹਲਾ ੩, ਪੰਨਾ ੫੭੦)

**ਸਚ ਕਹੈ ਨਾਨਕੁ ਸੁਨਹੁ ਸੰਤਹੁ ਹਰਿ ਵਰਤੈ ਧਰਮ ਨਿਆਏ॥**

(ਬਿਹਾਗੜਾ ਛੰਤ ਮਹਲਾ ੫, ਪੰਨਾ ੫੪੨)

**ਤਹ ਸਾਚ ਨਿਆਇ ਨਿਬੇਰਾ॥ ਊਹਾਂ ਸਮ ਠਾਕੁਰੁ ਸਮ ਚੇਰਾ॥**

(ਸੋਰਠਿ ਮਹਲਾ ੫, ਪੰਨਾ ੬੨੧)

ਅਜਿਹਾ ਸੱਚਾ ਮਨ ਵਿਚ ਵਸਿਆ ਹੋਵੇ ਤਾਂ ਅੰਜਨ ਵਿਚ ਨਿਰੰਜਨ ਦੀ ਪ੍ਰਾਪਤੀ ਹੋਵੇਗੀ। ਉਹ ਸੱਚਾ ਜਿਸਦਾ ਇਨਸਾਫ਼ ਸੱਚਾ ਹੈ, ਉਸ ਦੇ ਦਰਬਾਰ ਵਿਚ ਖੋਟਿਆਂ ਲਈ ਕੋਈ ਥਾਂ ਨਹੀਂ। ਬਹਾਦਰ ਸ਼ਾਹ ਨੇ ਸਤਿਗੁਰਾਂ ਨੂੰ ਪੁੱਛਿਆ ਸੀ ਕਿ ਮਜ਼ਹਬ ਕਿਹੜਾ ਚੰਗਾ ਹੈ? ਸਤਿਗੁਰਾਂ ਕਿਹਾ ਸੀ, ਮਜ਼ਹਬ ਕੋਈ ਮਾੜਾ ਨਹੀਂ। ਖੋਟੇ ਮਨ ਵਾਲੇ ਬੰਦੇ ਜਿਸ ਮਜ਼ਹਬ ਵਿਚ ਜਾ ਵੜਦੇ ਹਨ, ਉਸ ਮਜ਼ਹਬ ਨੂੰ ਬਦਨਾਮ ਕਰ ਦੇਂਦੇ ਹਨ। ਚੰਗੇ ਮਨ ਵਾਲੇ ਖ਼ਰੇ ਬੰਦੇ ਜਿਸ ਮਜ਼ਹਬ ਵਿਚ ਜਾ ਪੁੱਜਦੇ ਹਨ, ਉਸ ਧਰਮ ਦੀਆਂ ਚੰਗੀਆਂ ਵਿਚਾਰਾਂ ਧਾਰਨ ਕਰਕੇ ਉਸ ਧਰਮ ਦੀ ਹੋਰ ਸੋਭਾ ਵਧਾ ਦਿੰਦੇ ਹਨ।

ਬਹਾਦਰ ਸ਼ਾਹ ਨੇ ਕਿਹਾ ਸੀ, ਇਸਲਾਮ ਬਹੁਤ ਚੰਗਾ ਧਰਮ ਹੈ। ਜਿਹੜਾ ਮਨੁੱਖ ਕਲਮਾ ਪੜ੍ਹ ਲੈਂਦਾ ਹੈ ਉਹ ਖ਼ੁਦਾ ਦੀ ਹਜ਼ੂਰੀ ਵਿਚ ਪ੍ਰਵਾਨ ਹੋ ਜਾਂਦਾ ਹੈ। ਸਤਿਗੁਰਾਂ ਇਕ ਸਿੱਕਾ ਦਿੱਤਾ ਸੀ ਤੇ ਕਿਹਾ ਕੋਈ ਆਪਣਾ ਨੌਕਰ ਭੇਜ ਜਿਹੜਾ ਬਾਜ਼ਾਰ ਵਿਚੋਂ ਇਸਦੀ ਕੋਈ ਵਸਤੂ ਲੈ ਕੇ ਆਵੇ। ਨੌਕਰ ਗਿਆ ਤੇ ਵਾਪਸ ਆ ਗਿਆ।

ਕਹਿਣ ਲੱਗਾ, ਇਹ ਸਿੱਕਾ ਖੋਟਾ ਹੈ, ਇਹ ਨਹੀਂ ਚੱਲਦਾ। ਸਤਿਗੁਰਾਂ ਕਿਹਾ, ਇਸ ਉੱਤੇ ਕਲਮਾ ਲਿਖਿਆ ਹੈ, ਇਹ ਕਿਉਂ ਨਹੀਂ ਚੱਲਦਾ, ਬਹਾਦਰ ਸ਼ਾਹ ਨੇ ਕਿਹਾ ਇਹ ਕਲਮਾ ਕੀ ਕਰੇ, ਇਸਦੀ ਚਾਂਦੀ ਖਰੀ ਨਹੀਂ। ਸਤਿਗੁਰਾਂ ਕਿਹਾ, ਫਿਰ ਕਲਮਾ ਕੀ ਕਰੇਗਾ ਜੇ ਬੰਦੇ ਦਾ ਮਨ ਖੋਟਾ ਹੈ।

ਜਿਹੜਾ ਬੰਦਾ ਖੋਟ ਦਾ, ਝੂਠ ਦਾ, ਪਾਪ ਦਾ, ਵਿਕਾਰਾਂ ਦਾ ਆਦੀ ਹੋ ਜਾਂਦਾ ਹੈ, ਉਹ ਸਤਿਸੰਗ ਵਿਚ ਜੋ ਵੇਖਦਾ ਸੁਣਦਾ ਹੈ, ਉਨ੍ਹਾਂ ਗੱਲਾਂ ਨਾਲ ਉਸ ਦਾ ਤਾਲਮੇਲ ਨਹੀਂ ਬੈਠਦਾ। ਉਸਦੇ ਮੂੰਹੋਂ ਜੋ ਗੱਲਾਂ ਨਿਕਲਦੀਆਂ ਹਨ, ਧਰਮ ਨਾਲ ਉਨ੍ਹਾਂ ਦਾ ਕੋਈ ਸੰਬੰਧ ਨਹੀਂ ਹੁੰਦਾ।

ਇਕ ਖਲੜੀ ਰੰਗਣ ਵਾਲਾ ਇਤਰ ਦੇ ਬਾਜ਼ਾਰ ਵਿਚੋਂ ਗੁਜ਼ਰ ਰਿਹਾ ਸੀ। ਉਹ ਦੁਰਗੰਧੀ ਦਾ ਆਦੀ ਸੀ। ਉਹ ਬਾਜ਼ਾਰ ਵਿਚ ਬੇਹੋਸ਼ ਹੋ ਕੇ ਡਿੱਗ ਪਿਆ। ਕਿਸੇ ਦਰਦੇ-ਦਿਲ ਇਨਸਾਨ ਨੇ ਇਕ ਵੈਦ ਬੁਲਾ ਲਿਆ। ਵੈਦ ਨੇ ਦੁਆਈ ਮੂੰਹ ਵਿਚ ਪਾਈ ਪਰ ਕੋਈ ਫ਼ਰਕ ਨਹੀਂ ਪਿਆ।

ਇਕ ਉਸਦਾ ਮਿੱਤਰ ਆ ਗਿਆ। ਉਸਨੇ ਖਲੜੀ ਦਾ ਬਦਬੂ ਭਰਿਆ ਥੈਲਾ ਉਸ ਦੀ ਨੱਕ ਦੇ ਕੋਲ ਕਰਕੇ ਉਸ ਨੂੰ ਸੁੰਘਾ ਦਿੱਤਾ। ਉਹ ਫੌਰਨ ਹੋਸ਼ ਵਿਚ ਆ ਗਿਆ ਤੇ ਉਠ ਬੈਠਾ। ਦੂਸਰੇ ਮਿੱਤਰ ਨੇ ਕਿਹਾ, ਛੇਤੀ ਕਰ, ਉਠ ਤੇ ਦੌੜ। ਜਦੋਂ ਇਸ ਬਾਜ਼ਾਰ ਵਿਚੋਂ ਲੰਘੇਂ ਥੈਲਾ ਨੱਕ ਅੱਗੇ ਕਰਕੇ ਗੁਜ਼ਰ, ਜਿਵੇਂ ਮੈਂ ਕੀਤਾ ਹੈ। ਕਬੀਰ ਸਾਹਿਬ ਸੱਚ ਹੀ ਕਹਿੰਦੇ ਹਨ :-

**ਕਬੀਰ ਪਾਪੀ ਭਗਤਿ ਨਾ ਭਾਵਈ ਹਰਿ ਪੂਜਾ ਨਾ ਸੁਹਾਇ॥**
**ਮਾਖੀ ਚੰਦਨ ਪਰਹਰੈ ਜਹਿ ਬਿਗੰਧ ਤਹਿ ਜਾਇ॥**

ਬਹਾਦਰ ਸ਼ਾਹ ਵਰਗੇ ਅਯਾਸ਼ ਬੰਦੇ ਸੰਗਤ ਵਿਚ ਆਉਂਦੇ ਹਨ ਤਾਂ ਮੂੰਹ ਉਤੇ ਵਿਕਾਰਾਂ ਦੀ ਗੰਦਗੀ ਦਾ ਥੈਲਾ ਰੱਖ ਲੈਂਦੇ ਹਨ। ਗੁਰੂ ਸਾਹਿਬ ਨੇ ਤਾਂ ਇਹ ਕਿਹਾ ਸੀ ਕਿ ਇਸ ਨੇ ਸਤਿਗੁਰੂ ਦੇ ਸਿੰਘ ਭਾਈ ਜਵਾਹਰ ਸਿੰਘ ਜੜੀਏ ਦੀ ਸਪੁੱਤਰੀ ਵੱਲ ਬੁਰੀ ਨਜ਼ਰ ਨਾਲ ਵੇਖਿਆ ਸੀ। ਸਤਿਗੁਰਾਂ ਤਾਂ ਹੀ ਕਿਹਾ ਸੀ ਕਿ ਕਲਮੇ ਦਾ ਸੰਬੰਧ ਖਰੇ ਮਨ ਵਾਲੇ ਬੰਦਿਆਂ ਨਾਲ ਹੀ ਬਣਦਾ ਹੈ।

ਬੰਦੇ ਦਾ ਮਨ ਅਜਿਹਾ ਖੋਟਾ ਹੋ ਸਕਦਾ ਹੈ ਕਿ ਇਹ ਖੋਟੇ ਸਿੱਕੇ ਉੱਤੇ ਕਲਮਾ ਲਿਖ ਸਕਦਾ ਹੈ। ਇਹ ਖੋਟੇ ਮਨ ਨਾਲ ਕਲਮਾ ਪੜ੍ਹ ਸਕਦਾ ਹੈ। ਆਖ਼ਰ ਖੋਟੀ ਚਾਂਦੀ 'ਤੇ ਕਿਸੇ ਮਨੁੱਖ ਨੇ ਰੱਬੀ ਕਲਮਾ ਹੀ ਲਿਖਿਆ ਹੈ। ਉਸਨੇ ਇਹ ਕਲਮਾ ਕਿਉਂ ਲਿਖਿਆ ਹੈ? ਇਸ ਲਈ ਕਿ ਖੋਟਾ ਸਿੱਕਾ ਚੱਲ ਜਾਏ, ਪਰ ਪਾਰਖੂ ਵੇਖੋ ਉਨ੍ਹਾਂ ਨੇ ਕਲਮੇ ਦੀ ਪ੍ਰਵਾਹ ਨਹੀਂ ਕੀਤੀ, ਵੇਖਿਆ ਹੈ ਕਿ ਚਾਂਦੀ ਖਰੀ ਨਹੀਂ। ਖੋਟਾ ਸਿੱਕਾ ਬਾਜ਼ਾਰ ਵਿਚ ਨਹੀਂ ਚਲਿਆ। ਬੰਦਾ ਖੋਟੇ ਮਨ ਨਾਲ ਕਲਮਾ ਪੜ੍ਹ ਸਕਦਾ ਹੈ, ਪਰ ਮਨੁੱਖ ਨੂੰ ਇਹ ਅਕਲ ਚਾਹੀਦੀ ਹੈ ਕਿ ਕਲਮੇ ਸਹਿਤ ਖੋਟਾ ਸਿੱਕਾ ਜੇ ਬਾਜ਼ਾਰ ਵਿਚ ਨਹੀਂ ਚਲਿਆ ਤਾਂ ਖੋਟੇ ਮਨ ਵਾਲੇ ਮਨੁੱਖ, ਕਲਮੇ ਵਿਚ ਖੋਟਾ ਮਨ ਲੈ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਕਿਵੇਂ ਪ੍ਰਵਾਨ ਹੋਣਗੇ? ਸਤਿਗੁਰਾਂ ਦਾ

ਫ਼ਰਮਾਨ ਹੈ :—

ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ॥
ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ॥
ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ॥
ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ॥
ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ॥
ਸਤਿਗੁਰ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ॥

(ਮਾਝ ਕੀ ਵਾਰ, ਪਉੜੀ ੧੨, ਪੰਨਾ ੧੪੩)

ਸਤਿਗੁਰੂ ਫ਼ਰਮਾਉਂਦੇ ਹਨ ਕਿ ਬਹਾਦਰਸ਼ਾਹ, ਪਰਮਾਤਮਾ ਸੱਚਾ ਹੈ, ਉਸਦਾ ਨਿਆਂ ਸੱਚਾ ਹੈ, ਉੱਥੇ ਖੋਟੇ ਪ੍ਰਵਾਨ ਨਹੀਂ। ਸਤਿਗੁਰੂ ਕਹਿੰਦੇ ਹਨ, ਪਰਮਾਤਮਾ ਦੀ ਸਿਫ਼ਤ ਰੂਪੀ ਕਲਮਾ ਚਾਹੀਦਾ ਹੈ ਪਰ ਕਰਣੀ ਦਾ ਕਲਮਾ ਚਾਹੀਦਾ ਹੈ। ਕਰਣੀ ਹੀ ਕਲਮਾ ਬਣ ਜਾਏ ਤਾਂ ਮਨ ਖਰਾ ਹੋਵੇਗਾ, ਮਨੁੱਖ ਰੱਬ ਦੀ ਹਜ਼ੂਰੀ ਵਿਚ ਕਬੂਲ ਪਵੇਗਾ। ਪਰ ਕਰਣੀ ਦੀ ਬਜਾਏ ਮਨ ਖੋਟਾ ਹੋਵੇ ਤਾਂ ਕਲਮਾ ਕੁਝ ਨਹੀਂ ਸੰਵਾਰੇਗਾ।

ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣ ਸਦਾਇ॥

(ਮਹਲਾ ੧, ਪੰਨਾ ੧੪੦)

ਪਰਮਾਤਮਾ ਸੱਚਾ ਹੈ, ਉਸਦਾ ਨਿਆਂ ਸੱਚਾ ਹੈ, ਇਨਸਾਫ਼ ਸੱਚਾ ਹੈ, ਉਹ ਪਵਿੱਤਰ ਹੈ, ਉਹ ਸੁੱਚਾ ਹੈ, ਉਹ ਨਿਰਮਲ ਹੈ। ਸੱਚੇ ਨੂੰ ਮਨ ਵਿਚ ਵਸਾਉਣਾ ਕੀ ਹੈ? ਉਸਦਾ ਨਿਆਂ ਮਨ ਵਿਚ ਵਸਾਉਣਾ। ਇਹ ਯਾਦ ਰੱਖਣਾ ਕਿ ਉਸਦੀ ਬਖ਼ਸ਼ਿਸ਼ ਵੀ ਬੇਅੰਤ ਹੈ, ਨਾਲ ਇਹ ਵੀ ਧਿਆਨ ਰੱਖਣਾ ਹੈ ਕਿ ਉਸਦਾ ਨਿਆਂ ਇਨਸਾਫ਼ ਵੀ ਸੱਚਾ ਹੈ। ਪਰਮਾਤਮਾ ਨਿਰਮਲ ਹੈ, ਪਵਿੱਤਰ ਹੈ, ਸੁੱਚਾ ਹੈ, ਉਸ ਨੂੰ ਮਲੀਨ ਵਾਲਾ ਮਨੁੱਖ ਚੰਗਾ ਨਹੀਂ ਲੱਗਦਾ।

ਮਨ ਦੀ ਭਟਕਣਾ ਹੀ ਮਲੀਨਤਾ ਹੈ, ਮਨ ਦਾ ਟਿਕਾਅ ਹੀ ਸ਼ੁੱਧਤਾ ਹੈ। ਸੁਨਿਆਰ ਜਦੋਂ ਸੋਨੇ ਨੂੰ ਕੁਠਾਲੀ ਵਿਚ ਪਾ ਕੇ ਸੇਕ ਦੇਂਦਾ ਹੈ ਤਾਂ ਅਗਨੀ ਦੇ ਸੇਕ ਨਾਲ ਸੋਨਾ ਢਲ ਜਾਂਦਾ ਹੈ। ਜਿੰਨਾ ਚਿਰ ਸੋਨਾ ਭਟਕ ਰਿਹਾ ਹੈ, ਸਮਝਣਾ ਚਾਹੀਦਾ ਹੈ ਕਿ ਸੋਨੇ ਦੀ ਮੈਲ ਸੜ ਰਹੀ ਹੈ। ਜਦੋਂ ਸੋਨਾ ਸ਼ੁੱਧ ਹੋ ਜਾਂਦਾ ਹੈ ਤਾਂ ਟਿੱਕ ਜਾਂਦਾ ਹੈ।

ਖੋਟਾ ਮਨ ਮਲੀਨ ਮਨ ਹੈ ਏਸੇ ਵਾਸਤੇ ਭਟਕਦਾ ਹੈ। ਜਿਸ ਦਿਨ ਤਨ ਵਿਚ ਮਨ ਟਿੱਕ ਜਾਂਦਾ ਹੈ, ਉਸੇ ਦਿਨ ਮਨ ਵਿਚ ਸੱਚਾ ਵੱਸ ਜਾਂਦਾ ਹੈ। ਸੱਚੇ ਪ੍ਰਭੂ ਨੂੰ ਟਿਕਣ ਵਾਸਤੇ ਟਿਕਿਆ ਹੋਇਆ ਮਨ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ :—

ਤਨ ਮਹਿ ਮਨੂਆ ਮਨ ਮਹਿ ਸਾਚਾ॥
ਸੋ ਸਾਚਾ, ਮਿਲਿ ਸਾਚੇ ਰਾਚਾ॥

(ਧਨਾਸਰੀ ਮਹਲਾ ੧, ਪੰਨਾ ੬੮੫)

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਮਨ ਵਿਚ ਸੱਚਾ ਇਸ ਲਈ ਨਹੀਂ ਵੱਸਦਾ ਕਿ ਮਨ ਟਿਕਾਉ ਵਿਚ ਨਹੀਂ। ਮਨ ਦੀ ਭਟਕਣਾ ਦਾ ਕਾਰਨ ਹੈ ਦੁਬਿਧਾ ਤੇ ਦੁਰਮਤਿ। ਅੰਦਰ ਖੋਟੀ ਮਤ ਹੋਵੇ ਤਾਂ ਮਨੁੱਖ ਠੀਕ ਫ਼ੈਸਲਾ ਨਹੀਂ ਕਰ ਸਕੇਗਾ। ਸਤਿਗੁਰੂ ਦੇ ਪਾਸ ਆ ਕੇ ਵੀ ਉਸਦਾ ਮਨ ਨਿਰਣਾ ਨਹੀਂ ਕਰ ਸਕਦਾ ਕਿ ਮੈਂ ਗੁਰੂ ਵਾਲਾ ਬਣਾਂ ਕਿ ਨਾ ਬਣਾਂ। ਅਜਿਹਾ ਬੰਦਾ ਮਰ ਜਾਂਦਾ ਹੈ ਪਰ ਅੰਮ੍ਰਿਤਪਾਨ ਨਹੀਂ ਕਰ ਸਕਦਾ। ਉਸਦਾ ਪਿਛਲਾ ਵਿਕਾਰੀ ਜੀਵਨ ਪਿੱਛੇ ਖਿੱਚਦਾ ਹੈ। ਇਕ ਘੁਮਿਆਰ ਦਾ ਗੱਧਾ ਖੁਲ੍ਹ ਕੇ ਮਸੀਤੇ ਜਾ ਪੁੱਜਾ। ਉਧਰ ਨਮਾਜ਼ ਦਾ ਸਮਾਂ ਹੋਇਆ ਸੀ, ਮੁੱਲਾਂ ਬਾਂਗ ਦੇਣ ਲਈ ਮੁਨਾਰੇ 'ਤੇ ਚੜ੍ਹਿਆ ਸੀ। ਮੁੱਲਾਂ ਨੇ ਬਾਂਗ ਸ਼ੁਰੂ ਕਰ ਦਿੱਤੀ ਗਧੇ ਨੇ ਹੀਂਗਣਾ ਸ਼ੁਰੂ ਕਰ ਦਿੱਤਾ। ਮੁੱਲਾਂ ਬੜਾ ਨਾਰਾਜ਼ ਹੋਇਆ। ਉਸਨੇ ਫ਼ੌਰਨ ਘੁਮਿਆਰ ਨੂੰ ਸੱਦਿਆ ਤੇ ਕਿਹਾ, ਤੂੰ ਕਿੱਡੀ ਵੱਡੀ ਗੁਸਤਾਖੀ ਕੀਤੀ ਹੈ। ਤੈਨੂੰ ਪਤਾ ਹੈ ਕਿ ਤੈਨੂੰ ਕਿੱਡੀ ਵੱਡੀ ਸਜ਼ਾ ਮਿਲ ਸਕਦੀ ਹੈ? ਮੁੱਲਾਂ ਦਾ ਗ਼ੁੱਸਾ ਵੇਖ ਕੇ ਘੁਮਿਆਰ ਨੇ ਹੱਥ ਜੋੜ ਕੇ ਕਿਹਾ, ਮਾਈ ਬਾਪ, ਮੁੱਲਾਂ ਸਾਹਿਬ ਮੈਨੂੰ ਮੁਆਫ਼ ਕਰ ਦਿਉ। ਇਹ ਜਾਨਵਰ ਹੈ, ਭੁੱਲ ਕੇ ਆ ਗਿਆ ਹੈ। ਕਦੀ ਅੱਜ ਤੱਕ ਮੈਨੂੰ ਮਸੀਤ ਵਿਚ ਦੇਖਿਐ? ਜੇ ਮੈਂ ਕਦੀ ਨਹੀਂ ਆਇਆ, ਇਹ ਅਕਲ ਵਾਲਾ ਹੁੰਦਾ ਤਾਂ ਕਿਉਂ ਆਉਂਦਾ। ਸੁਣ ਕੇ ਮੁੱਲਾਂ ਦਾ ਗ਼ੁੱਸਾ ਤਾਂ ਜਾਂਦਾ ਰਿਹਾ, ਇਸ ਘੁਮਿਆਰ ਦਾ ਭੋਲਾਪਣ ਤੇ ਅਧੀਨਤਾ ਵੇਖ ਕੇ ਮੁੱਲਾਂ ਦਾ ਹਾਸਾ ਨਿਕਲ ਗਿਆ ਕਿ ਕੀ ਮਸੀਤੇ ਗੱਧੇ ਹੀ ਆਉਂਦੇ ਹਨ? ਸਿਆਣੇ ਬੰਦੇ ਅਕਲ ਵਾਲੇ ਬੰਦੇ ਮਸੀਤੇ ਨਹੀਂ ਆਉਂਦੇ? ਵਿਕਾਰੀ ਜੀਵਨ ਤਾਂ ਸਿਆਣਪ ਏਸੇ ਗੱਲ ਵਿਚ ਸਮਝਦਾ ਹੈ ਕਿ ਧਾਰਮਿਕ ਅਸਥਾਨ ਦੇ ਨੇੜਿਉਂ ਨਹੀਂ ਲੰਘਣਾ। ਅੰਮ੍ਰਿਤਪਾਨ ਕਰਨਾ ਉਸ ਬੰਦੇ ਦੀ ਸਮਝ ਵਿਚ ਨਹੀਂ ਆਉਂਦਾ। ਅਜਿਹੇ ਬੰਦੇ ਦੇ ਮਨ ਵਿਚ ਦੁਬਿਧਾ ਬਣੀ ਰਹਿੰਦੀ ਹੈ। ਦੁਬਿਧਾ ਦਾ ਕਾਰਨ ਖੋਟੀ ਮਤ ਦੁਰਮਤਿ ਹੈ।

ਪਵਨ ਗਵਨ ਜੈਸੇ ਗੁਡੀਆ ਉਡਤ ਰਹੈ
ਪਵਨ ਰਹਤ ਗੁਡੀ ਉਡ ਨ ਸਕਤ ਹੈ॥
ਡੋਰੀ ਕੀ ਮਰੋਰ ਜੈਸੇ ਲਟੂਆ ਫਿਰਤ ਰਹੈ
ਭਾਉ ਹਾਉ ਮਿਟੈ ਗਿਰ ਪਰੈ ਹੁਇ ਥਕਤ ਹੈ॥
ਕੰਚਨ ਅਸ਼ੁਧ ਜਿਉ ਕੁਠਾਰੀ ਠਹਿਰਾਤ ਨਾਹੀ
ਸ਼ੁਧ ਭਏ ਨਿਹਚਲ ਛਬਿ ਕਿ ਛਕਤ ਹੈ॥
ਦੁਰਮਤਿ ਦੁਬਿਧਾ ਭਰਮਤ ਹੈ ਚਤੁਰ ਕੁੰਟ
ਗੁਰਮਤਿ ਏਕ ਟੇਕ ਮੋਨ ਨਾ ਬਕਤ ਹੈ॥

(ਕਬਿੱਤ ਨੰਬਰ ੬੫)

ਹਵਾ ਦੇ ਚੱਲਣ ਨਾਲ ਜਿਵੇਂ ਗੁੱਡੀ ਆਕਾਸ਼ ਵਿਚ ਉਡਦੀ ਰਹਿੰਦੀ ਹੈ, ਪਵਨ ਤੋਂ ਬਿਨਾਂ ਗੁਡੀ ਉਡ ਨਹੀਂ ਸਕਦੀ।

ਡੋਰੀ ਦੀ ਮਰੋੜ ਨੇ ਲਾਟੂ ਨੂੰ ਗਤੀ ਦਿੱਤੀ ਹੈ। ਜਦੋਂ ਡੋਰੀ ਦੀ ਲਪੇਟ ਕਾਰਨ ਹੁਲਾਰਾ ਮੁੱਕ ਜਾਂਦਾ ਹੈ ਤਾਂ ਲਾਟੂ ਜ਼ਮੀਨ 'ਤੇ ਡਿੱਗ ਪੈਂਦਾ ਹੈ।

ਖੋਟ ਵਾਲਾ ਸੋਨਾ ਕੁਠਾਲੀ ਵਿਚ ਭਟਕਦਾ ਹੈ, ਟਿੱਕ ਨਹੀਂ ਸਕਦਾ ਪਰ ਜਦੋਂ ਮੈਲ ਸੜ ਕੇ ਸ਼ੁੱਧ ਹੋ ਜਾਂਦਾ ਹੈ ਫਿਰ ਸੋਹਣੀ ਚਮਕ ਕਰਕੇ ਸ਼ੋਭਾ ਪਾਉਂਦਾ ਹੈ। ਏਸੇ ਤਰ੍ਹਾਂ ਦੁਬਿਧਾ ਤੇ ਖੋਟੀ ਮਤ ਦੇ ਕਾਰਨ ਮਨ ਚੌਹਾਂ ਕੁੰਟਾਂ ਵਿਚ ਭਟਕਦਾ ਹੈ, ਪਰ ਗੁਰੂ ਦੀ ਮਤ ਦੀ ਇਕ ਟੇਕ ਇਕ ਸੱਚੇ ਪਰਮਾਤਮਾ ਦਾ ਆਸਰਾ ਲੈਣ ਨਾਲ ਮਨ ਦੀਆਂ ਲਹਿਰਾਂ ਸ਼ਾਂਤ ਹੋ ਜਾਂਦੀਆਂ ਹਨ, ਫਿਰ ਟਿਕੇ ਮਨ ਵਾਲਾ ਮਨੁੱਖ ਵਾਧੂ ਨਹੀਂ ਬੋਲਦਾ।

ਪਰਮਾਤਮਾ ਟਿਕਿਆ ਹੋਇਆ ਹੈ, ਟਿਕਿਆਂ ਦਾ ਤੇ ਭਟਕਣ ਵਾਲਿਆਂ ਦਾ ਕੋਈ ਸੰਬੰਧ ਨਹੀਂ ਬਣਦਾ। ਜੋ ਟਿੱਕ ਜਾਂਦਾ ਹੈ ਉਸਦਾ ਮਨ ਟਿੱਕ ਜਾਂਦਾ ਹੈ, ਮਨ ਪਰਮਾਤਮਾ ਵਿਚ ਟਿੱਕ ਜਾਂਦਾ ਹੈ। ਜਿੱਥੇ ਉਹ ਸਦਾ ਥਿਰ ਰਹਿਣ ਵਾਲਾ ਟਿਕਿਆ ਹੈ ਉੱਥੇ ਉਹ ਸੱਚਾ ਨਿਰਮਲ ਹੈ, ਪਵਿੱਤਰ ਹੈ।

**ਸਾਚੇ ਨਿਰਮਲ ਮੈਲੁ ਨਾ ਲਾਗੈ॥**
**ਗੁਰ ਕੈ ਸਬਦਿ ਭਰਮ ਭਉ ਭਾਗੈ॥**
**ਸੂਰਤਿ ਮੂਰਤਿ ਆਦਿ ਅਨੂਪ॥**
**ਨਾਨਕੁ ਜਾਚੈ ਸਾਚੁ ਸਰੂਪ॥**

(ਧਨਾਸਰੀ ਮਹਲਾ ੧, ਪੰਨਾ ੬੮੫)

ਪਰਮਾਤਮਾ ਪਵਿੱਤਰ ਹੈ, ਨਿਰਮਲ ਹੈ। ਜਗਤ ਦੂਜੇ ਭਾਵ ਕਰਕੇ ਮਾਇਆ ਦੇ ਪਿਆਰ ਕਰਕੇ ਮੈਲਾ ਹੈ। ਮਾਇਆ ਦੇ ਹੱਥਾਂ ਵਿਚ ਵਿਕਣ ਵਾਲਾ ਮਨੁੱਖ ਐਸੇ ਮਨੁੱਖ ਦਾ ਤਾਂ ਚੰਗਾ ਮਨੁੱਖ ਵੀ ਭਰੋਸਾ ਨਹੀਂ ਕਰਦਾ, ਅਜਿਹੇ ਮਨੁੱਖ ਦਾ ਪਰਮਾਤਮਾ ਕਿਵੇਂ ਭਰੋਸਾ ਕਰੇਗਾ? ਮਨੁੱਖ ਤਾਂ ਮਨੁੱਖ ਕੋਲੋਂ ਛੁਪਾ ਕਰ ਸਕਦਾ ਹੈ ਪਰ ਅਕਾਲ ਪੁਰਖ ਤਾਂ ਅੰਤਰਜਾਮੀ ਹੈ। ਮਨੁੱਖ ਪ੍ਰਮਾਤਮਾ ਨੂੰ ਅੰਤਰਜਾਮੀ ਕਿਥੇ ਮੰਨਦਾ ਹੈ? ਬੰਦਾ ਬੰਦੇ ਕੋਲੋਂ ਡਰਦਾ ਹੈ, ਪ੍ਰਮਾਤਮਾ ਕੋਲੋਂ ਤਾਂ ਇਹ ਡਰਦਾ ਨਹੀਂ। ਇਕ ਹਤਿਆਰਾ ਤੇ ਨਿਰਦਈ ਮਨੁੱਖ ਜਿਸਨੇ ਬਹੁਤ ਅਪਰਾਧ ਕੀਤੇ ਸਨ, ਇਕ ਦਿਨ ਕਿਸੇ ਧਰਮਾਤਮਾ ਕੋਲੋਂ ਸੁਣ ਲਿਆ ਕਿ ਜੇ ਪ੍ਰਮਾਤਮਾ ਅੱਗੇ ਸੱਚੇ ਦਿਲੋਂ ਤੋਅਬਾ ਕਰਕੇ ਆਪਣੇ ਗੁਨਾਹਾਂ ਦੀ ਮੁਆਫ਼ੀ ਮੰਗ ਲਈਏ ਤਾਂ ਉਹ ਮੁਆਫ਼ ਕਰ ਦਿੰਦਾ ਹੈ। ਇਕ ਦਿਨ ਕਮਾਦ ਦੇ ਖੇਤ ਦੇ ਕਿਨਾਰੇ ਖੜ੍ਹਾ ਇਹ ਕਹਿਣ ਲੱਗਾ, ਹੇ ਪ੍ਰਮਾਤਮਾ! ਮੈਂ ਦਸ ਖ਼ੂਨ ਕੀਤੇ ਹਨ, ਮੈਂ ਇਹ ਇਹ ਬੰਦੇ ਮਾਰੇ ਹਨ। ਇਨ੍ਹਾਂ ਸਤਵੰਤੀਆਂ ਦੇ ਸਤ ਲੁੱਟੇ ਹਨ, ਏਨੇ ਬੱਚੇ ਚੁੱਕ ਕੇ ਵੇਚੇ ਹਨ, ਏਨੇ ਘਰ ਲੁੱਟੇ ਹਨ। ਉਹ ਸਭ ਦੇ ਨਾਂ ਲੈ ਰਿਹਾ ਸੀ। ਕਹਿਣ ਲੱਗਾ ਚੰਗਾ ਪ੍ਰਮਾਤਮਾ, ਮੁਆਫ਼ ਕਰੀਂ, ਅੱਜ ਤੋਂ ਬਾਅਦ ਮੈਂ ਕੋਈ ਐਸਾ ਕੰਮ ਨਹੀਂ ਕਰਾਂਗਾ। ਜਦੋਂ ਉਹ ਇਹ ਕਹਿ ਚੁੱਕਾ ਤਾਂ ਵੇਖਿਆ ਕਿ ਪਿਛਲੇ ਪਾਸੇ ਉਹੀ ਮਹਾਂਪੁਰਖ ਖੜਾ ਸੀ ਜਿਸਨੇ ਇਹ ਉਪਦੇਸ਼ ਦਿੱਤਾ ਸੀ। ਇਹ ਵੇਖ ਕੇ ਹੈਰਾਨ ਹੋ ਗਿਆ ਤੇ ਕਹਿਣ ਲੱਗਾ ਕਿ ਮਹਾਤਮਾ, ਇਹ ਮੇਰੀ

ਤੇ ਪ੍ਰਮਾਤਮਾ ਦੀ ਗੱਲ ਸੀ, ਤੂੰ ਕਿਉਂ ਸੁਣੀ ਹੈ? ਉਸਨੇ ਕਿਹਾ ਜੇ ਰੱਬ ਨੇ ਸੁਣ ਲਈ ਹੈ, ਜੋ ਸਾਰੇ ਵਿਆਪਕ ਹੈ ਫਿਰ ਮੈਂ ਸੁਣ ਲਈ ਤਾਂ ਕੀ ਹਰਜ ਹੈ? ਉਸ ਹਤਿਆਰੇ ਨੇ ਕਿਹਾ ਰੱਬ ਦਾ ਤਾਂ ਪਤਾ ਨਹੀਂ ਹੈ ਕਿ ਨਹੀਂ ਪਰ ਤੂੰ ਮੇਰੇ ਲਈ ਮੁਸੀਬਤ ਖੜ੍ਹੀ ਕਰ ਸਕਦਾ ਹੈਂ। ਤੂੰ ਉਨ੍ਹਾਂ ਦੇ ਨਾਂ ਸੁਣ ਲਏ ਹਨ ਜੋ ਮੈਂ ਮਾਰੇ ਹਨ ਤੇ ਲੁੱਟੇ ਹਨ। ਉਸ ਨੇ ਉਹ ਮਹਾਤਮਾ ਵੀ ਮਾਰ ਦਿੱਤਾ ਤੇ ਕਹਿਣ ਲੱਗਾ ਹੇ ਪ੍ਰਮਾਤਮਾ! ਜੇ ਤੂੰ ਹੈ ਨਹੀਂ ਤਾਂ ਫਿਰ ਕੋਈ ਖਤਰਾ ਨਹੀਂ ਤੇ ਜੇ ਤੂੰ ਹੈਂ ਤਾਂ ਫਿਰ ਆਪਣੀ ਲਿਸਟ ਵਿਚ ਦਸ ਖ਼ੂਨ ਦੀ ਥਾਂ ਗਿਆਰਾਂ ਕਰ ਲਵੀਂ, ਮੁਆਫ਼ੀ ਮੈਂ ਮੰਗ ਹੀ ਲਈ ਹੈ। ਸਤਿਗੁਰੂ ਦੀ ਸੇਵਾ ਕਰਨ ਕਰਕੇ ਸੇਵਕ ਪਵਿੱਤਰ ਮਨ ਵਾਲਾ ਹੁੰਦਾ ਹੈ। ਫਿਰ ਅੰਦਰ ਨਾਮ ਵੱਸ ਜਾਂਦਾ ਹੈ ਅਤੇ ਇੱਜ਼ਤ ਪਤਿ ਵੀ ਬਹੁਤ ਹੋ ਜਾਂਦੀ ਹੈ।

**ਜਗ ਮੈਲਾ ਮੈਲੋ ਹੋਇ ਜਾਇ॥ ਆਵੈ ਜਾਇ ਦੂਜੈ ਲੋਭਾਇ॥**
**ਦੂਜੈ ਭਾਇ ਸਭ ਪਰਜ ਵਿਗੋਈ॥ ਮਨਮੁਖਿ ਚੋਟਾਂ ਖਾਇ ਅਪੁਨੀ ਪਤਿ ਖੋਈ॥**
**ਗੁਰ ਸੇਵਾ ਤੇ ਜਨ ਨਿਰਮਲੁ ਹੋਇ॥ ਅੰਤਰਿ ਨਾਮ ਵਸੈ ਪਤਿ ਊਤਮ ਹੋਇ॥**

(ਧਨਾਸਰੀ ਮਹਲਾ ੩, ਪੰਨਾ ੬੬੪)

ਮਨਮੁਖ ਦੇ ਮਨ ਵਿਚ ਸੱਚਾ ਪ੍ਰਭੂ ਕਿਵੇਂ ਵਸੇ? ਮਨਮੁਖ ਝੂਠ ਦਾ ਗਾਹਕ ਹੈ, ਸੱਚ ਦਾ ਗਾਹਕ ਨਹੀਂ। ਮਨੁੱਖ ਦੇ ਮਨ ਵਿਚ ਕੂੜ ਵਸਿਆ ਹੈ।

**ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨ ਨਾ ਲਾਖਾ॥**
**ਤੇ ਉਝੜਿ ਭਰਮਿ ਮੁਏ ਗਾਵਾਰੀ, ਮਾਇਆ ਭੁਅੰਗ ਬਿਖ ਚਾਖਾ॥**

(ਜੈਤਸਰੀ ਮਹਲਾ ੪, ਪੰਨਾ ੬੯੬)

ਸਤਿਗੁਰੂ ਫ਼ਰਮਾਉਂਦੇ ਹਨ ਕਿ ਸੱਚਾ ਮਨ ਕਿਵੇਂ ਵੱਸੇ, ਸੱਚੇ ਦਾ ਗਾਹਕ ਤਾਂ ਕੋਈ ਵਿਰਲਾ ਹੈ, ਸਾਰੇ ਮਾਇਆ ਦੇ ਗਾਹਕ ਹਨ।

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥**

(ਗੂਜਰੀ ਮਹਲਾ ੫, ਪੰਨਾ ੪੯੫)

**ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ॥ ਗੁਰ ਕੈ ਸਬਦਿ ਆਪੁ ਪਛਾਣੁ॥**
**ਸਾਚੀ ਰਾਸਿ ਸਾਚਾ ਵਾਪਾਰੁ॥ ਸੋ ਧੰਨ ਪੁਰਖੁ ਜਿਸੁ ਨਾਮਿ ਪਿਆਰੁ॥**

(ਧਨਾਸਰੀ ਮਹਲਾ ੩, ਪੰਨਾ ੬੬੪)

ਇਕ ਉਜਾੜ ਵਿਚ ਇਕ ਮੰਦਰ ਸੀ। ਉਸ ਮੰਦਰ ਦੀ ਬੜੀ ਪ੍ਰਸਿੱਧੀ ਸੀ। ਪ੍ਰਸਿੱਧੀ ਦਾ ਕਾਰਨ ਮੰਦਰ ਨਹੀਂ ਸੀ, ਪ੍ਰਸਿੱਧੀ ਦਾ ਕਾਰਨ ਉੱਥੋਂ ਦਾ ਪੁਜਾਰੀ ਸੀ। ਪੁਜਾਰੀ ਬੜਾ ਹੁਸ਼ਿਆਰ ਸੀ। ਉਸਨੇ ਪ੍ਰਚਾਰ ਕੀਤਾ ਕਿ ਬੇਸ਼ੱਕ ਇਹ ਮੰਦਰ ਮਾਮੂਲੀ ਪੱਥਰਾਂ ਦਾ ਬਣਿਆ ਹੈ ਅਤੇ ਉਹ ਵੀ ਬਿਲਕੁਲ ਛੋਟਾ ਮੰਦਰ ਹੈ ਪਰ ਇੱਥੇ ਪਰਮਾਤਮਾ ਮੈਨੂੰ ਮੇਰੀ ਭਗਤੀ 'ਤੇ ਖ਼ੁਸ਼ ਹੋ ਕੇ ਰੋਜ਼ਾਨਾ ਦਰਸ਼ਨ ਦਿੰਦੇ ਹਨ। ਮੈਨੂੰ ਉਨ੍ਹਾਂ ਆਗਿਆ ਦਿੱਤੀ ਕਿ ਮੈਂ ਤੈਨੂੰ ਦਰਸ਼ਨ ਦਿੰਦਾ ਹਾਂ। ਜਿਹੜਾ ਤੇਰੇ ਦਰਸ਼ਨ

ਕਰੇਗਾ, ਉਸਦੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਣਗੀਆਂ। ਤੂੰ ਬੜਾ ਈਮਾਨਦਾਰ ਪੁਜਾਰੀ ਹੈਂ। ਜਿੰਨੀ ਚੜ੍ਹਤ ਚੜ੍ਹਾਵੇ ਦੀ ਹੋਵੇਗੀ ਉਹ ਮੈਂ ਤੇਰੇ ਪਾਸੋਂ ਰਾਤ ਲੈ ਜਾਇਆ ਕਰਾਂਗਾ। ਯਾਦ ਰੱਖਣਾ ਇਕ ਬੰਦਾ ਵੀ ਤੇਰੇ ਪਾਸ ਹੋਇਆ, ਜਿਸਦੀ ਅਜੇ ਬੰਦਗੀ ਪ੍ਰਵਾਨ ਨਹੀਂ ਤਾਂ ਮੈਂ ਪ੍ਰਗਟ ਨਹੀਂ ਹੋਵਾਂਗਾ ਅਤੇ ਭੇਟਾ ਪ੍ਰਵਾਨ ਨਹੀਂ ਕਰਾਂਗਾ। ਲੋਕ ਇਸ ਪੁਜਾਰੀ 'ਤੇ ਭਰੋਸਾ ਕਰਦੇ ਸਨ ਕਿ ਸਾਡੀ ਭੇਟਾ ਪਰਮਾਤਮਾ ਤੱਕ ਪੁੱਜ ਗਈ ਹੈ।

ਇਹ ਪੁਜਾਰੀ ਅੱਧੀ ਰਾਤ ਜਦੋਂ ਕੋਈ ਨਹੀਂ ਸੀ ਹੁੰਦਾ, ਮਾਇਆ ਗਿਣਦਾ ਤੇ ਸਾਂਭ ਲੈਂਦਾ ਤੇ ਜਿਵੇਂ ਦਿਨੇ ਕਹਿੰਦਾ ਸੀ ਇਹ ਮਾਇਆ ਤਾਂ ਪਰਮਾਤਮਾ ਦੀ ਹੈ ਸਾਡੇ ਕਿਸ ਕੰਮ ਹੈ। ਜਿੱਥੇ ਲੁਕਾ ਕੇ ਰੱਖਦਾ ਸੀ, ਫਿਰ ਸੁਭਾਵਕ ਕਹਿੰਦਾ ਸੀ ਮਾਇਆ ਤਾਂ ਪ੍ਰਭੂ ਦੀ ਹੈ, ਇਹ ਸਾਡੇ ਕਿਸ ਕੰਮ ਹੈ। ਅੱਜ ਪ੍ਰਭੂ ਨੇ ਚਾਹਿਆ ਕਿ ਏਡਾ ਨਿਸ਼ਕਾਮ ਸੇਵਕ ਹੈ, ਅੱਜ ਇਸ ਨੂੰ ਦਰਸ਼ਨ ਦੇ ਹੀ ਦੇਣੇ ਚਾਹੀਦੇ ਹਨ। ਜਦੋਂ ਮਾਇਆ ਗਿਣ ਰਿਹਾ ਸੀ ਤਾਂ ਪ੍ਰਭੂ ਨੇ ਪਿਛਲੇ ਪਾਸਿਉਂ ਸਿਰ 'ਤੇ ਹੱਥ ਰੱਖ ਕੇ ਕਿਹਾ, ਹੇ ਪੁਜਾਰੀ! ਮੈਂ ਤੇਰੀ ਭਗਤੀ 'ਤੇ ਪ੍ਰਸੰਨ ਹਾਂ, ਮੰਗ ਕੀ ਚਾਹੁੰਦਾ ਹੈਂ? ਪੁਜਾਰੀ ਨੇ ਕਿਹਾ ਤੂੰ ਕੌਣ ਹੈਂ, ਤੈਨੂੰ ਪਤਾ ਨਹੀਂ ਤੂੰ ਕਿੱਡਾ ਵੱਡਾ ਪਾਪ ਕੀਤਾ ਹੈ? ਕਿੰਨੇ ਸ਼ਰਧਾਲੂਆਂ ਦੀ ਭੇਟਾ ਪ੍ਰਵਾਨ ਹੋਣੀ ਸੀ, ਪਰਮਾਤਮਾ ਨੇ ਪ੍ਰਗਟ ਹੋ ਕੇ ਭੇਟਾ ਪ੍ਰਵਾਨ ਕਰਨੀ ਸੀ, ਤੇਰੇ ਕਾਰਨ ਅੱਜ ਭਗਵਾਨ ਪ੍ਰਗਟ ਨਹੀਂ ਹੋਣਗੇ। ਭਗਵਾਨ ਨੇ ਕਿਹਾ, ਮੈਂ ਹੀ ਭਗਵਾਨ ਹਾਂ। ਪੁਜਾਰੀ ਨੇ ਕਿਹਾ ਕਿ ਹੇ ਡਾਕੂ, ਤੂੰ ਇਕ ਚੋਰੀ ਕਰਨ ਮੰਦਰ ਵਿਚ ਆਇਆ ਹੈਂ ਤੇ ਦੂਸਰਾ ਇੰਨਾ ਪਾਖੰਡ ਤੇ ਅਪਰਾਧ ਹੈ ਕਿ ਮੈਂ ਭਗਵਾਨ ਹਾਂ। ਕੀ ਮੈਂ ਭਗਵਾਨ ਨੂੰ ਪਛਾਣਦਾ ਨਹੀਂ, ਮੈਂ ਰੋਜ਼ ਦਰਸ਼ਨ ਕਰਦਾ ਹਾਂ। ਠਹਿਰ ਤੇਰੀ ਹੁਣੇ ਭੁਗਤ ਸਵਾਰਦਾ ਹਾਂ।

ਪੁਜਾਰੀ ਨੂੰ ਭਗਵਾਨ ਤੇ ਕਿਵੇਂ ਭਰੋਸਾ ਹੋ ਸਕਦਾ ਹੈ। ਪੁਜਾਰੀ ਨੂੰ ਤਾਂ ਭਗਵਾਨ ਵੀ ਠੱਗ ਤੇ ਚੋਰ ਹੀ ਨਜ਼ਰ ਆਉਂਦਾ ਹੈ।

ਇਸ ਪੁਜਾਰੀ ਨੇ ਚੋਰ ਚੋਰ ਦਾ ਰੌਲਾ ਪਾ ਕੇ ਲੋਕ ਇਕੱਠੇ ਕਰ ਲਏ ਤੇ ਭਗਵਾਨ ਦੀ ਮਾਰ ਕੁਟਾਈ ਲਈ ਤਿਆਰ ਹੋ ਪਿਆ। ਭਗਵਾਨ ਨੇ ਹੱਥ ਜੋੜ ਕੇ ਖ਼ਿਮਾ ਮੰਗੀ ਤੇ ਕਿਹਾ, ਮੈਂ ਭੇਟਾ ਨਹੀਂ ਲੈਂਦਾ ਮੈਨੂੰ ਮੁਆਫ਼ ਕਰ ਦੇ। ਮੈਂ ਤਾਂ ਇਸੇ ਲਈ ਮੰਦਰ ਤੋਂ ਦੂਰ ਰਹਿੰਦਾ ਹਾਂ। ਅੱਜ ਪਹਿਲੀ ਵਾਰ ਵੇਖਣ ਆਇਆ ਸਾਂ ਕਿ ਪੁਜਾਰੀ ਨੇ ਮੇਰਾ ਮੰਦਰ ਬਣਾਇਆ ਹੈ, ਮੈਂ ਜਾ ਕੇ ਵੱਸਦਾ ਹਾਂ। ਪਰ ਤੇਰੇ ਵਰਗੇ ਮਾਇਆ ਦੇ ਵਪਾਰੀਆਂ ਕੋਲ ਵਸ ਕੇ ਮੈਂ ਕੀ ਲੈਣਾ ਹੈ। ਭਗਵਾਨ ਅਲੋਪ ਹੋ ਗਏ। ਇਹ ਸੱਚ ਹੈ, ਰੱਬ ਦੇ ਨਾਂ 'ਤੇ ਦੇਣ ਵਾਲੇ ਬਹੁਤ ਘੱਟ ਹਨ, ਰੱਬ ਦੇ ਨਾਂ 'ਤੇ ਖਾਣ ਵਾਲੇ ਬਹੁਤ ਜ਼ਿਆਦਾ ਹਨ।

ਇਹ ਕਹਾਣੀ ਉਸ ਦਿਲ ਦੀ ਹੈ ਜੋ ਪਿਆਰ ਨਾਲ ਭਰਿਆ ਹੋਵੇਗਾ ਅਤੇ ਧਾਰਮਿਕ ਅਸਥਾਨਾਂ ਦੇ ਪੁਜਾਰੀਆਂ ਦੇ ਹੱਥੋਂ ਉਸਦਾ ਦਿਲ ਦੁਖਿਆ ਹੋਵੇਗਾ। ਦੁਖੇ ਦਿਲ ਦੀ ਇਹ ਹਵਾੜ ਹੈ। ਅਜਿਹੇ ਮਨ ਵਿਚ ਸੱਚਾ ਕਿਵੇਂ ਵੱਸ ਸਕਦਾ

ਹੈ? ਜਿਨ੍ਹਾਂ ਮੰਦਰਾਂ 'ਤੇ ਅਜਿਹੇ ਪੁਜਾਰੀਆਂ ਦਾ ਕਬਜ਼ਾ ਹੈ, ਉਨ੍ਹਾਂ ਮੰਦਰਾਂ ਵਿਚ ਸੱਚਾ ਕਿਵੇਂ ਵਸ ਸਕਦਾ ਹੈ? ਜਿਸ ਮਨ 'ਤੇ ਮਾਇਆ ਦਾ ਕਬਜ਼ਾ ਹੈ ਉਸ ਨੂੰ ਤਾਂ ਕਾਦਰ ਦੋਜ਼ਖ਼ ਦੀ ਸਜ਼ਾ ਦਿੰਦਾ ਹੈ। ਅਜਿਹੇ ਹਿਰਦੇ ਵਿਚ ਰੱਬ ਕਿਵੇਂ ਵਸੇਗਾ?

**ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥**
**ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ॥**

(ਤਿਲੰਗ ਮਹਲਾ ੫, ਪੰਨਾ ੭੨੩)

ਨਿਸਤਾਰਾ ਤਾਂ ਹੀ ਹੋਵੇਗਾ ਜੇ ਸੱਚਾ ਮਨ ਵਿਚ ਵੱਸ ਜਾਇ।

**ਸਾ ਵੇਲਾ ਚਿਤਿ ਨ ਆਵੈ ਜਿਤੁ ਆਇ ਕੰਟਕ ਕਾਲ ਗ੍ਰਸੈ॥**
**ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ॥**

(ਤਿਲੰਗ ਮਹਲਾ ੪, ਪੰਨਾ ੭੨੩)

ਜਿਸ ਮਨੁੱਖ ਦੇ ਗੁਣਾਂ ਦਾ ਸਾਨੂੰ ਪਤਾ ਲੱਗ ਜਾਏ, ਮਨ ਵਿਚ ਉਸ ਵਾਸਤੇ ਕਦਰ ਬਣ ਜਾਂਦੀ ਹੈ। ਫਿਰ ਉਸਦਾ ਨਾਂ ਕੋਈ ਲੈਂਦਾ ਹੈ ਤਾਂ ਸਾਨੂੰ ਚੰਗਾ ਲੱਗਦਾ ਹੈ। ਅੰਦਰੋਂ ਉਸਦੇ ਨਾਂ ਨਾਲ ਸਾਡਾ ਪਿਆਰ ਦਾ ਸੰਬੰਧ ਜੁੜ ਜਾਂਦਾ ਹੈ। ਇਕ ਤਰ੍ਹਾਂ ਨਾਲ ਉਸ ਮਨੁੱਖ ਦਾ ਨਾਂ ਸਾਡੇ ਮਨ ਵਿਚ ਵੱਸ ਜਾਂਦਾ ਹੈ। ਫਿਰ ਅਸੀਂ ਚਾਹੁੰਦੇ ਹਾਂ ਕਿ ਉਹ ਮਨੁੱਖ ਕਿਤੇ ਮਿਲ ਜਾਏ ਤਾਂ ਅਸੀਂ ਉਸ ਦਾ ਆਦਰ ਕਰੀਏ। ਜੇ ਉਹ ਸਾਡੇ ਘਰ ਵਿਚ ਆ ਜਾਏ ਤਾਂ ਅਸੀਂ ਉਸ ਨੂੰ ਸਤਿਕਾਰ ਦੇਂਦੇ ਹਾਂ ਅਤੇ ਰਹਿਣ ਵਾਸਤੇ ਜੋਦੜੀ ਕਰਦੇ ਹਾਂ।

ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦਾ ਨਾਮ ਚੰਗਾ ਨਹੀਂ ਲੱਗਦਾ, ਉਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਕਿਵੇਂ ਵੱਸ ਜਾਏ। ਪਰਮਾਤਮਾ ਦਾ ਨਾਂ ਜੇ ਮਨ ਵਿਚ ਨਹੀਂ ਵਸ ਰਿਹਾ ਤਾਂ ਉਸਦਾ ਕਾਰਨ ਹੈ ਕਿ ਨਾਂ ਚੰਗਾ ਨਹੀਂ ਲੱਗਦਾ, ਪਿਆਰਾ ਨਹੀਂ ਲੱਗਦਾ। ਨਾਮ ਪਿਆਰਾ ਨਾ ਲੱਗਣ ਦਾ ਕਾਰਨ ਹੈ ਕਿ ਉਨ੍ਹਾਂ ਮਨੁੱਖਾਂ ਨੂੰ ਗੁਣ ਚੰਗੇ ਨਹੀਂ ਲੱਗਦੇ, ਉਨ੍ਹਾਂ ਨੂੰ ਪਰਮਾਤਮਾ ਦਾ ਨਾਂ ਚੰਗਾ ਨਹੀਂ ਲੱਗਦਾ ਤੇ ਜਿਸਦਾ ਨਾਮ ਹੀ ਚੰਗਾ ਨਹੀਂ ਲੱਗਦਾ ਉਸ ਨੂੰ ਘਰ ਵਿਚ ਕੌਣ ਰਹਿਣ ਦੇਵੇਗਾ। ਅਜਿਹੇ ਹਿਰਦੇ ਵਿਚ ਸੱਚ ਦਾ ਨਿਵਾਸ ਕਿਵੇਂ ਹੋ ਸਕਦਾ ਹੈ?

ਜਿਸ ਮਨੁੱਖ ਨੂੰ ਗੁਣ ਨਹੀਂ ਚੰਗੇ ਲੱਗਦੇ, ਉਸਨੂੰ ਅਵਗੁਣ ਚੰਗੇ ਲੱਗਦੇ ਹਨ। ਉਸਦਾ ਅਵਗੁਣਾਂ ਨਾਲ ਪਿਆਰ ਹੋਵੇਗਾ। ਉਸ ਮਨੁੱਖ ਨੂੰ ਝੂਠ ਚੰਗਾ ਲੱਗੇਗਾ, ਉਸਦੇ ਮਨ ਵਿਚ ਮਾਇਆ ਦਾ ਨਿਵਾਸ ਹੋਵੇਗਾ, ਝੂਠ ਦਾ ਨਿਵਾਸ ਹੋਵੇਗਾ। ਅਜਿਹਾ ਮਨੁੱਖ ਅੰਜਨ ਵਿਚ ਅੰਜਨ ਹੀ ਹੋ ਜਾਵੇਗਾ, ਅਜਿਹੇ ਮਨੁੱਖ ਤੇ ਨਿਰੰਜਨ ਦਾ ਕੋਈ ਸੰਬੰਧ ਨਹੀਂ ਬਣ ਸਕਦਾ।

ਜਿਸ ਮਨੁੱਖ ਦਾ ਪਰਮਾਤਮਾ ਦੇ ਗੁਣਾਂ ਨਾਲ ਪਿਆਰ ਬਣੇਗਾ, ਉਸਦੇ ਨਾਮ ਨਾਲ ਪਿਆਰ ਬਣੇਗਾ, ਨਾਮ ਹਿਰਦੇ ਵਿਚ ਵਸੇਗਾ ਤਾਂ ਇਕ ਦਿਨ ਨਾਮ ਵਾਲਾ ਨਾਮੀ ਵੀ ਮਨ ਵਿਚ ਆ ਵਸੇਗਾ। ਫੇਰ ਬੇਸ਼ਕ ਵਿਕਾਰਾਂ ਦੀ ਬਰਸਾਤ ਪੈਂਦੀ ਰਹੇ

ਪਰ ਇਹ ਬਰਸਾਤ ਵਿਚ ਉਹ ਨਹੀਂ ਭਿਜੇਗਾ। ਉਸਦੇ ਸਿਰ ਉੱਤੇ ਨਾਮ ਦੀ ਛਤਰੀ ਹੋਵੇਗੀ।

ਬੇਸ਼ੱਕ ਵਿਕਾਰਾਂ ਦੀ ਤਪਸ਼ ਹੋਵੇ। ਇੰਨੀ ਤਪਸ਼ ਹੋਵੇ ਕਿ ਜੀਵ ਜੰਤ ਉਸ ਤਪਸ਼ ਵਿਚ ਤੜਪ ਰਹੇ ਹੋਣ, ਅਜਿਹੇ ਮਨੁੱਖ ਦੇ ਸਿਰ ਉੱਤੇ ਪਰਮਾਤਮਾ ਦੇ ਨਾਮ ਦੀ ਛਾਂ ਹੋਵੇਗੀ।

**ਜਹ ਮਹਾ ਭਇਆਨ ਤਪਤ ਬਹੁ ਘਾਮ॥**
**ਤਹ ਹਰਿ ਕੇ ਨਾਮ ਕੀ ਤੁਮ ਊਪਰ ਛਾਮ॥**

(ਸੁਖਮਨੀ ਸਾਹਿਬ)

ਇਕ ਵਿਚਾਰ ਨੂੰ ਅਸੀਂ ਹਿਰਦੇ ਵਿਚ ਵਸਾ ਲਈਏ ਤਾਂ ਸੱਚੇ ਦਾ ਹਿਰਦੇ ਵਿਚ ਵੱਸਣਾ ਕੀ ਹੈ, ਇਹ ਸਮਝ ਆ ਜਾਏਗੀ।

ਕੁਝ ਚੀਜ਼ਾਂ ਅਜਿਹੀਆਂ ਚਾਹੀਦੀਆਂ ਹਨ ਜੋ ਕਦੀ ਚਾਹੀਦੀਆਂ ਹਨ, ਕਦੀ ਨਹੀਂ ਚਾਹੀਦੀਆਂ। ਅਜਿਹੀਆਂ ਚੀਜ਼ਾਂ ਜੀਵਨ ਦਾ ਆਧਾਰ ਨਹੀਂ। ਜੇ ਉਨ੍ਹਾਂ ਵਸਤੂਆਂ ਤੋਂ ਬਿਨਾਂ ਇਕ ਦਿਨ ਕਟਿਆ ਜਾ ਸਕਦਾ ਹੈ ਤਾਂ ਦੋ ਤਿੰਨ ਦਿਨ ਵੀ ਕੱਟੇ ਜਾ ਸਕਦੇ ਹਨ, ਫਿਰ ਚਾਰ ਦਿਨ ਵੀ ਕੱਟੇ ਜਾ ਸਕਦੇ ਹਨ। ਚਾਰ ਮਹੀਨੇ ਚਾਰ ਸਾਲ ਵੀ ਕੱਟੇ ਜਾ ਸਕਦੇ ਹਨ।

ਅਜੋਕੇ ਯੁੱਗ ਵਿਚ ਅੱਧੀ ਦੁਨੀਆਂ ਨਾਸਤਕ ਹੈ। ਉਹ ਲੋਕ ਕਹਿ ਰਹੇ ਹਨ ਕਿ ਰੋਟੀ ਕੱਪੜਾ ਮਕਾਨ ਇਸ ਤੋਂ ਬਿਨਾਂ ਗੁਜ਼ਾਰਾ ਨਹੀਂ। ਬਾਕੀ ਹੋਰ ਕੁਝ ਵੀ ਜੀਵਨ ਆਧਾਰ ਨਹੀਂ। ਪਰ ਇਹ ਸੱਚ ਨਹੀਂ। ਇਕ ਦਿਨ ਅਜਿਹਾ ਸੀ ਕਿ ਨਾ ਮਨੁੱਖ ਕੋਲ ਮਕਾਨ ਸੀ, ਨਾ ਕੱਪੜਾ ਸੀ। ਜੰਗਲ ਦੇ ਫਲ ਖਾ ਕੇ, ਝਰਨਿਆਂ ਦਾ ਪਾਣੀ ਪੀ ਕੇ ਜੀਅ ਰਿਹਾ ਸੀ। ਇਹ ਠੀਕ ਹੈ ਕਿ ਪਾਣੀ ਭੋਜਨ ਸਰੀਰ ਦਾ ਆਧਾਰ ਹੈ, ਪੂਰਾ ਜੀਵਨ ਆਧਾਰ ਨਹੀਂ। ਇਹ ਪੂਰਾ ਜੀਵਨ ਆਧਾਰ ਹੁੰਦਾ ਤਾਂ ਖਾਣ ਤੇ ਗੱਲ ਮੁੱਕ ਜਾਂਦੀ, ਅਗੋਂ ਕੁਝ ਵੀ ਨਾ ਕਰਨਾ ਪੈਂਦਾ।

ਰੋਟੀ ਪਾਣੀ ਨੇ ਕੱਪੜੇ ਤੇ ਮਕਾਨ ਦੀ ਸੋਝੀ ਦਿੱਤੀ ਹੈ ਤੇ ਰੋਟੀ ਕੱਪੜੇ ਤੇ ਮਕਾਨ ਨੇ ਅੱਗੇ ਸੋਝੀ ਦਿੱਤੀ ਹੈ ਕਿ ਜੀਵਨ ਆਧਾਰ ਇਸ ਤੋਂ ਅੱਗੇ ਹੈ। ਭੋਜਨ ਪਾਣੀ ਰੋਟੀ ਕੱਪੜੇ ਮਕਾਨ ਤੋਂ ਬਿਨਾਂ ਵੀ ਮਨੁੱਖ ਮਹੀਨਿਆਂ ਬੱਧੀ ਜੀਅ ਗਏ ਹਨ। ਅੱਜ ਵੀ ਉਹ ਮਨੁੱਖ ਤੇ ਇਸਤਰੀਆਂ ਇਸ ਧਰਤੀ ਤੇ ਮੌਜੂਦ ਹਨ ਜਿਨ੍ਹਾਂ ਨੇ ਕਈ ਸਾਲਾਂ ਤੋਂ ਕੁਝ ਨਹੀਂ ਖਾਧਾ ਤੇ ਜੀਅ ਰਹੇ ਹਨ।

ਸਤਿਗੁਰੂ ਕਹਿੰਦੇ ਹਨ, ਪਰ ਜੇ ਉਸ ਪਰਮਾਤਮਾ ਦੀ ਯਾਦ ਭੁੱਲ ਜਾਏ ਤਾਂ ਮੇਰੇ ਲਈ ਇਕ ਛਿਨ ਵੀ ਜ਼ਿੰਦਾ ਰਹਿਣਾ ਮੁਸ਼ਕਿਲ ਹੈ। ਜਿਹੜੇ ਲੋਕ ਕਹਿੰਦੇ ਹਨ ਕਿ ਅਸੀਂ ਸਿਮਰਨ ਤੋਂ ਬਿਨਾਂ ਜੀਅ ਸਕਦੇ ਹਾਂ, ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਉਹ ਆਤਮਕ ਮੌਤੇ ਮਰੇ ਹੋਇ ਹਨ। ਫਿਰ ਮਰਿਆਂ ਨੇ ਹੋਰ ਕੀ ਮਰਨਾ ਹੈ? ਜਿਊਂਦਾ ਮਰਦਾ ਹੈ, ਜੋ ਪਹਿਲੇ ਹੀ ਮਰਿਆ ਹੈ, ਉਸਦਾ ਹੋਰ ਕੀ ਮਰੇਗਾ?

ਸਤਿਗੁਰੂ ਫ਼ਰਮਾਉਂਦੇ ਹਨ :—

ਆਖਾ ਜੀਵਾ ਵਿਸਰੈ ਮਰਿ ਜਾਉ॥
ਆਖਣਿ ਅਉਖਾ ਸਾਚਾ ਨਾਉ॥
ਸਾਚੇ ਨਾਮ ਕੀ ਲਾਗੈ ਭੂਖ॥
ਉਤੁ ਭੂਖੈ ਖਾਇ ਚਲੀਅਹਿ ਦੂਖ॥

(ਆਸਾ ਮਹਲਾ ੧)

ਰੱਬ ਦੇ ਪਿਆਰਿਆਂ ਦੇ ਮਨ ਵਿਚ ਕਿਉਂ ਉਹ ਸਦਾ ਹਰ ਵੇਲੇ ਹੀ ਵਸਿਆ ਰਹਿੰਦਾ ਹੈ। ਉਹ ਇਸ ਲਈ ਕਿ ਉਹ ਭਗਤ ਜਨਾਂ ਦੀ ਵਰਤਨ ਹੈ, ਅਜਿਹਾ ਨਹੀਂ ਕਿ ਕਦੀ ਉਸਦੀ ਲੋੜ ਪਵੇ, ਕਦੇ ਨਾ ਪਵੇ। ਨਹੀਂ, ਭਗਤ ਜਨਾ ਨੂੰ ਸਵਾਸ ਸਵਾਸ ਉਸਦੀ ਜ਼ਰੂਰਤ ਹੈ। ਭਗਤਾਂ ਦੀ ਉਹ ਬਰਤਨ ਹੈ। ਉਹ ਹਰ ਵੇਲੇ ਕੰਮ ਆਉਣ ਵਾਲਾ ਹੈ। ਇਸੇ ਵਾਸਤੇ ਉਸ ਅਮੁਲ ਪ੍ਰਭੂ ਨੂੰ ਉਹ ਕਦੀ ਵੀ ਨਹੀਂ ਭੁਲਾਉਂਦੇ ਕਿਉਂਕਿ ਉਸ ਬਿਨਾਂ ਕਿਤੇ ਵੀ ਨਹੀਂ ਸਰਦਾ। ਉਹ ਜੀਵਨ ਆਧਾਰ ਹੈ।

ਭਗਤ ਜਨਾ ਕੀ ਬਰਤਨਿ ਨਾਮੁ॥
ਸੰਤ ਜਨਾ ਕੈ ਮਨਿ ਬਿਸ੍ਰਾਮੁ॥
ਹਰਿ ਕਾ ਨਾਮੁ ਦਾਸ ਕੀ ਓਟ॥
ਹਰਿ ਕੈ ਨਾਮਿ ਉਧਰੇ ਜਨ ਕੋਟਿ॥

(ਸੁਖਮਨੀ, ਪੰਨਾ ੨੬੪)

ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ॥
ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ॥

(ਮਹਲਾ ੪, ਪੰਨਾ ੧੨੫੦)

ਜਿਸ ਦਿਨ ਸੱਚੇ ਨਾਲ ਪਿਆਰ ਬਣਦਾ ਹੈ ਤਾਂ ਦ੍ਰਿਸ਼ਟੀ ਕਿਹੋ ਜਿਹੀ ਬਣ ਜਾਂਦੀ ਹੈ? ਪਹਿਲੀ ਬੁੱਧ ਬਦਲ ਜਾਂਦੀ ਹੈ, ਸਿੱਧੀ ਪ੍ਰਾਪਤ ਹੋ ਜਾਂਦੀ ਹੈ। ਉਹ ਸਿੱਧੀ ਕੀ ਹੈ?

ਜਿਨ੍ਹਾਂ ਵਸਤੂਆਂ ਨੂੰ ਵੇਖ ਕੇ ਰੱਬ ਭੁਲਦਾ ਸੀ, ਹੁਣ ਉਨ੍ਹਾਂ ਵਸਤੂਆਂ ਨੂੰ ਵੇਖ ਕੇ ਪਰਮਾਤਮਾ ਯਾਦ ਆਉਂਦਾ ਹੈ।

ਸਚ ਖਾਣਾ ਸਚ ਪੈਨਣਾ, ਸਚੁ ਨਾਮੁ ਆਧਾਰੁ॥
ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ॥
ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰੁ॥

(ਪਉੜੀ ਮਹਲਾ ੫, ਪੰਨਾ ੧੨੫੦)

ਜਿਸ ਘਰ ਵਿਚ ਬਾਦਸ਼ਾਹ ਦਾ ਉਤਾਰਾ ਹੋ ਜਾਵੇ ਉਸ ਘਰ ਵਿਚ ਰੌਣਕਾਂ ਹੀ ਰੌਣਕਾਂ ਹੋ ਜਾਂਦੀਆਂ ਹਨ। ਉਸ ਘਰ ਵਿਚ ਹਰ ਤਰ੍ਹਾਂ ਸਫ਼ਾਈ ਹੋ ਜਾਂਦੀ ਹੈ, ਹਰ ਤਰ੍ਹਾਂ ਦੀ ਸਜਾਵਟ ਹੋ ਜਾਂਦੀ ਹੈ। ਉਸ ਘਰ ਦਾ ਵਾਤਾਵਰਣ ਅਦਬ ਦਾ, ਖ਼ੁਸ਼ੀਆਂ ਦਾ ਹੋ ਜਾਂਦਾ ਹੈ। ਇੰਝ ਕਹੀਏ ਕਿ ਜਿਸ ਘਰ ਵਿਚ ਬਾਦਸ਼ਾਹ ਆ ਜਾਂਦਾ

ਹੈ ਉੱਥੇ ਕਿਸੇ ਵਸਤੂ ਦੀ ਕਮੀਂ ਨਹੀਂ ਰਹਿ ਜਾਂਦੀ। ਉੱਥੇ ਕੋਲ ਰਹਿਣ ਵਾਲੇ ਵੀ ਭੁੱਖੇ ਨਹੀਂ ਰਹਿੰਦੇ।

ਜਿਸ ਮਨ ਵਿਚ ਬਾਦਸ਼ਾਹਾਂ ਦਾ ਬਾਦਸ਼ਾਹ ਪਰਮਾਤਮਾ ਆ ਕੇ ਵੱਸ ਜਾਏ ਉੱਥੇ ਕੀ ਘਾਟ ਰਹੇਗੀ। ਜਿੱਥੇ ਬਾਦਸ਼ਾਹ ਨੇ ਸਦਾ ਲਈ ਵੱਸਣਾ ਹੋਵੇ, ਉਹ ਰਾਜ ਮਹਿਲ ਹੁੰਦਾ ਹੈ ਤੇ ਮਨ ਵਿਚ ਪਰਮਾਤਮਾ ਨੇ ਸਦਾ ਲਈ ਵਸਣਾ ਹੋਵੇ, ਉਹ ਸੰਤ ਦਾ ਮਨ ਹੁੰਦਾ ਹੈ। ਅਜਿਹੇ ਹਿਰਦੇ ਵਿਚ ਕਿਸੇ ਵਿਕਾਰ ਦੀ ਕਾਲਖ ਦਾ ਕੋਈ ਅਸਰ ਨਹੀਂ ਹੁੰਦਾ, ਜਿਵੇਂ ਇਕ ਤ੍ਰਿਪਤ ਰਾਜੇ ਕੋਲ ਉਸਦੇ ਦਰਬਾਰੀ ਵੀ ਰੱਜੇ ਪੁੱਜੇ ਹੁੰਦੇ ਹਨ। ਪਰਮਾਤਮਾ ਦੇ ਪਿਆਰੇ ਜਿਨ੍ਹਾਂ ਦੇ ਮਨ ਵਿਚ ਸੱਚਾ ਵੱਸਦਾ ਹੈ, ਉੱਥੇ ਕੂੜੇ ਅੰਜਨ ਦਾ ਕੋਈ ਅਸਰ ਨਹੀਂ।

ਅਜਿਹੇ ਰੱਬ ਦੇ ਪਿਆਰੇ ਅੰਜਨ ਵਿਚ ਹੀ ਨਿਰੰਜਨ ਦੀ ਪ੍ਰਾਪਤੀ ਕਰ ਲੈਂਦੇ ਹਨ, ਜੋ ਦਿਨ-ਰਾਤ ਹਰ ਵੇਲੇ ਜੋਦੜੀ ਰਾਹੀਂ ਜੁੜੇ ਰਹਿੰਦੇ ਹਨ।

**ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿੰਦਾ,**
**ਹਰਿ ਕਰਿ ਕਿਰਪਾ ਮਨਿ ਵਸ ਜੀਉ॥**
**ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ॥**
**ਗੁਰ ਪੂਰਾ ਵੇਖਿ ਵਿਗਸੁ ਜੀਉ॥**

(ਗਉੜੀ ਮਾਝ ਮਹਲਾ ੪, ਪੰਨਾ ੧੭੩)

ਸ਼ਮਸ ਤਬਰੇਜ਼ ਨੇ ਇਕ ਬੜੀ ਰਮਜ਼ ਭਰੀ ਗੱਲ ਕਹੀ ਹੈ ਕਿ ਮੈਂ ਨਿਤ ਖ਼ੁਦਾ ਨੂੰ ਦਾਅਵਤ ਦੇਦਾਂ ਸਾਂ ਕਿ ਤੂੰ ਮੇਰੇ ਹਿਰਦੇ ਘਰ ਵਿਚ ਮਹਿਮਾਨ ਬਣ ਕੇ ਆ। ਮੈਂ ਤੇਰੀ ਖ਼ਾਤਰ ਕਰਾਂ, ਮੈਂ ਹੋਵਾਂ ਤੇ ਤੂੰ ਹੋਵੇਂ, ਹੋਰ ਤੀਸਰਾ ਕੋਈ ਨਾ ਹੋਵੇ। ਆਪਾਂ ਰਲ ਕੇ ਦੁੱਖ ਸੁਖ ਫੋਲਾਂਗੇ, ਕਿੰਨਾ ਅਨੰਦ ਆਵੇਗਾ, ਜਿਸ ਵੇਲੇ ਅਸੀਂ ਦੋਵੇਂ ਰਲ ਕੇ ਬੈਠਾਂਗੇ। ਮੇਰਾ ਹਿਰਦਾ ਘਰ ਪਵਿੱਤਰ ਹੋ ਜਾਵੇਗਾ ਜੇ ਤੂੰ ਮੇਰੇ ਘਰ ਆ ਜਾਵੇਂ। ਸ਼ਮਸ਼ ਤਬਰੇਜ਼ ਕਹਿੰਦਾ ਹੈ, ਖ਼ੁਦਾ ਆ ਗਿਆ ਤੇ ਅਚਾਨਕ ਹੀ ਮੇਰੇ ਹਿਰਦੇ ਦਾ ਦਰਵਾਜ਼ਾ ਆ ਖੜਕਾਇਆ। ਇਹ ਸੱਚ ਹੈ ਕਿ ਉਹ ਜਦੋਂ ਆਉਂਦਾ ਹੈ ਏਸੇ ਤਰ੍ਹਾਂ ਹੀ ਆਉਂਦਾ ਹੈ :-

**ਘਾਲ ਨ ਮਿਲਿਉ ਸੇਵ ਨ ਮਿਲਿਉ, ਮਿਲਿਉ ਆਇ ਅਚਿੰਤਾ॥**

ਪਰ ਸ਼ਮਸ ਤਬਰੇਜ਼ ਨੂੰ ਤਾਂ ਪਤਾ ਨਹੀਂ ਸੀ। ਜਿਵੇਂ ਕਿਸੇ ਛੱਪੜ ਵਿਚੋਂ ਬਰਸਾਤ ਦੇ ਡੱਡੂ ਬੋਲਣ ਲੱਗ ਪੈਂਦੇ ਹਨ, ਉਸ ਦੇ ਹਿਰਦੇ ਵਿਚ ਲੋਭ ਰੂਪੀ ਕੁੱਤਾ, ਆਸਾ ਤ੍ਰਿਸ਼ਨਾ ਕੁੱਤੀਆਂ ਭੌਂਕਣ ਲੱਗ ਪਈਆਂ। ਕਾਮ ਦੇ ਉੱਲੂ ਬੋਲਣ ਲੱਗੇ, ਕ੍ਰੋਧ ਚੰਡਾਲ ਅੰਦਰੋਂ ਗੱਜਣ ਲੱਗਾ। ਉਹ ਖ਼ੁਦ ਹੈਰਾਨ ਹੋ ਗਿਆ ਕਿ ਇਹ ਚੰਡਾਲ ਚੌਕੜੀ ਮੇਰੇ ਅੰਦਰ ਹੀ ਸੀ। ਇਨ੍ਹਾਂ ਨੇ ਤਾਂ ਹਿਰਦੇ 'ਤੇ ਪੂਰਾ ਕਬਜ਼ਾ ਕੀਤਾ ਹੈ, ਤਿਲ ਜਿੰਨੀ ਥਾਂ ਖ਼ਾਲੀ ਨਹੀਂ, ਹੈਰਾਨ ਸੀ ਖ਼ੁਦਾ ਕਿਥੇ ਬੈਠੇ ? ਬੜਾ ਹੈਰਾਨ ਤੇ ਸ਼ਰਮਸਾਰ ਸੀ। ਇਹ ਖ਼ੁਦਾ ਵੱਲ ਵੇਖ ਰਿਹਾ ਸੀ, ਖ਼ੁਦਾ ਇਸ ਵੱਲ ਵੇਖ ਰਿਹਾ ਸੀ ਤੇ ਖ਼ੁਦਾ ਨੇ ਕਿਹਾ ਸ਼ਮਸ ਮੈਂ ਹਰ ਘਰ ਜਾਂਦਾ ਹਾਂ, ਪਰ ਹਰ ਘਰ ਦਾ ਇਹੀ ਹਾਲ ਹੈ। ਤੂੰ

ਮੈਨੂੰ ਸੱਦਿਆ ਹੈ, ਪਰ ਬੈਠਣ ਲਈ ਥਾਂ ਨਹੀਂ ਬਣਾਇਆ। ਮਾਮੂਲੀ ਮਹਿਮਾਨ ਸਦੀਏ ਤਾਂ ਘਰ ਦੀ ਤਿਆਰੀ ਕਰੀਦੀ ਹੈ।

ਚੰਗਾ ਤੂੰ ਥਾਂ ਬਣਾ ਲੈ, ਮੈਂ ਫਿਰ ਕਦੀ ਆਵਾਂਗਾ। ਸ਼ਮਸ ਕਹਿੰਦੇ ਹਨ ਮੈਂ ਬਹੁਤ ਲੜਿਆ, ਪਰ ਇੰਨਿਆਂ ਨਾਲ ਮੈਂ ਕਿਵੇਂ ਲੜਾਂ? ਬੜੀ ਹਿੰਮਤ ਕੀਤੀ, ਲੜਾਈ ਲੰਮੀ ਹੋ ਗਈ। ਖ਼ੁਦਾ ਕਿੰਨਾ ਕੁ ਚਿਰ ਮੇਰੀ ਲੜਾਈ ਉਡੀਕਦਾ ਤੇ ਮੇਰੇ ਦਰਵਾਜ਼ੇ ਤੇ ਖੜਾ ਰਹਿੰਦਾ। ਆਖ਼ਿਰ ਖ਼ੁਦਾ ਤੁਰ ਪਿਆ।

ਸ਼ਮਸ ਤਬਰੇਜ਼ ਕਹਿੰਦਾ ਹੈ ਕਿ ਮੈਂ ਰੋਂਦਾ ਰਹਿ ਗਿਆ ਕਿ ਕੀ ਕਰਾਂ, ਇਸ ਚੰਡਾਲ ਚੌਂਕੜੀ ਅੱਗੇ ਕੋਈ ਪੇਸ਼ ਨਹੀਂ ਜਾਂਦੀ। ਕੀ ਕਹਾਂ ਖ਼ੁਦਾ ਨੇ ਮੇਰੇ ਨਾਲ ਕੋਈ ਵਧੀਕੀ ਕੀਤੀ ਹੈ। ਉਹ ਸ਼ਹਿਨਸ਼ਾਹ ਤਾਂ ਮੇਰੇ ਘਰ ਦੇ ਦਰਵਾਜ਼ੇ ਅੱਗੇ ਖੜਾ ਰਿਹਾ ਹੈ। ਉਹ ਮੇਰੇ ਹਿਰਦੇ ਵਿਚ ਕਿਵੇਂ ਵੱਸੇ? ਉਹ ਸੱਚਾ ਹੈ। ਮੇਰੇ ਹਿਰਦੇ ਵਿਚ ਝੂਠਿਆਂ ਦਾ ਕਬਜ਼ਾ ਹੈ। ਉਹ ਤਾਂ ਹੀ ਆਵੇ ਜੇ ਮੈਂ ਬੇਗਾਨਿਆਂ ਨੂੰ ਇਥੋਂ ਬਾਹਰ ਕੱਢ ਦਿਆਂ। ਸ਼ਮਸ ਤਬਰੇਜ਼ ਲਿਖਦੇ ਹਨ ਕਿ ਮੈਂ ਬਾਰ ਬਾਰ ਜਨਮ ਲੈਂਦਾ ਹਾਂ। ਇਹ ਜਨਮ ਪਰਮਾਤਮਾ ਨੂੰ ਦਾਅਵਤ ਹੈ ਪਰ ਉਹ ਆ ਕੇ ਵਾਪਿਸ ਚਲਾ ਜਾਂਦਾ ਹੈ। ਮੇਰਾ ਸਾਰਾ ਤਾਨ ਦਾਅਵਤ ਦੇਂਦਿਆਂ ਹੀ ਲੱਗ ਜਾਂਦਾ ਹੈ। ਮੈਂ ਉਸਦੇ ਬੈਠਣ ਲਈ ਥਾਂ ਨਹੀਂ ਬਣਾ ਸਕਦਾ ਭਾਵ ਇਹ ਕਿ ਮੈਂ ਹਿਰਦਾ ਭਾਂਡਾ ਸਾਫ਼ ਨਹੀਂ ਕਰ ਸਕਿਆ।

**ਬਾਜ਼ ਆਮਦਮ ਬਾਜ਼ ਆਮਦਮ ਤਾ ਯਾਰ ਰਾ ਮਿਹਮਾਂ ਕੁੰਨਮ॥**
**ਹਰ ਕਿ ਜੁਜ਼ ਦਿਲਬਰ ਬਵੱਦ ਅਜ਼ ਸ਼ਹਿਰੇਦਿਲ ਬੇਰੂ ਕੁੰਨਮ॥**

ਸਤਿਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸ਼ਮਸ, ਖ਼ੁਦਾ ਆਇਆ ਸੀ, ਤੂੰ ਕਿਉਂ ਵਾਪਿਸ ਜਾਣ ਦਿੱਤਾ? ਪਤਾ ਨਹੀਂ ਕਿੰਨੇ ਜਨਮਾਂ ਬਾਅਦ ਆਇਆ ਸੀ ਤੇ ਹੁਣ ਕਿੰਨੇ ਜਨਮਾਂ ਬਾਅਦ ਆਵੇਗਾ। ਤੂੰ ਚੰਡਾਲ ਚੌਂਕੜੀ ਵੱਲ ਪਿੱਠ ਕਰਕੇ ਖ਼ੁਦਾ ਦੇ ਚਰਨ ਫੜਨੇ ਸੰਨ ਤੇ ਕਹਿਣਾ ਸੀ ਕਿ ਜੇ ਕਰ ਆ ਗਏ ਹੋ ਤਾਂ ਬੈਠਣ ਲਈ ਥਾਂ ਵੀ ਆਪੇ ਬਣਾਉ। ਸਮਰਥ ਪਿਤਾ ਤੁਸੀਂ ਕਦਮ ਅੰਦਰ ਰੱਖੋ, ਇਹ ਸਾਰੇ ਵਿਕਾਰ ਆਪੇ ਹੀ ਬਾਹਰ ਹੋ ਜਾਣਗੇ।

**ਰਾਖੁ ਪਿਤਾ ਪ੍ਰਭ ਮੇਰੇ॥ ਮੋਹਿ ਨਿਰਗੁਨੁ ਸਭ ਗੁਨੁ ਤੇਰੇ॥**
**ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥**
**ਖੇਦੁ ਕਰਹਿ ਅਰ ਬਹੁਤ ਸੰਤਾਵਹਿ ਆਇਓ ਸਰਨਿ ਤੁਹਾਰੇ॥**

(ਗਉੜੀ ਮਹਲਾ ੫, ਪੰਨਾ ੨੦੬)

ਇੰਝ ਜੋਦੜੀ ਕਰਨੀ ਸੀ :—

**ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿੰਦਾ**
**ਹਰਿ ਕਰਿ ਕਿਰਪਾ ਮਨਿ ਵਸ ਜੀਉ॥**



# 15

# ਸਾਚਿ ਸਬਦਿ

ਇਹ ਵੀਚਾਰ ਧਾਰਮਿਕ ਮਨੁੱਖਾਂ ਦਾ ਬਹੁਤ ਪੁਰਾਣੇ ਸਮੇਂ ਤੋਂ ਹੈ ਕਿ ਸਤਿਗੁਰੂ ਦਾ ਦਿੱਤਾ ਸ਼ਬਦ ਕ੍ਰੋੜਾਂ ਪਾਪਾਂ ਦਾ ਨਾਸ਼ ਕਰਦਾ ਹੈ। ਭਗਤ ਰਾਮਾਨੰਦ ਜੀ ਦਾ ਸ਼ਬਦ ਹੈ :-

**ਰਾਮਾਨੰਦ ਸੁਆਮੀ ਰਮਤ ਬ੍ਰਹਮ॥**
**ਗੁਰ ਕਾ ਸਬਦੁ ਕਾਟੈ ਕੋਟਿ ਕਰਮ॥**

(ਬਸੰਤ, ਰਾਮਾਨੰਦ, ਪੰਨਾ ੧੧੯੫)

ਭਗਤ ਨਾਮਦੇਵ ਜੀ ਰਾਗ ਗੌਂਡ ਵਿਚ ਫੁਰਮਾਉਂਦੇ ਹਨ :-

**ਪਾਂਡੇ ਤੁਮਰੀ ਗਾਇਤ੍ਰੀ ਦੇਖੀ ਲੋਧੇ ਕਾ ਖੇਤ ਖਾਤੀ ਥੀ॥**
**ਲੇਕਰ ਠੇਂਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ॥**

ਮਹਾਨ ਕੋਸ਼ ਵਿਚ ਦੋ ਸਾਖੀਆਂ ਦਿੱਤੀਆਂ ਹਨ। ਵਿਸ਼ਵਾਮਿਤ੍ਰ ਰੋਜ਼ ਹੀ ਵਸ਼ਿਸ਼ਟ ਰਿਸ਼ੀ ਦਾ ਇਕ ਪੁੱਤਰ ਮਾਰ ਦੇਂਦਾ ਸੀ। ਉਹ ਚਾਹੁੰਦਾ ਸੀ ਕਿ ਮੈਨੂੰ ਵਸ਼ਿਸ਼ਟ ਬ੍ਰਹਮ ਰਿਸ਼ੀ ਕਹੇ, ਪਰ ਇਹ ਤਲਵਾਰ ਪਹਿਨ ਕੇ ਜਾਂਦਾ ਸੀ। ਉਹ ਇਸਨੂੰ ਰਾਜ ਰਿਸ਼ੀ ਕਹਿੰਦਾ ਸੀ। ਇਹ ਰੋਜ਼ਾਨਾ ਉਸ ਦਾ ਇਕ ਪੁੱਤਰ ਮਾਰ ਦਿੰਦਾ ਸੀ। ਜਦੋਂ ਵਸ਼ਿਸ਼ਟ ਨੂੰ ਪਤਾ ਲੱਗਾ ਤਾਂ ਉਸਨੇ ਪੁੱਛਿਆ ਕਿ ਤੈਨੂੰ ਪਾਪ ਕਿਉਂ ਨਹੀਂ ਲੱਗਾ, ਤੂੰ ਸੌ ਬ੍ਰਹਮ ਹੱਤਿਆਵਾਂ ਕੀਤੀਆਂ ਹਨ? ਤਾਂ ਇਸ ਨੇ ਕਿਹਾ ਕਿ ਮੈਂ ਗਾਇਤ੍ਰੀ ਦਾ ਪਾਠ ਕਰ ਲੈਂਦਾ ਸਾਂ। ਵਸ਼ਿਸ਼ਟ ਨੇ ਗਾਇਤ੍ਰੀ ਅਧੂਰੀ ਕਰ ਦਿੱਤੀ। ਉਸ ਵਿਚੋਂ ਪਾਪ ਨਾਸ਼ਕ ਸ਼ਕਤੀ ਕੱਢ ਦਿੱਤੀ। ਸ਼ਰਾਪ ਰੂਪੀ ਸੋਟਾ ਮਾਰ ਕੇ ਗਾਇਤ੍ਰੀ ਦੀ ਲੱਤ ਤੋੜ ਦਿੱਤੀ ਸੀ।

ਦੂਸਰੀ ਸਾਖੀ ਹੈ—ਗਾਇਤ੍ਰੀ ਨੂੰ ਹੰਕਾਰ ਹੋ ਗਿਆ। ਬ੍ਰਹਮਾ ਨੇ ਇਸ ਨੂੰ ਸਰਾਪ ਦਿੱਤਾ ਤੇ ਇਹ ਗਾਂ ਬਣ ਕੇ ਲੋਧੇ ਕਿਸਾਨ ਦਾ ਖੇਤ ਖਾ ਰਹੀ ਸੀ। ਲੋਧੇ ਨੇ ਸੋਟਾ ਮਾਰ ਕੇ ਗਾਇਤ੍ਰੀ ਦੀ ਲੱਤ ਤੋੜ ਦਿੱਤੀ ਸੀ, ਉਹ ਲੰਗੜੀ ਹੋ ਕੇ ਤੁਰ ਰਹੀ ਸੀ।

ਇਕ ਬੰਦੇ ਦੇ ਸੌ ਪੁੱਤਰ ਮਾਰੇ ਜਾਣ ਅਤੇ ਕਾਤਲ ਗਾਇਤ੍ਰੀ ਪੜ੍ਹ ਕੇ ਹੀ ਪਾਪ ਉਤਾਰ ਲਵੇ ਤਾਂ ਫਿਰ ਵਸ਼ਿਸ਼ਟ ਗਾਇਤ੍ਰੀ ਦੀ ਲੱਤ ਤੋੜੇਗਾ ਹੀ। ਇਹ ਫਿਰ ਸਰਬ ਸਾਂਝਾ ਮੰਤਰ ਹੋਣ ਦੀ ਥਾਂ ਦੁਸ਼ਮਣ ਦਾ ਹਥਿਆਰ ਹੋਇਆ। ਵਸ਼ਿਸ਼ਟ ਨੇ ਦੁਸ਼ਮਣ ਦਾ ਹਥਿਆਰ ਤੋੜਿਆ ਹੈ। ਇਨ੍ਹਾਂ ਕਥਾਵਾਂ ਅਨੁਸਾਰ ਗਾਇਤ੍ਰੀ ਅੱਜ ਅਧੂਰੀ ਹੈ

ਤੇ ਉਸ ਵਿਚ ਪਾਪ ਨਾਸ਼ਕ ਸ਼ਕਤੀ ਨਹੀਂ ਰਹੀ।

ਬੇਸ਼ੱਕ ਸਾਡੇ ਕੁਝ ਭਰਾਵਾਂ ਨੇ ਪਤਾ ਨਹੀਂ ਕਿਸ ਨੀਅਤ ਨਾਲ ਕੁਝ ਕਿਤਾਬਾਂ ਹੀ ਲਿਖ ਦਿੱਤੀਆਂ ਹਨ ਕਿ ਖ਼ਾਸ ਸ਼ਬਦਾਂ ਦੇ ਜਾਪ ਨਾਲ ਇਹ ਪਾਪ ਮੁੱਕਦੇ ਹਨ, ਦੁੱਖ ਮੁੱਕਦੇ ਹਨ, ਦੁਸ਼ਮਣਾਂ 'ਤੇ ਫ਼ਤਹਿ ਹੁੰਦੀ ਹੈ। ਪਰ ਜੇ ਦੁਸ਼ਮਣ ਵੀ ਸਿੱਖ ਹੀ ਹੋਵੇ ਤੇ ਉਹ ਵੀ ਉਹੋ ਹੀ ਸ਼ਬਦ ਜਪੀ ਜਾਏ ਤਾਂ ਫ਼ਤਹਿ ਹੋਵੇਗੀ ਜਾਂ ਦੋਵਾਂ ਸਿੱਖਾਂ ਦੇ ਸ਼ਬਦਾਂ ਦਾ ਆਪਸੀ ਯੁੱਧ ਹੋਵੇਗਾ ? ਲਿਖਣ ਵਾਲਿਆਂ ਨਹੀਂ ਸੋਚਿਆ। ਸਤਿਗੁਰਾਂ ਬਾਣੀ ਵਿਚ ਕਿਸੇ ਸ਼ਬਦ ਬਾਰੇ ਐਸਾ ਸੰਕੇਤ ਨਹੀਂ ਕੀਤਾ। ਸ਼ਬਦਾਂ ਵਿਚ ਦੁੱਖਾਂ ਪਾਪਾਂ ਦੇ ਨਾਸ ਵਾਸਤੇ ਪ੍ਰਮਾਤਮਾ ਦਾ ਨਾਮ ਹੀ ਦੱਸਿਆ ਹੈ ਅਤੇ ਨਾਮ ਮਨ ਵਿਚ ਵੱਸਦਾ ਹੈ। ਸਤਿਗੁਰੂ ਦੇ ਸ਼ਬਦ ਦੁਆਰਾ ਬਾਣੀ ਵਿਚ ਲਿਖਿਆ ਹੈ :-

**ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮ॥**
**ਪਾਪ ਖੰਡਨ ਪ੍ਰਭ ਤੇਰੋ ਨਾਮੁ॥**

(ਰਾਮਕਲੀ ਮਹਲਾ ੫, ਪੰਨਾ ੮੯੪)

ਸੁਖਮਨੀ ਸਾਹਿਬ ਵਿਚ ਫ਼ੁਰਮਾਨ ਹੈ :-

**ਸਰਬ ਰੋਗ ਕਾ ਅਉਖਦੁ ਨਾਮੁ॥**
**ਕਲਿਆਣ ਰੂਪ ਮੰਗਲ ਗੁਣ ਗਾਮ॥**

(ਸੁਖਮਨੀ, ਪੰਨਾ ੨੭੪)

ਸਤਿਗੁਰੂ ਨਾਨਕ ਦੇਵ ਜੀ ਸਾਰੇ ਜਗਤ ਨੂੰ ਤਾਰਨ ਵਾਸਤੇ ਇਕ ਨਾਮ ਹੀ ਆਸਰਾ ਦਸਦੇ ਹਨ :

**ਤੇਰਾ ਏਕੁ ਨਾਮੁ ਤਾਰੇ ਸੰਸਾਰੁ॥**
**ਮੈ ਏਹਾ ਆਸ ਏਹੋ ਅਧਾਰੁ॥**

(ਸਿਰੀ ਰਾਗ ਮਹਲਾ ੧, ਪੰਨਾ ੨੪)

ਭਾਈ ਲਾਹੌਰਾ ਸਿੰਘ ਭਾਈ ਮਾਲਾ ਸਿੰਘ ਪਾਸੋਂ ਪੈਸੇ ਉਧਾਰ ਲੈ ਕੇ ਵਾਪਸ ਨਹੀਂ ਸੀ ਦੇਂਦਾ ਤੇ ਜਦੋਂ ਮੁੱਕਰ ਹੀ ਗਿਆ ਤਾਂ ਇਹ ਪੰਕਤੀ ਪੜ੍ਹ ਕੇ ਸੁਣਾ ਦਿੱਤੀ :-

**ਕੇਤੇ ਲੈ ਲੈ ਮੁਕਰ ਪਾਹਿ॥**

ਜਦੋਂ ਭਾਈ ਮਾਲਾ ਸਿੰਘ ਨੇ ਕਿਹਾ ਕਿ ਤੇਰੇ ਤੋਂ ਲੇਖਾ ਰੱਬ ਲਵੇਗਾ ਤਾਂ ਉਸਨੇ ਫਿਰ ਪੰਕਤੀ ਪੜ੍ਹ ਦਿੱਤੀ :-

**ਲੇਖਾ ਕੋਇ ਨਾ ਪੁਛਈ ਜਾਂ ਗੁਰ ਬਖਸੰਦਾ॥**

ਅਸਲ ਪਾਠ ਸੀ ਹਰਿ ਬਖਸੰਦਾ। ਪਰ ਲਾਹੌਰਾ ਸਿੰਘ ਤਾਂ ਸਤਿਗੁਰੂ ਦੇ ਸ਼ਬਦ ਕੋਲੋਂ ਗਾਯਤ੍ਰੀ ਮੰਤਰ ਵਾਲਾ ਉਹੋ ਕੰਮ ਲੈ ਰਿਹਾ ਸੀ ਜੋ ਵਿਸ਼ਵਾਮਿਤ੍ਰ ਨੇ ਲਿਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸੱਦ ਕੇ ਤਾੜਨਾ ਕੀਤੀ ਤੇ ਕਿਹਾ :-

**ਗੁਰ ਪੀਰ ਹਾਮਾ ਤਾ ਭਰੈ ਜਾ ਮੁਰਦਾਰ ਨਾ ਖਾਇ॥**

ਤੇ ਸਮਝਾਇਆ ਕਿ ਸਤਿਗੁਰੂ ਦੇ ਸ਼ਬਦ ਦੀ ਇਹ ਬਰਕੱਤ ਹੈ ਕਿ ਇਸ ਗੁਰ-

ਸ਼ਬਦ ਰਾਹੀਂ ਸਦਾ ਥਿਰ ਰਹਿਣ ਵਾਲੀ ਹਸਤੀ ਦਾ ਅਨੁਭਵ ਹੁੰਦਾ ਹੈ, ਉਹ ਮਨ ਵਿਚ ਵੱਸ ਜਾਂਦਾ ਹੈ। ਫਿਰ ਸਾਰੇ ਪਾਪ ਮੁਕਦੇ ਹਨ, ਸੱਚਾ ਮਨ ਵਿਚ ਵਸਣ ਨਾਲ ਮਨੁੱਖ ਉਸ ਵਰਗਾ ਹੀ ਹੋ ਜਾਂਦਾ ਹੈ। ਗੁਰ ਸ਼ਬਦ ਹੀ ਮਨੁੱਖ ਨੂੰ ਸਰਬ ਕਲਾ ਸਮਰੱਥ ਵਿਚ ਅਭੇਦ ਕਰਦਾ ਹੈ।

ਇਹ ਜਗਤ ਕਜਲ ਦੀ ਕੋਠੜੀ ਹੈ, ਇਸ ਵਿਚ ਰਹਿੰਦਿਆਂ ਕੋਈ ਦਾਗ਼ ਨਾ ਲੱਗੇ, ਮਨ ਦੀ ਪਵਿੱਤਰਤਾ ਕਾਇਮ ਰਹੇ ਤਾਂ ਹੀ ਪਰਮਾਤਮਾ ਦੇ ਨਾਮ ਵਿਚ ਲੀਣਤਾ ਹੋ ਸਕਦੀ ਹੈ। ਇਸ ਪਵਿੱਤਰਤਾ ਨੂੰ ਕਾਇਮ ਰੱਖਣ ਵਾਸਤੇ ਸਤਿਗੁਰੂ ਦੇ ਲੜ ਲੱਗਣਾ ਜ਼ਰੂਰੀ ਹੈ। ਗੁਰੂ ਵਿਚ ਇਹ ਸਮਰੱਥਾ ਹੈ ਕਿ ਗੁਰੂ ਦਾ ਸ਼ਬਦ ਦੁਖਾਂ, ਪਾਪਾਂ ਦਾ ਨਾਸ ਕਰ ਦੇਂਦਾ ਹੈ।

ਪਿਛਲੇ ਪਾਪਾਂ ਦਾ ਵਿਨਾਸ਼ ਹੋ ਜਾਂਦਾ ਹੈ ਅੱਗੋਂ ਲਈ ਮਨੁੱਖ ਪਾਪ ਕਰਨ ਤੋਂ ਹੱਥ ਪਿੱਛੇ ਖਿੱਚ ਲੈਂਦਾ ਹੈ। ਸਤਿਗੁਰੂ ਦੇ ਸ਼ਬਦ ਦਾ ਮਨ 'ਤੇ ਐਸਾ ਪ੍ਰਭਾਵ ਬਣਿਆ ਰਹਿੰਦਾ ਹੈ ਕਿ ਮਾਸ ਤਾਂ ਸਾਹਮਣੇ ਦਿਸਦਾ ਹੈ ਪਰ ਅੰਦਰ ਸ਼ਿਕਾਰ ਵਾਲੀ ਬਿਰਤੀ ਹੁਣ ਨਹੀਂ, ਮਨ ਤਬਦੀਲ ਹੋ ਚੁੱਕਾ ਹੈ।

**ਦੀਸਤ ਮਾਸੁ ਨ ਖਾਇ ਬਿਲਾਈ॥**
**ਮਹਾ ਕਸਾਬਿ ਛੁਰੀ ਸਟਿ ਪਾਈ॥**

(ਰਾਮਕਲੀ ਮ: ੫, ਪੰਨਾ ੮੯੮)

ਇਹ ਤਬਦੀਲੀ ਸਤਿਗੁਰੂ ਦੇ ਸ਼ਬਦ ਦੁਆਰਾ ਹੋਈ ਹੈ।

**ਗੁਰ ਪੂਰਾ ਪੂਰੀ ਤਾਕੀ ਕਲਾ॥ ਗੁਰ ਕਾ ਸਬਦੁ ਸਦਾ ਸਦ ਅਟਲਾ॥**
**ਗੁਰ ਕੀ ਬਾਣੀ ਜਿਸੁ ਮਨਿ ਵਸੈ ਦੂਖੁ ਦਰਦੁ ਸਭ ਤਾਕਾ ਨਸੈ॥**

(ਪ੍ਰਭਾਤੀ ਮ: ੫, ਪੰਨਾ ੧੩੪੦)

ਸਤਿਗੁਰਾਂ ਦੇ ਸ਼ਬਦ ਦੁਆਰਾ ਜਦੋਂ ਅੰਦਰੋਂ ਤ੍ਰਿਪਤੀ ਮਿਲਦੀ ਹੈ ਤਾਂ ਹੀ ਇਹ ਜੀਵ ਪਰਮਾਤਮਾ ਦੇ ਨਾਮ ਦੀ ਅਰਾਧਨਾ ਦੇ ਯੋਗ ਹੁੰਦਾ ਹੈ। ਪਰਮਾਤਮਾ ਦੇ ਨਾਲ ਪਿਆਰ ਸਤਿਗੁਰਾਂ ਦਾ ਸ਼ਬਦ ਹੀ ਬਣਾਉਂਦਾ ਹੈ।

**ਕਿਲਬਿਖ ਮੇਟੇ ਸਬਦਿ ਸੰਤੋਖੁ॥**
**ਨਾਮੁ ਅਰਾਧਨ ਹੋਆ ਜੋਗੁ॥**

(ਪ੍ਰਭਾਤੀ ਮ: ੫, ਪੰਨਾ ੧੩੪੦)

ਜਿਸਦੀ ਪ੍ਰੀਤੀ ਗੁਰਸ਼ਬਦ ਨਾਲ ਬਣ ਜਾਏ ਉਸਨੂੰ ਪਰਮਾਤਮਾ ਚਿੱਤ ਆ ਜਾਂਦਾ ਹੈ।

**ਸਾਚ ਸਬਦੁ ਸਿਉ ਲਾਗੀ ਪ੍ਰੀਤਿ॥**
**ਹਰਿ ਪ੍ਰਭੁ ਅਪੁਨਾ ਆਇਆ ਚੀਤਿ॥**

(ਪ੍ਰਭਾਤੀ ਮ: ੫, ਪੰਨਾ ੧੩੪੧)

ਇਕ ਵਾਰ ਇਕ ਸਾਧੂ ਨੂੰ ਇਕ ਮਾਤਾ ਨੇ ਕਿਹਾ ਸੀ, ਮਹਾਤਮਾ ਜੀ, ਪਰਮਾਤਮਾ

ਦਾ ਨਾਮ ਮਨ ਵਿਚ ਨਹੀਂ ਵਸਦਾ, ਦੱਸੋ ਨਾਮ ਮਨ ਵਿਚ ਕਿਵੇਂ ਟਿਕੇ, ਕੋਈ ਜੁਗਤੀ ਦੱਸੋ। ਹਰ ਮਨੁੱਖ ਦੀ ਮਨ ਦੀ ਇਕੋ ਹੀ ਬੀਮਾਰੀ ਹੈ। ਭਾਵੇਂ ਕੋਈ ਬਾਦਸ਼ਾਹ ਹੋਵੇ ਤੇ ਭਾਵੇਂ ਕੋਈ ਕੰਗਾਲ ਹੋਵੇ ਅਤੇ ਇਕੋ ਹੀ ਇਲਾਜ ਹੈ ਜੋ ਉਸ ਮਹਾਤਮਾ ਨੇ ਦੱਸਿਆ ਸੀ। ਮਹਾਂਪੁਰਖਾਂ ਨੇ ਕਿਹਾ, ਮਾਤਾ ਮਨ ਦੀ ਗੱਲ ਜਾਂ ਨਾਮ ਦੀ ਗੱਲ ਤੁਰੇ ਜਾਂਦਿਆਂ ਤੋਂ ਨਹੀਂ ਪੁੱਛਣੀ ਚਾਹੀਦੀ। ਘੱਟੋ-ਘੱਟ ਮਨ ਦੇ ਟਿਕਾਅ ਦੀ ਗੱਲ ਤਾਂ ਟਿਕਾਅ ਵਿਚ ਟਿਕ ਕੇ ਪੁੱਛਣੀ ਚਾਹੀਦੀ ਹੈ। ਅਫ਼ਸੋਸ ਹੈ ਕਿ ਮਨ ਦੇ ਟਿਕਾਅ ਦੀ ਗੱਲ ਵੀ ਬੰਦਾ ਦੌੜਦਾ ਹੋਇਆ ਤੁਰਦਾ-ਫਿਰਦਾ ਹੀ ਪੁੱਛਦਾ ਹੈ। ਮਾਤਾ ਦੱਸ, ਨਾਮ ਕਿਵੇਂ ਮਨ ਵਿਚ ਵੱਸੇ, ਘੜੀ ਬੈਠ ਕੇ ਸੁਣੇਂਗੀ? ਮਾਤਾ ਨੇ ਕਿਹਾ, ਹੁਣ ਤਾਂ ਮੈਂ ਬੜੇ ਜ਼ਰੂਰੀ ਕੰਮ ਜਾ ਰਹੀ ਹਾਂ, ਤੁਸੀਂ ਕੱਲ੍ਹ ਆਉਣਾ, ਮੈਨੂੰ ਨਾਮ ਦੀ ਗੱਲ ਦੱਸਣੀ ਤੇ ਮੈਂ ਖੀਰ ਬਣਾਕੇ ਰੱਖਾਂਗੀ।

ਮਹਾਤਮਾ ਦੂਸਰੇ ਦਿਨ ਆਇਆ, ਮਾਤਾ ਨੇ ਖੀਰ ਬਣਾਕੇ ਰੱਖੀ ਸੀ। ਸਾਧੂ ਨੇ ਆਉਂਦਿਆਂ ਹੀ ਕਿਹਾ, ਮਾਤਾ ਮੈਂ ਆ ਗਿਆ ਹਾਂ, ਆ ਤੈਨੂੰ ਨਾਮ ਦੀ ਗੱਲ ਸੁਣਾਵਾਂ। ਮਾਤਾ ਨੂੰ ਖੀਰ ਦਾ ਭੂਤ ਸਵਾਰ ਸੀ। ਇਸ ਨੇ ਜ਼ਿੰਦਗੀ ਭਰ ਕਿਸੇ ਨੂੰ ਲੱਸੀ ਦਾ ਘੁੱਟ ਨਹੀਂ ਸੀ ਦਿੱਤਾ। ਅੱਜ ਇਸਨੇ ਖੀਰ ਬਣਾਈ ਸੀ ਅਤੇ ਸਾਧੂ ਨੂੰ ਖੀਰ ਦੇਣੀ ਸੀ। ਕਹਿਣ ਲੱਗੀ ਬਾਬਾ, ਪਹਿਲੇ ਖੀਰ ਖਾ, ਫਿਰ ਨਾਮ ਦੀ ਗੱਲ ਦੱਸੀਂ। ਮਹਾਤਮਾ ਨੇ ਕਿਹਾ, ਸਤ ਬਚਨ! ਮਹਾਤਮਾ ਨੇ ਆਪਣਾ ਕਾਸਾ ਅੱਗੇ ਕਰ ਦਿੱਤਾ ਤੇ ਕਿਹਾ, ਮਾਤਾ ਮੈਂ ਆਪਣੇ ਕਾਸੇ ਵਿਚ ਹੀ ਖਾਂਦਾ ਹਾਂ, ਲਿਆ ਇਸ ਵਿਚ ਖੀਰ ਪਾ ਦੇ।

ਮਾਤਾ ਨੇ ਜਦੋਂ ਉਸ ਕਾਸੇ ਵਿਚ ਖੀਰ ਪਾਣੀ ਚਾਹੀ ਤਾਂ ਉਸ ਕਾਸੇ ਵਿਚ ਨਜ਼ਰ ਪੈ ਗਈ। ਉਸ ਕਾਸੇ ਵਿਚ ਤਾਂ ਗੰਦਗੀ ਹੈ, ਵਿਸ਼ਟਾ ਹੈ। ਮਾਤਾ ਅੱਗ-ਬਗੋਲਾ ਹੋ ਗਈ। ਉਸਨੇ ਕਈ ਕਬੋਲ ਕਹੇ ਤੇ ਕਿਹਾ, ਤੂੰ ਮਹਾਤਮਾ ਹੈਂ। ਨਹੀਂ ਤੂੰ ਮਹਾਤਮਾ ਨਹੀਂ ਹੋ ਸਕਦਾ, ਤੂੰ ਤਾਂ ਪਾਗ਼ਲ ਹੈਂ। ਇੰਨੇ ਗੰਦੇ ਭਾਂਡੇ ਵਿਚ ਖਾਂਦਾ ਹੈਂ। ਮਹਾਤਮਾ ਨੇ ਕਿਹਾ, ਮਾਤਾ ਇਹ ਮੇਰਾ ਮਸਲਾ ਹੈ, ਤੂੰ ਮੇਰੇ ਕਾਸੇ ਵਿਚ ਖੀਰ ਪਾ ਦੇ। ਮਾਤਾ ਨੇ ਕਿਹਾ, ਨਹੀਂ ਮੈਂ ਏਨੇ ਗੰਦੇ ਕਾਸੇ ਵਿਚ ਦੁੱਧ ਵਰਗੀ ਪਵਿੱਤਰ ਚੀਜ਼ ਤੋਂ ਬਣੀ ਹੋਈ ਖੀਰ ਨਹੀਂ ਪਾ ਸਕਦੀ।

ਮਹਾਤਮਾ ਨੇ ਕਿਹਾ, ਫਿਰ ਮਾਤਾ ਮੈਨੂੰ ਖੀਰ ਚਾਹੀਦੀ ਵੀ ਨਹੀਂ। ਮੇਰਾ ਰਸਤਾ ਸਾਫ਼ ਹੋ ਗਿਆ ਹੈ। ਜੋ ਤੈਨੂੰ ਕਹਿਣਾ ਸੀ ਉਸਦਾ ਰਸਤਾ ਤੂੰ ਆਪ ਹੀ ਬਣਾ ਦਿੱਤਾ ਹੈ। ਵੇਖ ਮਾਤਾ, ਜਿਵੇਂ ਗੰਦੇ ਭਾਂਡੇ ਵਿਚ ਖੀਰ ਨਹੀਂ ਪੈ ਸਕਦੀ, ਗੰਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੀ ਨਹੀਂ ਪੈ ਸਕਦਾ।

ਸਤਿਗੁਰੂ ਨਾਨਕ ਦੇਵ ਜੀ ਨੇ ਤਾਂ ਬੜੇ ਸਾਫ਼ ਸ਼ਬਦਾਂ ਵਿਚ ਕਿਹਾ ਹੈ ਕਿ ਦੁੱਧ ਪਾਉਣਾ ਹੋਵੇ ਤਾਂ ਤੁਸੀਂ ਭਾਂਡੇ ਨੂੰ ਧੋਂਦੇ ਹੋ, ਸਵਾਰਦੇ ਹੋ, ਸੁਕਾਉਂਦੇ ਹੋ, ਸੁਗੰਧੀ ਦੇਂਦੇ ਹੋ। ਤੁਹਾਨੂੰ ਪਤਾ ਹੈ ਕਿ ਦੁੱਧ ਪਾਉਣਾ ਹੈ ਤਾਂ ਭਾਂਡਾ ਸਾਫ਼ ਹੋਣਾ ਚਾਹੀਦਾ

ਹੈ ਪਰ ਪਰਮਾਤਮਾ ਦਾ ਨਾਮ ਪਾਉਣਾ ਚਾਹੁੰਦੇ ਹੋ, ਫਿਰ ਟਿਕਾਉਣਾ ਚਾਹੁੰਦੇ ਹੋ ਪਰ ਹਿਰਦੇ ਭਾਂਡੇ ਵੱਲ ਬਿਲਕੁਲ ਹੀ ਧਿਆਨ ਨਹੀਂ ਦੇਂਦੇ।

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥**
**ਦੂਧ ਕਰਮ ਫੁਨ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥**

(ਸੂਹੀ ਮਹਲਾ ੫, ਪੰਨਾ ੭੨੭)

ਮਨੁੱਖ ਹਿਰਦੇ ਭਾਂਡੇ ਵੱਲ ਧਿਆਨ ਨਹੀਂ ਦੇ ਰਿਹਾ ਅਤੇ ਇਹ ਭਾਂਡਾ ਜਨਮਾਂ ਜਨਮਾਂ ਦਾ ਗੰਦਾ ਤੇ ਮਲੀਣ ਹੈ। ਇਹ ਤਾਂ ਧੋਤਿਆਂ ਵੀ ਛੇਤੀ ਸਾਫ਼ ਹੋਣ ਵਾਲਾ ਨਹੀਂ। ਸਤਿਗੁਰੂ ਦੇ ਦਰ 'ਤੇ ਆ ਕੇ ਜੇ ਗੁਰੂ ਦੇ ਹੋ ਜਾਈਏ ਤਾਂ ਇਹ ਸੋਝੀ ਪ੍ਰਾਪਤ ਹੁੰਦੀ ਹੈ ਕਿ ਗੁਰੂ ਦੇ ਦਰ 'ਤੇ ਧੋਤਿਆਂ, ਗੁਰ ਸ਼ਬਦ ਦੇ ਜਲ ਨਾਲ ਧੋਤਿਆਂ ਇਸ ਭਾਂਡੇ ਦੀ ਮੈਲ ਉੱਤਰ ਸਕਦੀ ਹੈ।

**ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥**
**ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥**
**ਗੁਰੂ ਦੁਆਰੈ ਹੋਇ ਸੋਝੀ ਪਾਇਸੀ॥**
**ਏਤੁ ਦੁਆਰੈ ਧੋਇ ਹਛਾ ਹੋਇਸੀ॥**

(ਸੂਹੀ ਮ: ੧, ਪੰਨਾ ੭੨੯)

ਸਤਿਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ ਕਿ ਉਹ ਸਰੀਰ ਹੀ ਨਿਰਮਲ ਤੇ ਪਵਿੱਤਰ ਆਖਿਆ ਜਾਂਦਾ ਹੈ ਜਿਸ ਵਿਚ ਪਰਮਾਤਮਾ ਦਾ ਸੱਚਾ ਨਾਮ ਟਿਕਿਆ ਰਹਿੰਦਾ ਹੈ। ਜਿਸ ਦੇਹੀ ਵਿਚ ਰੱਬ ਦਾ ਭਉ ਹੈ ਤੇ ਉਹ ਦੇਹੀ ਸੱਚ ਵਿਚ ਮਸਤ ਹੈ, ਸੱਚ ਦਾ ਪਿਆਰ ਹੈ, ਉਸ ਰਸਨਾ ਨੂੰ ਸੱਚ ਦਾ ਰਸ ਤੇ ਸੁਆਦ ਆਉਂਦਾ ਹੈ। ਅਜਿਹੇ ਮਨੁੱਖ ਨੂੰ ਜਦੋਂ ਪਰਮਾਤਮਾ ਦੀ ਸੱਚੀ ਤੇ ਪਾਰਖੂ ਨਦਰ ਨਾਲ ਵੇਖਿਆ ਜਾਂਦਾ ਹੈ ਤਾਂ ਫਿਰ ਉਸਨੂੰ ਨਹੀਂ ਤਾਇਆ ਜਾਂਦਾ। ਭਾਵ ਇਹ ਕਿ ਸੋਨਾ ਤਾਂ ਹੀ ਤਾਇਆ ਜਾਂਦਾ ਹੈ ਕਿ ਉਸ ਵਿਚ ਮੈਲ ਹੈ। ਖਰੇ ਸੋਨੇ ਨੂੰ ਨਹੀਂ ਤਾਇਆ ਜਾਂਦਾ। ਪਵਿੱਤਰ ਆਤਮਾਵਾਂ ਨੂੰ ਕੋਈ ਦੁੱਖ ਨਹੀਂ। ਫਿਰ ਜਨਮ ਮਰਨ ਦਾ ਗੇੜ ਨਹੀਂ। ਖਰਿਆਂ ਨੂੰ ਪ੍ਰਵਾਨ ਕਰ ਲਿਆ ਜਾਂਦਾ ਹੈ।

**ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ॥**
**ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ॥**
**ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ॥**

(ਸਿਰੀ ਰਾਗ ਮ: ੧, ਪੰਨਾ ੧੯)

ਇਹ ਗੁਰ ਸ਼ਬਦ ਦੀ ਬਰਕਤ ਹੈ ਕਿ ਗੁਰ ਸ਼ਬਦ ਵਿਚ ਲੀਣ ਰਹਿਣ ਨਾਲ ਲੋਕ ਪ੍ਰਲੋਕ ਵਿਚ ਇੱਜ਼ਤ ਮਿਲਦੀ ਹੈ। ਅਜਿਹਾ ਮਨੁੱਖ ਮਨ ਬਚਨ ਕਰਮ ਕਰਕੇ ਨਿਰਮਲ ਹੁੰਦਾ ਹੈ। ਉਹ ਕਦੀ ਮੈਲਾ ਨਹੀਂ ਹੁੰਦਾ। ਉਸਦੇ ਮਨ ਵਿਚ ਪਰਮਾਤਮਾ ਦੀ ਇਹ ਮਹਿਮਾ ਹੁੰਦੀ ਹੈ ਕਿ ਉਸ ਸਤ ਸਰੂਪ ਤੋਂ ਪਵਣ ਦਾ ਤੱਤ ਪੈਦਾ ਹੋਇਆ

ਹੈ। ਫਿਰ ਪਵਣ ਤੋਂ ਪਾਣੀ ਹੋਂਦ ਵਿਚ ਆਇਆ ਹੈ। ਫਿਰ ਪਾਣੀ ਤੋਂ ਤਿੰਨਾਂ ਲੋਕਾਂ ਦਾ ਪਸਾਰਾ ਹੋਇਆ ਹੈ। ਫਿਰ ਤਾਂ ਹਰ ਇਕ ਸਰੀਰ ਵਿਚ ਉਸ ਪ੍ਰਭੂ ਨੇ ਆਪਣੀ ਹੀ ਜੋਤਿ ਟਿਕਾਈ ਹੈ। ਹਰ ਸਰੀਰ ਵਿਚ ਉਸੇ ਦੀ ਜੋਤ ਸਮਾਈ ਹੈ। ਉਹੀ ਬ੍ਰਹਮ ਗਿਆਨੀ ਹੈ ਜਿਸ ਨੂੰ ਹਰ ਸਰੀਰ ਵਿਚ ਹਵਾ ਪਾਣੀ ਵਿਚ ਸੱਚਾ ਦਿਸਦਾ ਹੈ।

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**
**ਨਿਰਮਲੁ ਮੈਲਾ ਨ ਥੀਐ ਸਬਦਿ ਰਤੇ ਪਤਿ ਹੋਇ॥**

(ਪੰਨਾ ੧੯)

ਸਰੀਰ ਦਾ ਨਿਯਮ ਹੈ ਕਿ ਕੋਈ ਵੀ ਅੰਗ ਜੇ ਬੀਮਾਰ ਹੈ ਤਾਂ ਸਾਰਾ ਸਰੀਰ ਹੀ ਦੁੱਖ ਮਹਿਸੂਸ ਕਰੇਗਾ। ਪੈਰਾਂ ਦੀ ਤਕਲੀਫ਼ ਸਿਰ ਤੱਕ ਪੁੱਜਦੀ ਹੈ, ਸਿਰ ਦੀ ਤਕਲੀਫ਼ ਪੈਰਾਂ ਤੱਕ ਪੁੱਜਦੀ ਹੈ। ਸਿਰ ਦੇ ਦੁੱਖ ਨਾਲ ਪੈਰ ਦੁੱਖੀ ਹੋਣਗੇ ਅਤੇ ਪੈਰਾਂ ਦੇ ਦੁੱਖ ਨਾਲ ਸਰੀਰ ਦੁੱਖੀ ਹੋਵੇਗਾ।

ਫਿਰ ਤਨ ਨਾਲ ਮਨ ਜੁੜਿਆ ਹੈ। ਮਨ ਦੇ ਦੁੱਖੀ ਹੋਣ ਨਾਲ ਤਨ ਦੁੱਖੀ ਹੁੰਦਾ ਹੈ ਤਨ ਦੇ ਦੁੱਖੀ ਹੋਣ ਨਾਲ ਸਾਡਾ ਮਨ ਵੀ ਦੁੱਖੀ ਹੁੰਦਾ ਹੈ। ਏਸੇ ਵਾਸਤੇ ਹੀ ਜਿੱਥੇ ਤਨ ਨੂੰ ਅਰੋਗ ਰੱਖਣ ਵਾਸਤੇ ਡਾਕਟਰ ਤੇ ਹਕੀਮ ਦਿਨ ਰਾਤ ਜਤਨ ਕਰਦੇ ਹਨ, ਮਨ ਨੂੰ ਅਰੋਗ ਰੱਖਣ ਵਾਸਤੇ ਸਤਿਗੁਰੂ ਉਪਰਾਲਾ ਕਰਦੇ ਹਨ। ਮਕਸਦ ਇਹ ਹੈ ਕਿ ਮਨੁੱਖ ਦਾ ਤਨ ਵੀ ਅਰੋਗ ਹੋਵੇ, ਇਸ ਦਾ ਮਨ ਵੀ ਅਰੋਗ ਹੋਵੇ, ਇਹ ਤਾਂ ਹੀ ਸੁਖੀ ਰਹਿ ਸਕਦਾ ਹੈ।

ਤਨ ਦੀ ਅਰੋਗਤਾ ਲਈ ਇਹ ਉਪਰਾਲੇ ਹੋਇ ਹਨ ਕਿ ਜੇ ਕਿਸੇ ਕਾਰਨ ਖ਼ੂਨ ਦੀ ਕਮੀ ਹੋਈ ਹੈ ਤਾਂ ਕਿਸੇ ਹੋਰ ਮਨੁੱਖ ਦਾ ਖ਼ੂਨ ਦੇ ਕੇ ਇਸ ਦਾ ਖ਼ੂਨ ਪੂਰਾ ਕਰ ਦਿਓ। ਜੇ ਇਸਦੀ ਕਿਡਨੀ ਖ਼ਰਾਬ ਹੈ ਤਾਂ ਕਿਸੇ ਹੋਰ ਮਨੁੱਖ ਦੀ ਕਿਡਨੀ ਦੇ ਕੇ ਇਸ ਨੂੰ ਜੀਵਨ ਯੋਗ ਬਣਾ ਦਿਓ। ਜੇ ਕਿਸੇ ਦੀ ਅੱਖ ਖ਼ਰਾਬ ਹੋ ਗਈ ਹੈ ਤਾਂ ਕਿਸੇ ਦੀ ਅੱਖ ਇਸ ਨੂੰ ਦੇ ਕੇ ਵੇਖਣ ਯੋਗ ਬਣਾ ਦਿਉ। ਗੁਰੂ ਕਹਿੰਦੇ ਹਨ ਕਿ ਜੇ ਕਿਸੇ ਮਨੁੱਖ ਦੀ ਮਤਿ ਖ਼ਰਾਬ ਹੈ ਤਾਂ ਗੁਰੂ ਆਪਣੀ ਮਤਿ ਦੇਣ ਵਾਸਤੇ ਤਿਆਰ ਹੈ, ਜਿਸ ਨਾਲ ਮਨੁੱਖ ਸਫ਼ਲ ਜੀਵਨ ਜੀ ਸਕੇਗਾ।

ਅਫ਼ਸੋਸ ਇਸ ਗੱਲ ਦਾ ਹੈ ਕਿ ਖ਼ੂਨ ਦੀ ਕਮੀ ਹੋਵੇ ਤਾਂ ਮਨੁੱਖ ਤਰਲੇ ਲੈਂਦਾ ਹੈ ਕਿ ਕੋਈ ਮੈਨੂੰ ਆਪਣਾ ਖ਼ੂਨ ਦੇ ਦੇਵੇ। ਕਿਡਨੀ ਖ਼ਰਾਬ ਹੋਵੇ ਤਾਂ ਮਨੁੱਖ ਲੱਖਾਂ ਰੁਪਏ ਖ਼ਰਚ ਕਰਨ ਲਈ ਤਿਆਰ ਹੈ ਕਿ ਕੋਈ ਮੈਨੂੰ ਕਿਡਨੀ ਦੇ ਦੇਵੇ। ਅੱਖਾਂ ਖ਼ਰਾਬ ਹੋਣ ਤਾਂ ਮਨੁੱਖ ਤਰਲੇ ਲੈਂਦਾ ਹੈ ਤੇ ਕਰੋੜਾਂ ਰੁਪਏ ਖ਼ਰਚ ਕਰਨ ਵਾਸਤੇ ਤਿਆਰ ਹੈ, ਕੋਈ ਮੈਨੂੰ ਅੱਖਾਂ ਦੇ ਦੇਵੇ। ਪਰ ਜਿਸ ਦੀ ਮਤਿ ਖ਼ਰਾਬ ਹੋਵੇ ਤਾਂ ਗੁਰੂ ਇਸਨੂੰ ਮੁਫ਼ਤ ਮੱਤ ਦੇਣ ਲਈ ਤਿਆਰ ਹੈ ਪਰ ਮਨੁੱਖ ਮਤਿ ਲੈਣ ਲਈ

ਤਿਆਰ ਨਹੀਂ। ਮਨੁੱਖ ਇਹ ਕਦੀ ਨਹੀਂ ਕਹਿੰਦਾ ਕਿ ਮੈਂ ਬਿਨਾਂ ਖ਼ੂਨ ਤੋਂ ਜੀ ਲਵਾਂਗਾ। ਇਹ ਕਦੀ ਨਹੀਂ ਕਹਿੰਦਾ ਕਿ ਮੈਂ ਬਿਨਾਂ ਖ਼ਰਾਬ ਕਿਡਨੀ ਨਾਲ ਜੀ ਲਵਾਂਗਾ। ਇਹ ਨਹੀਂ ਕਹਿੰਦਾ ਕਿ ਖ਼ਰਾਬ ਤੇ ਅੰਨ੍ਹੀਆਂ ਅੱਖਾਂ ਨਾਲ ਜੀਅ ਲਵਾਂਗਾ। ਪਰ ਇਹ ਜ਼ਰੂਰ ਕਹਿੰਦਾ ਹੈ ਕਿ ਮੈਂ ਆਪਣੀ ਖ਼ਰਾਬ ਤੇ ਪਾਪਾਂ ਭਰੀ ਮਤਿ ਨਾਲ ਜੀਅ ਲਵਾਂਗਾ। ਮਤਿ ਠੀਕ ਨਾ ਹੋਵੇ ਤਾਂ ਸਰੀਰ ਦੀ ਅਰੋਗਤਾ ਵੀ ਕਿਸੇ ਕੰਮ ਨਹੀਂ, ਸਰੀਰ ਦੀ ਸਫ਼ਲਤਾ ਹੈ ਪਰਮਾਤਮਾ ਦੇ ਨਾਮ ਨਾਲ। ਪਰਮਾਤਮਾ ਦਾ ਨਾਮ ਤਾਂ ਜਪਿਆ ਜਾਵੇਗਾ ਜੇ ਮਤਿ ਠੀਕ ਹੋਵੇਗੀ। ਗੁਰੂ ਦੀ ਮਤਿ ਹੈ ਸਤਿਗੁਰੂ ਦਾ ਸ਼ਬਦ। ਸ਼ਬਦ ਬਿਨਾਂ ਮਤਿ ਨਹੀਂ, ਮਤਿ ਬਿਨਾਂ ਨਾਮ ਨਹੀਂ।

ਨਾਮ ਤੋਂ ਬਿਨਾਂ ਮਨੁੱਖਾ ਜਨਮ ਦੀ ਸਫ਼ਲਤਾ ਨਹੀਂ।

**ਤ੍ਰਿਕੁਟੀ ਛੂਟੀ ਬਿਮਲ ਮਝਾਰਿ ਗੁਰ ਕੀ ਮਤ ਜੀਇ ਆਈ ਕਾਰਿ॥**

(ਗਉੜੀ ਮ: ੧, ਪੰਨਾ ੨੨੦)

**ਗੁਰ ਕੀ ਮਤ ਤੂ ਲੇਹਿ ਇਆਨੇ॥ ਭਗਤ ਬਿਨਾ ਬਹੁ ਡੂਬੇ ਸਿਆਨੇ॥**

(ਸੁਖਮਨੀ, ਪੰਨਾ ੨੮੮)

ਮਨੁੱਖ ਦੇ ਦੁੱਖ ਦਾ ਵੱਡਾ ਕਾਰਨ ਇਹ ਹੈ ਕਿ ਇਹ ਸਰੀਰ ਵਾਸਤੇ ਤਾਂ ਪਰਾਏ ਅੰਗ ਲੈ ਕੇ ਅਰੋਗ ਹੋ ਜਾਂਦਾ ਹੈ ਪਰ ਮੱਤ ਪੁਰਾਣੀ ਹੈ ਜੋ ਜਨਮਾਂ-ਜਨਮਾਂਤਰਾਂ ਤੋਂ ਬੀਮਾਰ ਹੈ। ਮੱਤ ਨੂੰ ਹਉਮੈ ਦਾ ਰੋਗ ਹੈ। ਤਨ ਅਰੋਗ ਹੈ, ਮਨ ਰੋਗੀ ਹੈ ਫਿਰ ਇਹ ਮਨੁੱਖ ਸੁਖੀ ਜੀਵਨ ਕਿਵੇਂ ਜੀਅ ਸਕਦਾ ਹੈ। ਗੱਲ ਤਾਂ ਫਿਰ ਉੱਥੇ ਹੀ ਆ ਗਈ ਹੈ ਕਿ ਇਕ ਅੰਗ ਰੋਗੀ ਹੈ, ਦੂਸਰੇ ਵਿਚੋਂ ਚੀਸਾਂ ਪੈ ਰਹੀਆਂ ਹਨ। ਮਨੁੱਖ ਦੇ ਇਕ ਅੰਗ ਵਿਚ ਪੀੜਾ ਹੋਵੇ ਤਾਂ ਦੂਸਰੇ ਨਰੋਇ ਅੰਗ ਦੀ ਵੀ ਅਰੋਗਤਾ ਇਸ ਨੂੰ ਖ਼ੁਸ਼ੀ ਨਹੀਂ ਦੇ ਸਕਦੀ। ਸਰੀਰ ਦੀ ਅਰੋਗਤਾ ਤਾਂ ਇਸਦੇ ਮਨ ਦੀ ਅਰੋਗਤਾ ਨਾਲ ਜੁੜੀ ਹੋਈ ਹੈ। ਮਨ ਦੀ ਅਰੋਗਤਾ ਮਨੁੱਖਾ ਜਨਮ ਦੀ ਸਫ਼ਲਤਾ ਨਾਲ ਜੁੜੀ ਹੈ। ਮਨੁੱਖਾ ਜਨਮ ਦੀ ਸਫ਼ਲਤਾ ਪਰਮਾਤਮਾ ਦੇ ਮੇਲ ਨਾਲ ਹੈ ਤੇ ਪਰਮਾਤਮਾ ਦਾ ਮੇਲ ਸਤਿਗੁਰੂ ਦੇ ਸ਼ਬਦ ਤੋਂ ਬਿਨਾਂ ਗੁਰੂ ਦੀ ਮਤਿ ਬਿਨਾਂ ਹੋ ਨਹੀਂ ਸਕਦਾ ਤੇ ਗੁਰੂ ਦੀ ਮਤਿ ਲੈਣ ਵਾਸਤੇ ਇਹ ਜੀਵ ਤਿਆਰ ਨਹੀਂ। ਇਸਦੇ ਜੀਵਨ ਦਾ ਮਕਸਦ ਕਿਵੇਂ ਹੱਲ ਹੋਵੇ।

ਮਨੁੱਖਾ ਜੀਵਨ ਦੇ ਜਿੰਨੇ ਦੁੱਖ ਹਨ, ਜੇ ਕੋਈ ਕਹੇ ਮੇਰੇ ਕੋਲੋਂ ਸੁਖ ਲੈ ਜਾ ਦੁੱਖ ਦੇ ਜਾ, ਇਹ ਮਨੁੱਖ ਖਿੜ੍ਹੇ ਮੱਥੇ ਬਦਲਣ ਵਾਸਤੇ ਤਿਆਰ ਹੈ। ਕੋਈ ਕਹੇ ਟੁੱਟੀ ਝੌਂਪੜੀ ਦੇ ਦੇ, ਮੇਰੀ ਕੋਠੀ ਲੈ ਲੈ, ਇਹ ਬਦਲਣ ਵਾਸਤੇ ਤਿਆਰ ਹੈ। ਕੋਈ ਕਹੇ ਫਟੇ ਪੁਰਾਣੇ ਕੱਪੜੇ ਦੇ ਦੇ, ਮੇਰਾ ਨਵਾਂ ਸੂਟ ਲੈ ਜਾ, ਇਹ ਬਦਲਣ ਵਾਸਤੇ ਤਿਆਰ ਹੈ। ਕੋਈ ਕਹੇ ਟੁੱਟੀ ਸਾਈਕਲ ਦੇ ਦੇ, ਨਵਾਂ ਸਕੂਟਰ ਲੈ ਜਾ, ਇਹ ਬਦਲਣ ਵਾਸਤੇ ਤਿਆਰ ਹੈ। ਪਰ ਗੁਰੂ ਕਹੇ ਇਹ ਗਲੀ ਸੜੀ ਮਤਿ ਦੇ ਜਾ, ਅੰਮ੍ਰਿਤ ਭਰਪੂਰ ਰੱਬੀ ਮਤਿ ਲੈ ਜਾ, ਮਨੁੱਖ ਬਦਲਣ ਵਾਸਤੇ ਤਿਆਰ ਨਹੀਂ। ਇਸ ਤਰ੍ਹਾਂ ਜਾਪਦਾ

ਹੈ ਕਿ ਸੁਖਾਂ ਬਾਰੇ, ਤਨ ਬਾਰੇ, ਕੱਪੜਿਆਂ ਬਾਰੇ, ਗੱਡੀਆਂ ਬਾਰੇ ਮਨੁੱਖ ਨੂੰ ਗਿਆਨ ਹੈ। ਨਵੇਂ ਪੁਰਾਣੇ ਦਾ ਇਸਨੂੰ ਗਿਆਨ ਹੈ ਪਰ ਮਨ ਬਾਰੇ ਤੇ ਮਤਿ ਬਾਰੇ ਇਸਨੂੰ ਗਿਆਨ ਨਹੀਂ। ਏਸੇ ਲਈ ਮਨੁੱਖ ਬਦਲਣ ਲਈ ਤਿਆਰ ਨਹੀਂ। ਇਹ ਸਮਝਦਾ ਹੈ ਕਿ ਕਿਤੇ ਮੇਰੀ ਮਤਿ ਕੀਮਤੀ ਨਾ ਹੋਵੇ। ਇਹ ਡਰਦਾ ਹੈ ਕਿ ਕਿਤੇ ਮੈਂ ਆਪਣੀ ਹੀਰੇ ਵਰਗੀ ਮਤਿ ਦੇ ਕੇ ਕਉਡੀਆਂ ਨਾ ਵਿਹਾਝ ਬੈਠਾਂ। ਇਸਨੂੰ ਆਪਣੀ ਮਤਿ ਕੀਮਤੀ ਜਾਪਦੀ ਹੈ। ਗੁਰੂ ਤਾਂ ਇਸ ਜੀਵ ਕੋਲੋਂ ਇਕ ਗੱਲ ਪੁੱਛਦੇ ਹਨ ਕਿ ਕੀ ਤੂੰ ਇਸ ਮਤਿ ਨਾਲ ਸੁਖੀ ਹੈਂ। ਜੇ ਤੂੰ ਸੁਖੀ ਹੈਂ ਫਿਰ ਅਨੰਦ ਨਾਲ ਜੀਅ, ਪਰ ਅਜਿਹਾ ਵੀ ਨਹੀਂ। ਤੂੰ ਦਿਨ ਰਾਤ ਦੁੱਖੀ ਹੈਂ, ਤੂੰ ਹਉਕੇ ਭਰ ਰਿਹਾ ਹੈਂ, ਤੂੰ ਗੁਰੂ ਦੇ ਪਾਸ ਆਉਂਦਾ ਵੀ ਹੈਂ। ਅਰੋਗ ਬੰਦਾ ਕਦੀ ਡਾਕਟਰ ਦੇ ਪਾਸ ਨਹੀਂ ਜਾਂਦਾ। ਤੇਰਾ ਗੁਰੂ ਦੇ ਪਾਸ ਆਉਣਾ ਦੱਸਦਾ ਹੈ ਕਿ ਤੂੰ ਦੁੱਖੀ ਹੈਂ, ਪਰੇਸ਼ਾਨ ਹੈਂ, ਦੁੱਖ ਦਸਦਾ ਵੀ ਹੈਂ, ਦਵਾਈ ਪੁੱਛਦਾ ਵੀ ਹੈਂ ਪਰ ਦਵਾਈ ਖਾਣ ਵਾਸਤੇ ਤੂੰ ਤਿਆਰ ਨਹੀਂ।

ਤੂੰ ਰਸਤਾ ਪੁੱਛਦਾ ਹੈਂ ਇਸਦਾ ਭਾਵ ਕਿ ਤੂੰ ਭੁਲਿਆ ਹੈਂ, ਤੈਨੂੰ ਰਾਹ ਨਹੀਂ ਆਉਂਦਾ, ਤੂੰ ਰਾਹ ਪੁੱਛਦਾ ਹੈਂ ਪਰ ਤੁਰਦਾ ਨਹੀਂ। ਵੈਦ ਪੁੱਛਦਾ ਹੈਂ, ਪਰ ਦਵਾਈ ਨਹੀਂ ਖਾਂਦਾ, ਪਰਹੇਜ਼ ਨਹੀਂ ਰੱਖਦਾ। ਸੋਹਾਗਣ ਨੂੰ ਪੁੱਛ ਕੇ ਵੀ ਕਰਮ ਦੋਹਾਗਣਾਂ ਵਾਲੇ ਹਨ। ਤੂੰ ਗਾਉਂਦਾ ਹੈਂ, ਸੁਣਦਾ ਹੈਂ। ਅੱਖਾਂ ਵੀ ਬੰਦ ਕਰਦਾ ਹੈਂ। ਇੰਜ ਕੀਤਿਆਂ ਪਰਮਪਦ ਨਹੀਂ ਮਿਲਦਾ। ਜਦੋਂ ਤੱਕ ਤੂੰ ਗੁਰੂ ਦਾ ਉਪਦੇਸ਼, ਗੁਰੂ ਦਾ ਸ਼ਬਦ, ਗੁਰੂ ਦੀ ਮਤਿ ਹਿਰਦੇ ਵਿਚ ਨਹੀਂ ਵਸਾ ਲੈਂਦਾ।

**ਪੂਛਤ ਪਥਿਕ ਤਿਹ ਮਾਰਗ ਨ ਧਰੈ ਪਗੁ**
**ਪ੍ਰੀਤਮ ਕੇ ਦੇਸ ਕੈਸੇ ਬਾਤਨ ਸੇ ਜਾਈਐ॥**
**ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ,**
**ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥**
**ਪੂਛਤ ਸੁਹਾਗਨਿ ਕਰਮ ਹੈ ਦੁਹਾਗਨਿ ਕੈ,**
**ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ॥**
**ਗਾਇ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ**
**ਗੁਰ ਉਪਦੇਸ਼ ਗਹਿ ਜੌ ਲੌ ਕਮਾਈਐ॥**

(ਕਬਿੱਤ ਨੰ. ੪੩੯)

ਗੁਰ-ਸ਼ਬਦ ਦੁਆਰਾ ਹੀ ਮਨੁੱਖ ਵਿਕਾਰਾ ਤੋਂ ਉਪਰਾਮ ਤੇ ਵੈਰਾਗੀ ਹੁੰਦਾ ਹੈ। ਮਨ ਵਿਚ ਸਹਿਜ ਅਵਸਥਾ ਗੁਰ-ਸ਼ਬਦ ਦੀ ਟੇਕ ਨਾਲ ਹੀ ਆਉਂਦੀ ਹੈ। ਸ੍ਰੇਸ਼ਟ ਤੇ ਚੰਗੇ ਭਾਗ ਗੁਰ-ਸਬਦ ਦੁਆਰਾ ਹੀ ਬਣਦੇ ਹਨ। ਸ਼ਬਦ ਹੀ ਗੁਰੂ ਪੀਰ ਹੈ, ਸ਼ਬਦ ਗਹਿਰਾ ਤੇ ਸ਼ਾਂਤ ਅਥਾਹ ਸਮੁੰਦਰ ਹੈ। ਗੁਰ-ਸ਼ਬਦ ਤੋਂ ਬਿਨਾਂ ਤਾਂ ਜਗਤ ਝੱਲਾ ਹੈ, ਬਉਰਿਆਂ ਵਾਂਗ ਫਿਰਦਾ ਹੈ। ਸ਼ਬਦ ਦੁਆਰਾ ਸੱਚ ਵਿਚ ਮਨ ਮੰਨਦਾ ਹੈ।

ਸਬਦੁ ਗੁਰਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥
ਪੂਰਾ ਬੈਰਾਗੀ ਸਹਿਜ ਸੁਭਾਗੀ ਸਚੁ ਨਾਨਕ ਮਨ ਮਾਨੰ॥

(ਸੋਰਠਿ ਮ: ੧, ਪੰਨਾ ੬੩੪)

ਗੁਰੂ ਦਾ ਸ਼ਬਦ ਸੱਚਾ ਹੈ, ਗੁਰੂ ਦੀ ਬਾਣੀ ਹੀ ਗੁਰੂ ਦਾ ਸ਼ਬਦ ਹੈ। ਕਿਸੇ ਵਿਰਲੇ ਗੁਰਮੁਖ ਨੇ ਇਸ ਰਾਜ਼ ਨੂੰ ਪਛਾਣਿਆ ਹੈ ਕਿ ਸਤਿਗੁਰੂ ਦੀ ਬਾਣੀ ਸੱਚੀ ਹੈ, ਸਦਾ ਥਿਰ ਰਹਿਣ ਵਾਲੀ ਹੈ। ਅਸਲ ਬੈਰਾਗੀ ਉਹ ਹਨ ਜਿਨ੍ਹਾਂ ਦੇ ਮਨ ਵਿਚ ਗੁਰ-ਸ਼ਬਦ ਵਾਸਤੇ ਪਿਆਰ ਹੈ ਤੇ ਉਨ੍ਹਾਂ ਦਾ ਆਵਣ ਜਾਣ ਦਾ ਗੇੜ ਮੁਕ ਗਿਆ ਹੈ।

ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਵਿਰਲੈ ਕਿਨੈ ਪਛਾਣੀ॥
ਸਚੇ ਸਬਦਿ ਰਤੇ ਬੈਰਾਗੀ ਆਵਣ ਜਾਣੁ ਰਹਾਈ ਹੇ॥
ਸਬਦੁ ਬੁਝੈ ਸੋ ਮੈਲੁ ਚੁਕਾਏ॥ ਨਿਰਮਲ ਨਾਮੁ ਵਸੈ ਮਨਿ ਆਏ॥
ਸਤਿਗੁਰ ਆਪਣਾ ਸਦਹੀ ਸੇਵਹਿ, ਹਉਮੈ ਵਿਚਹੁ ਜਾਈ ਹੇ॥

(ਮਾਰੂ ਸੋਲਹੇ ਮ: ੩, ਪੰਨਾ ੧੦੪੪)

ਜੀਵਨ ਇਕ ਯਾਤਰਾ ਹੈ। ਜੀਵਨ ਦੀ ਸਫ਼ਲ ਯਾਤਰਾ ਗੁਰ ਸ਼ਬਦ ਰਾਹੀਂ ਹੀ ਹੋ ਸਕਦੀ ਹੈ। ਸਤਿਗੁਰੂ ਦੀ ਬਾਣੀ ਪੜ੍ਹੀਏ। ਗੁਰਬਾਣੀ ਵਿਚ ਮਨੁੱਖਾ ਜਨਮ ਨੂੰ ਰਤਨ ਕਿਹਾ ਹੈ। ਸਾਨੂੰ ਸੁਚੇਤ ਵੀ ਕੀਤਾ ਹੈ ਕਿ ਜਨਮ ਤਾਂ ਹੀਰਾ ਹੈ ਪਰ ਇਹ ਕਉਡੀ ਦੇ ਬਦਲੇ ਜਾ ਰਿਹਾ ਹੈ।

ਹੀਰਾ ਲਾਲੁ ਅਮੋਲਕੁ ਹੈ ਭਾਰੀ
ਬਿਨੁ ਗਾਹਕ ਮੀਕਾ ਕਾਖਾ॥
ਰਤਨ ਗਾਹਕੁ ਗੁਰੁ ਸਾਧੂ ਦੇਖਿਓ
ਤਬ ਰਤਨੁ ਬਿਕਾਨੋ ਲਾਖਾ॥

(ਜੈਤਸਰੀ ਮ: ੫, ਪੰਨਾ ੬੯੬)

ਰੈਣਿ ਗਵਾਈ ਸੋਇਕੈ ਦਿਵਸੁ ਗਵਾਇਆ ਖਾਇ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੈ ਜਾਇ॥

(ਗਉੜੀ ਮ: ੧, ਪੰਨਾ ੧੫੬)

ਕਬੀਰਾ ਏਕ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥
ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ॥

(ਪੰਨਾ ੧੩੭੨)

ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥
ਜੋਤਿ ਬਿਨਾ ਜਗਦੀਸ ਕੀ ਜਗਤ ਉਲੰਘੇ ਜਾਇ॥

(ਸਲੋਕ ਕਬੀਰ, ਪੰਨਾ ੧੩੭੦)

ਹੀਰੇ ਕਉਡੀ ਬਦਲੇ ਕਿਵੇਂ ਜਾਂਦੇ ਹਨ :

**ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥**
**ਹਰਿ ਕਾ ਸਿਮਰਨੁ ਛਾਡਿ ਕੈ ਘਰ ਲੈ ਆਇਆ ਮਾਲੁ॥**

(ਪੰਨਾ ੧੩੭੦)

ਜਨਮ ਤਾਂ ਦੁਰਲਭ ਹੈ, ਕਿਸੇ ਮੁੱਲ ਨਹੀਂ ਮਿਲਦਾ, ਵਾਰ-ਵਾਰ ਨਹੀਂ ਮਿਲਦਾ, ਬੜੀ ਦੇਰ ਬਾਅਦ ਮਿਲਿਆ ਹੈ। ਇਹ ਹੀਰਾ ਜੇ ਮਨੁੱਖ ਗਵਾ ਬੈਠਾ ਤਾਂ ਪਤਾ ਨਹੀਂ ਕਿੰਨੀ ਦੇਰ ਗ਼ਰੀਬ ਤੇ ਕੰਗਾਲ ਰਹੇਗਾ।

**ਲਖ ਚਉਰਾਸੀ ਜੋਨਿ ਸਬਾਈ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ॥**
**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥**

(ਮਾਰੂ ਸੋਲਹੇ ਮ: ੫, ਪੰਨਾ ੧੦੭੬)

**ਪਤ੍ ਭੁਰਿ ਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ॥**
**ਨਾਮ ਬਿਹੂਣ ਬਿਖਾਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ॥**

(ਮ: ੫, ਪੰਨਾ ੧੩੬੦)

ਮਨੁੱਖਾ ਜਨਮ ਅਮੁੱਲ ਹੀਰਾ ਹੈ। ਇਕ ਵਾਰ ਪਟਨੇ ਦੀ ਧਰਤੀ 'ਤੇ ਭਾਈ ਮਰਦਾਨੇ ਨੇ ਸਤਿਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਸੀ ਕਿ ਪਾਤਸ਼ਾਹ ਜੇ ਮਨੁੱਖਾ ਜਨਮ ਸੱਚ ਹੀ ਹੀਰਾ ਹੈ ਤਾਂ ਮਨੁੱਖ ਇਸ ਹੀਰੇ ਦੀ ਕਦਰ ਕਿਉਂ ਨਹੀਂ ਪਾਉਂਦਾ? ਤਾਂ ਸਤਿਗੁਰੂ ਨੇ ਉੱਤਰ ਦਿੱਤਾ ਸੀ ਕਿ ਮਰਦਾਨਿਆ ਮਨੁੱਖ ਬੇਸਮਝ ਹੈ, ਇਹ ਪਾਰਖੂ ਨਹੀਂ। ਇਸ ਨੂੰ ਖਰੇ ਖੋਟੇ ਦੀ ਪਹਿਚਾਣ ਨਹੀਂ। ਏਸੇ ਪ੍ਰਸ਼ਨ ਦੇ ਉੱਤਰ ਵਾਸਤੇ ਸਤਿਗੁਰਾਂ ਕੌਤਕ ਰਚਾ ਦਿੱਤਾ ਸੀ। ਇਕ ਹੀਰਾ ਦੇ ਕੇ ਭਾਈ ਮਰਦਾਨੇ ਨੂੰ ਪਟਨੇ ਦੇ ਬਾਜ਼ਾਰ ਵਿਚ ਭੇਜਿਆ ਸੀ। ਉਸ ਲਾਲ ਦਾ ਮੁੱਲ ਸਿਰਫ਼ ਸਾਲਸ ਰਾਇ ਜੌਹਰੀ ਨੇ ਪਾਇਆ ਸੀ। ਲਾਲ ਉਹੀ ਸੀ, ਕਿਸੇ ਨੇ ਥੋੜ੍ਹੀ ਮਠਿਆਈ ਦੇਣੀ ਚਾਹੀ ਸੀ, ਕਿਸੇ ਨੇ ਚਾਰ ਮੂਲੀਆਂ, ਕਿਸੇ ਨੇ ਥੋੜ੍ਹੇ ਜਿਹੇ ਭੁੱਜੇ ਚਨੇ ਦੇਣੇ ਚਾਹੇ ਸਨ।

ਪਰ ਸਾਲਸ ਰਾਇ ਨੇ ਸੌ ਰੁਪਿਆ ਸਿਰਫ਼ ਭੇਟਾ ਰੱਖੀ ਸੀ ਅਤੇ ਕਿਹਾ ਸੀ ਕਿ ਮੈਂ ਇਸ ਲਾਲ ਦਾ ਮੁੱਲ ਦੱਸ ਸਕਦਾ ਹਾਂ ਪਰ ਦੇ ਨਹੀਂ ਸਕਦਾ। ਸਤਿਗੁਰਾਂ ਨੇ ਸਾਲਸ ਰਾਇ ਨੂੰ ਕਿਹਾ ਸੀ ਕਿ ਤੈਨੂੰ ਪੱਥਰਾਂ ਦੀ ਪਰਖ ਆ ਗਈ ਹੈ। ਇਹ ਪਰਖ ਵੀ ਹਰ ਇਕ ਨੂੰ ਨਹੀਂ ਆਉਂਦੀ। ਹੀਰੇ ਪਾ ਤਾਂ ਕਈ ਲੈਂਦੇ ਹਨ ਪਰ ਹੀਰਿਆਂ ਦਾ ਪਾਰਖੂ ਹਰ ਇਕ ਮਨੁੱਖ ਨਹੀਂ। ਪਰ ਇੱਥੇ ਹੀ ਗੱਲ ਮੁੱਕ ਨਹੀਂ ਜਾਂਦੀ। ਸਾਲਸ ਰਾਇ, ਅਮੁੱਲ ਹੀਰਾ ਹੈ ਮਨੁੱਖਾ ਜਨਮ, ਕੀ ਤੈਨੂੰ ਇਸ ਦੀ ਕੀਮਤ ਦਾ ਪਤਾ ਹੈ? ਇਹ ਦੁਰਲਭ ਹੀਰਾ ਹੈ, ਤੈਨੂੰ ਇਸਦੀ ਕਦਰ ਨਹੀਂ, ਤੈਨੂੰ ਨਹੀਂ ਪਤਾ ਇਹ ਰਤਨ ਕਿੰਨਾ ਅਮੁੱਲ ਹੈ, ਪਰ ਮੈਨੂੰ ਇਸ ਮਨੁੱਖਾ ਜੀਵਨ ਬਾਰੇ ਪਤਾ ਹੈ।

ਅਮੁੱਲ ਜਨਮ ਬਾਰੇ ਸਮਝਣਾ ਹੈ ਤਾਂ ਸ਼ਬਦ ਨਾਲ ਜੁੜ ਜਾ। ਸ਼ਾਲਸ ਰਾਇ ਦੇ ਭਾਗ ਚੰਗੇ ਸਨ। ਉਹ ਸਤਿਗੁਰੂ ਦਾ ਬਚਨ ਮੰਨ ਕੇ ਅਮੁੱਲ ਜਨਮ ਦੀ ਖੋਜ

ਵੱਲ ਪੈ ਗਿਆ ਸੀ। ਪਹਿਲੇ ਜਿਸਦਾ ਧਿਆਨ ਪਹਾੜੀਆਂ ਵੱਲ ਸੀ, ਨਿੱਤ ਖ਼ਬਰ ਰੱਖਦਾ ਸੀ ਕਿ ਕਿਹੜੀ ਪਹਾੜੀ ਖੋਦਿਆਂ ਹੀਰੇ ਨਿਕਲ ਰਹੇ ਹਨ। ਅੱਜ ਉਹੀ ਸਾਲਸ ਰਾਇ ਹਿਰਦੇ ਨੂੰ ਖੋਜਣ ਵਾਸਤੇ ਤਿਆਰ ਹੋ ਪਿਆ ਹੈ। ਉਸ ਨੇ ਹਿਰਦੇ ਨੂੰ ਖੋਜਿਆ ਸੀ। ਨਾਮ ਹੀਰੇ ਦੀ ਪ੍ਰਾਪਤੀ ਹੋਈ ਸੀ। ਸਾਲਸ ਰਾਇ ਅਸਲ ਅਰਥਾਂ ਵਿਚ ਧਨਾਢ ਬਣ ਗਿਆ ਸੀ।

ਮਨੁੱਖਾ ਜਨਮ ਹੀਰਾ ਹੈ, ਇਹ ਪਤਾ ਕਿਵੇਂ ਲਗਦਾ ਹੈ? ਇਕ ਹੀਰੇ ਨੂੰ ਪਹਿਚਾਨਣ ਵਾਸਤੇ ਕਈ ਹੀਰੇ ਵੇਖਣੇ ਪੈਂਦੇ ਹਨ। ਮਨੁੱਖਾ ਜਨਮ ਹੀਰੇ ਨੂੰ ਜਾਨਣ ਵਾਸਤੇ ਗੁਰੂ ਦਾ ਸ਼ਬਦ ਰਤਨ ਹੈ, ਇਸ ਰਤਨ ਦੇ ਦਰਸ਼ਨ ਕਰਨੇ ਪੈਂਦੇ ਹਨ। ਇਸ ਰਤਨ ਸ਼ਬਦ ਦੀ ਬਰਕਤ ਨਾਲ ਮਨੁੱਖਾ ਜਨਮ ਰਤਨ ਨੂੰ ਜੋ ਖੋਜਦਾ ਹੈ ਉਸ ਨੂੰ ਨਾਮ ਰਤਨ ਪ੍ਰਾਪਤ ਹੋ ਜਾਂਦਾ ਹੈ। ਸਤਿਗੁਰੂ ਅਮਰਦਾਸ ਜੀ ਨੇ ਗੁਰਸ਼ਬਦ ਨੂੰ ਵੀ ਰਤਨ ਕਿਹਾ ਹੈ। ਇਸੇ ਰਤਨ ਦੀ ਬਰਕਤ ਨਾਲ ਰਤਨਾਂ ਨਾਲ ਭਰੇ ਸਰੀਰ ਸਮੁੰਦਰ ਦੀ ਖੋਜ ਆਰੰਭ ਹੁੰਦੀ ਹੈ ਤੇ ਰਤਨਾਂ ਦੀ ਪ੍ਰਾਪਤੀ ਹੁੰਦੀ ਹੈ।

ਗੁਰ ਕਾ ਸਬਦੁ ਰਤੰਨ ਹੈ ਹੀਰੇ ਜਿਤ ਜੜਾਉ॥
ਸਬਦ ਰਤਨ ਜਿਤੁ ਮਨੁ ਲਾਗਾ ਏਹੁ ਹੋਆ ਸਮਾਉ॥
ਸਚੇ ਸੇਤੀ ਮਨ ਮਿਲਿਆ ਸਚੈ ਲਾਇਆ ਭਾਉ॥
ਆਪੇ ਹੀਰਾ ਰਤਨੁ ਆਪੇ ਜਿਸਨੋ ਦੇਇ ਬੁਝਾਇ॥
ਕਹੈ ਨਾਨਕ ਸਬਦ ਰਤਨ ਹੈ ਹੀਰਾ ਜਿਤੁ ਜੜਾਉ॥

(ਅਨੰਦ ਸਾਹਿਬ)

ਜਿਸ ਸਰੀਰ ਨੂੰ ਵਿਸ਼ੇ ਵਿਕਾਰਾਂ ਦਾ ਰਸ ਲੈਣ ਦਾ ਮਾਧਿਅਮ ਸਮਝਦੇ ਸਾਂ। ਜਿਸ ਸਰੀਰ ਨੂੰ ਮਲ ਮੂਤ੍ਰ ਦਾ ਥੈਲਾ ਸਮਝਿਆ ਸੀ ਅੱਜ ਪਤਾ ਲੱਗਾ ਹੈ ਇਹ ਸਰੀਰ ਤਾਂ ਸਮੁੰਦਰ ਹੈ ਅਤੇ ਰਤਨਾਂ ਨਾਲ ਭਰਿਆ ਹੋਇਆ ਹੈ। ਉਹ ਰਤਨ ਅਮੋਲਕ ਰੱਬੀ ਗੁਣ ਹਨ। ਜਿਹੜੇ ਰੱਬ ਦੇ ਪਿਆਰੇ ਗੁਰਬਾਣੀ ਨਾਲ ਆਪਣਾ ਮਨ ਜੋੜੀ ਰੱਖਦੇ ਹਨ ਇਹ ਭੰਡਾਰ ਉਨ੍ਹਾਂ ਦੇ ਹੱਥ ਲਗਦਾ ਹੈ ਭਾਵ ਇਹ ਕਿ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦਾ ਹੈ। ਨਾਮ ਰੂਪੀ ਅਮੁੱਲ ਅਤੋਲ ਰਤਨ ਤੇ ਪਰਮਾਤਮਾ ਦੀ ਭਗਤੀ ਦੇ ਭਰੇ ਭੰਡਾਰ ਸਰੀਰ ਵਿਚੋਂ ਉਨ੍ਹਾਂ ਨੂੰ ਅਨੁਭਵ ਹੁੰਦੇ ਹਨ। ਸਤਿਗੁਰੂ ਫ਼ਰਮਾਉਂਦੇ ਹਨ ਜਦੋਂ ਅਸੀਂ ਸਰੀਰ ਨੂੰ ਮਥਿਆ ਤੇ ਤੱਤ ਵਿਰੋਲਿਆ ਤਾਂ ਇਕ ਅਨੂਪ ਵਸਤੂ ਸਤਿਗੁਰਾਂ ਨੇ ਵਿਖਾ ਦਿੱਤੀ।

ਅਜਿਹੀ ਦ੍ਰਿਸ਼ਟੀ ਗੁਰੂ ਨੇ ਦਿੱਤੀ ਹੈ ਕਿ ਗੁਰੂ ਤੇ ਪ੍ਰਮੇਸ਼ਰ ਵਿਚ ਭੇਦ ਫ਼ਰਕ ਨਜ਼ਰ ਹੀ ਨਹੀਂ ਆਉਂਦਾ। ਸਰੀਰ ਸਮੁੰਦਰ ਤੇ ਰਤਨਾਂ ਨਾਲ ਭਰਿਆ ਹੈ, ਇਹ ਸੋਝੀ ਸਤਿਗੁਰਾਂ ਦੇ ਸ਼ਬਦ ਤੋਂ ਪ੍ਰਾਪਤ ਹੋਈ ਹੈ।

ਰਤਨਾਂ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ ਹਥਿ ਚੜਿਆ ਰਾਮ॥

ਗੁਰਬਾਣੀ ਲਾਗੇ ਤਿਨ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤ ਭਰੇ ਭੰਡਾਰਾ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦ ਗੋਵਿੰਦ ਗੁਰੂ ਹੈ ਨਾਨਕ ਭੇਦੁ ਨ ਭਾਈ॥

(ਆਸਾ ਮ: ੪, ਪੰਨਾ ੪੪੨)

ਮਨੁੱਖਾ ਜਨਮ ਰਤਨ ਹੈ ਪਰ ਇਸ ਰਤਨ ਦੀ ਪ੍ਰਾਪਤੀ ਵਾਸਤੇ, ਸਿੱਧੀ ਵਾਸਤੇ ਸਤਿਗੁਰੂ ਦੇ ਸ਼ਬਦ ਰਤਨ ਦੀ ਜ਼ਰੂਰਤ ਹੈ। ਗੁਰਸ਼ਬਦ ਰਤਨ ਦੇ ਲੜ ਲੱਗ ਜਾਵਾਂਗੇ ਤਾਂ ਨਾਮ ਰਤਨ ਦੀ ਪ੍ਰਾਪਤੀ ਹੋਵੇਗੀ। ਗੁਰਬਾਣੀ ਵਿਚ ਪਰਮਾਤਮਾ ਦੇ ਨਾਮ ਨੂੰ ਵੀ ਹੀਰਾ ਕਿਹਾ ਹੈ। ਗੁਰੂ ਦੇ ਸ਼ਬਦ ਦੀ ਬਰਕਤ ਨਾਲ ਇਹ ਨਾਮ ਹੀਰਾ ਜਦੋਂ ਹਿਰਦੇ ਵਿਚ ਵੱਸ ਜਾਂਦਾ ਹੈ ਤਾਂ ਸਾਰੀਆਂ ਭੁੱਖਾਂ ਹੀ ਮੁੱਕ ਜਾਂਦੀਆਂ ਹਨ। ਪਰ ਇਹ ਨਾਮ ਹੀਰਾ ਉਸਦੇ ਮਨ ਵਿਚ ਵੱਸਦਾ ਹੈ ਜਿਸਦੇ ਮਸਤਕ 'ਤੇ ਸਤਿਗੁਰੂ ਹੱਥ ਧਰਦਾ ਹੈ। ਸਤਿਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ ਮੇਰੇ ਸਾਰੇ ਕਰਜ਼ੇ ਉੱਤਰ ਗਏ ਹਨ, ਦੁੱਖ ਦੂਰ ਹੋ ਗਏ ਹਨ। ਗੁਰੂ ਨੇ ਮੇਰੇ ਮੱਥੇ 'ਤੇ ਹੱਥ ਰੱਖ ਦਿੱਤਾ ਹੈ।

ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ
ਗੁਰਿ ਹਾਥੁ ਧਰਿਓ ਮੇਰੈ ਮਾਥਾ॥
ਜਨਮ ਜਨਮ ਕੇ ਕਿਲਬਿਖ ਦੁਖ ਉੱਤਰੇ
ਗੁਰਿ ਨਾਮੁ ਦੀਓ ਰਿਨੁ ਲਾਥਾ॥

(ਜੈਤਸਰੀ ਮ: ੪, ਪੰਨਾ ੬੯੬)

ਨਾਮ ਰਤਨ ਦੇ ਸਹਾਰੇ ਨਾਲ ਨਾਮ ਜਪਦਾ ਜਪਦਾ ਰੱਬ ਦਾ ਪਿਆਰਾ ਉਸ ਲਾਲ ਵਿਚ ਲੀਨ ਹੋ ਜਾਂਦਾ ਹੈ ਜੋ ਬੇਅੰਤ ਹੈ, ਸਰਬ-ਵਿਆਪਕ ਹੈ। ਉਸ ਨੂੰ ਬੇਅੰਤ-ਬੇਅੰਤ ਕਹਿੰਦਿਆਂ ਹਉਮੈ ਮੁੱਕ ਜਾਂਦੀ ਹੈ। ਜਿਹੜਾ ਮਨੁੱਖ ਹਰ ਚੀਜ਼ ਦਾ ਮੁੱਲ ਪਾਉਂਦਾ ਸੀ, ਅੱਜ ਮੂੰਹੋਂ ਬਚਨ ਨਿਕਲਦਾ ਹੈ ਕਿ ਹੇ ਪਿਆਰੇ ਲਾਲ, ਮੈਂ ਤੇਰਾ ਅੰਤ ਨਹੀਂ ਜਾਣ ਸਕਦਾ। ਤੂੰ ਤਾਂ ਜਲ ਵਿਚ, ਥਲ ਵਿਚ ਹਰ ਥਾਂ ਤੇ ਸਮਾਇਆ ਹੋਇਆ ਹੈਂ। ਤੂੰ ਭਰਪੂਰ ਹੈਂ। ਅਜਿਹਾ ਕੋਈ ਥਾਂ ਨਹੀਂ ਕਿ ਜਿੱਥੇ ਤੂੰ ਨਾ ਹੋਵੇਂ। ਏਨਾ ਭਰਪੂਰ ਹੁੰਦਿਆਂ ਵੀ ਮੈਨੂੰ ਅੰਧੇ ਨੂੰ ਤੂੰ ਕਿਸੇ ਥਾਂ ਵੀ ਨਹੀਂ ਸੀ ਦਿਸਦਾ। ਮੇਰੀਆਂ ਅੱਖਾਂ ਵਿਚ ਅੰਜਨ ਭਰਿਆ ਪਿਆ ਸੀ।

ਇਕ ਗੁਰ ਯਾਦ ਰੱਖਣਾ ਹੈ। ਅਜਿਹੇ ਅਜਿਹੇ ਸੁਰਮਿਆਂ ਦਾ ਵੈਦ ਜ਼ਿਕਰ ਕਰਦੇ ਹਨ ਕਿ ਉਹ ਅੱਖਾਂ ਵਿਚ ਪਾ ਦੇਈਏ ਤਾਂ ਨਜ਼ਰ ਵੱਧ ਜਾਂਦੀ ਹੈ। ਅੱਖਾਂ ਦੀਆਂ ਬੀਮਾਰੀਆਂ ਮੁੱਕ ਜਾਂਦੀਆਂ ਹਨ। ਪਰ ਉਸੇ ਅੰਜਨ ਨੂੰ ਅੱਖਾਂ ਵਿਚ ਭਰ ਦਿੱਤਾ ਜਾਵੇ ਤਾਂ ਕੁਝ ਵੀ ਨਹੀਂ ਦਿੱਸੇਗਾ ਤੇ ਅੱਖਾਂ ਅੰਨ੍ਹੀਆਂ ਵੀ ਹੋ ਸਕਦੀਆਂ ਹਨ।

ਅੰਜਨ ਵਿਚ ਨਿਰੰਜਨ ਨਜ਼ਰ ਆਉਂਦਾ ਹੈ ਪਰ ਜਦੋਂ ਅਸੀਂ ਅੰਜਨ ਦੀ ਵਰਤੋਂ

ਗ਼ਲਤ ਕਰਦੇ ਹਾਂ, ਅੰਜਨ ਵਰਤਣਾ ਸੀ, ਅੱਖਾਂ ਵਿਚ ਪਾਉਣਾ ਸੀ, ਅੱਖਾਂ ਵਿਚ ਭਰਨਾ ਨਹੀਂ ਸੀ। ਮਾਇਆਧਾਰੀ ਅੱਖਾਂ ਵਿਚ ਅੰਜਨ ਪਾਉਂਦਾ ਨਹੀਂ, ਭਰਦਾ ਹੈ। ਅੱਖਾਂ ਗਵਾ ਬੈਠਦਾ ਹੈ। ਦੁਨੀਆਂ ਦੇ ਪਦਾਰਥ ਤੇ ਇਹ ਮਾਇਆ ਇਸ ਨੂੰ ਇੰਜ ਵਰਤਣਾ ਹੈ ਜਿਵੇਂ ਇਕ ਸਿਆਣੀ ਇਸਤਰੀ ਅੱਖਾਂ ਨੂੰ ਕੱਜਲ ਲਗਾਉਂਦੀ ਹੈ। ਪਰ ਪਦਾਰਥਾਂ ਦੀ ਦੌੜ ਇਕੱਠੇ ਕਰਨ ਦਾ ਪਾਗ਼ਲਪਨ ਇੰਜ ਹੈ ਜਿਵੇਂ ਕੋਈ ਕੱਜਲ ਨਾਲ ਅੱਖਾਂ ਇੰਨੀਆਂ ਭਰ ਲਵੇ ਕਿ ਅੱਖਾਂ ਨਜ਼ਰ ਹੀ ਨਾ ਆਉਣ। ਅੱਖਾਂ ਹੀ ਦੱਬੀਆਂ ਜਾਣ ਤੇ ਫਿਰ ਅੱਖਾਂ ਵੇਖਣਗੀਆਂ ਕਿਵੇਂ ?

ਜਿਨ੍ਹਾਂ ਗੁਰੂ ਦੀ ਜੁਗਤ ਗੁਰ-ਸ਼ਬਦ ਵਿਚਾਰ ਨਾਲ ਜੀਵਨ ਦਾ ਰਸਤਾ ਬਣਾਇਆ ਹੈ ਤੇ ਉਸ ਰਸਤੇ ਤੇ ਚਲੇ ਆਖ਼ਰ ਮੰਜ਼ਲ ਤੇ ਪੁੱਜ ਗਏ। ਪੁੱਜੇ ਹੋਏ ਰੱਬ ਦੇ ਪਿਆਰੇ ਉਸ ਲਾਲ ਦੇ ਦਰਸ਼ਨ ਕਰਦੇ ਹਨ ਤੇ ਕਹਿੰਦੇ ਹਨ—

**ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥**
**ਕਉਣ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥**
**ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥**
**ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ**
**ਤੂੰ ਆਪੇ ਸਰਬ ਸਮਾਣਾ॥**

(ਸੂਹੀ ਮ: ੧, ਪੰਨਾ ੭੩੦)

ਇਹ ਸੱਚੇ ਸ਼ਬਦ ਦੀ ਬਰਕਤ ਹੈ ਕਿ ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਹੁੰਦੀ ਹੈ, ਹਉਮੈ ਮੁੱਕ ਜਾਂਦੀ ਹੈ, ਹਰਿ ਨਾਮ ਵਿਚ ਜੀਵ ਸਮਾ ਜਾਂਦਾ ਹੈ। ਸੰਸਾਰ ਅੰਜਨ ਵਿਚ ਨਾਮ ਨਿਰੰਜਨ ਦੀ ਪ੍ਰਾਪਤੀ ਹੁੰਦੀ ਹੈ। ਪਰਮਾਤਮਾ ਵੀ ਨਿਰੰਜਨ ਹੈ, ਉਸਦਾ ਨਾਮ ਵੀ ਨਿਰੰਜਨ ਹੈ, ਸਾਡੇ ਨਾਲ ਹੈ ਪਰ ਸਾਨੂੰ ਦਿੱਸਦਾ ਨਹੀਂ।

**ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥**
**ਨਾਮੁ ਨਿਰੰਜਨੁ ਨਾਲਿ ਹੈ ਕਿਉ ਪਾਈਐ ਭਾਈ॥**
**ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਈਂ॥**
**ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥**
**ਨਾਨਕ ਨਦਰੀ ਕਰਮ ਹੋਇ ਗੁਰ ਮਿਲੀਐ ਭਾਈ॥**

(ਸਾਰੰਗ ਕੀ ਵਾਰ ਮ: ੪, ਪਉੜੀ ੧੩, ਪੰਨਾ ੧੨੪੨)

**ਨਾਮੁ ਨਿਰੰਜਨੁ ਨੀਰਿ ਨਰਾਇਣ। ਰਸਨਾ ਸਿਮਰਤ ਪਾਪ ਬਿਲਾਇਣ॥**

(ਗੋਂਡ ਮ: ੫:, ਪੰਨਾ ੮੬੮)

ਨਿਰੰਜਨ ਪਰਮਾਤਮਾ ਦਾ ਨਾਮ ਹੀ ਅਜਿਹਾ ਜਲ ਹੈ ਜਿਸ ਨਾਲ ਮਤਿ ਦੇ ਦਾਗ਼ ਧੁਪਦੇ ਹਨ। ਮਨ ਦਾ ਇਸ਼ਨਾਨ ਇਸ ਨਾਮ ਜਲ ਵਿਚ ਹੁੰਦਾ ਹੈ। ਬਾਹਰ ਦਾ ਕੋਈ ਵੀ ਜਲ ਅਜਿਹੀ ਸਮਰੱਥਾ ਨਹੀਂ ਰੱਖਦਾ। ਇਹ ਜਲ ਸਿਮਰਤੀ ਨਾਲ ਸੰਬੰਧ ਰੱਖਦਾ ਹੈ। ਜਿਉਂ ਜਿਉਂ ਕੋਈ ਸਿਮਰਦਾ ਹੈ, ਉਸ ਦੇ ਪਾਪ ਦੂਰ ਹੋ ਜਾਂਦੇ

ਹਨ।

ਨਾਮੁ ਨਿਰੰਜਨੁ ਅਗਮੁ ਅਗੋਚਰੁ, ਸਤਿਗੁਰਿ ਦੀਆ ਬੁਝਾਏ॥
ਅਨਦਿਨੁ ਭਗਤਿ ਕਰਹਿ ਰੰਗ ਰਾਤੇ, ਨਾਨਕ ਸਚਿ ਸਮਾਏ॥

(ਵਡਹੰਸ ਮ: ੩, ਪੰਨਾ ੫੮੫)

ਸਤਿਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ ਕਿ ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਹਾਂ ਜੋ ਗੁਰੂ ਦੀ ਬਾਣੀ ਸੁਣ ਕੇ ਮਨ ਵਿਚ ਵਸਾਉਣ ਵਾਲੇ ਹਨ। ਅਜਿਹੇ ਪੁਰਖਾਂ ਨੇ ਕੱਜਲ ਰੂਪ ਜਗਤ ਕੋਠੜੀ ਵਿਚ ਰਹਿੰਦਿਆਂ ਹੀ ਨਿਰੰਜਨ ਪ੍ਰਭੂ ਨੂੰ ਪਾ ਲਿਆ ਹੈ।

ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮਨਿ ਵਸਾਵਣਿਆ॥
ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ॥

(ਮਾਝ ਮ: ੩, ਪੰਨਾ ੧੧੨)

ਗੁਰੂ ਰਾਮਦਾਸ ਨਾਮ ਨਿਰੰਜਨ ਦੀ ਮਹਿਮਾ ਕਰਦੇ ਹਨ :—

ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖ ਹੋਈ॥
ਸੁਣਿ ਸੁਣਿ ਮਨਿ ਵਸਾਈਐ ਬੂਝੈ ਜਨੁ ਕੋਈ॥
ਬਹਿਦਿਆ ਉਠਦਿਆ ਨ ਵਿਸਰੈ ਸਾਚਾ ਸਚੁ ਸੋਈ॥
ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖ ਹੋਈ॥
ਨਾਨਕ ਮਨਿ ਤਨਿ ਰਵਿ ਰਹਿਆ ਗੁਰਮੁਖਿ ਹਰਿ ਸੋਈ॥

(ਪੰਨਾ ੧੨੩੯)

ਸਰਮਦ ਖ਼ੁਦਾ ਰਸੀਦਾ ਫ਼ਕੀਰ ਸੀ। ਬੇਪਰਵਾਹ ਸੀ। ਜੋ ਆਪਣਾ ਸਭ ਕੁਝ ਅਕਾਲ ਪੁਰਖ ਬੇਪਰਵਾਹ ਸ਼ਹਿਨਸ਼ਾਹ ਦੇ ਅਰਪਣ ਕਰ ਦੇਵੇ ਉਹ ਦੁਨੀਆਂ ਵਲੋਂ ਬੇਪਰਵਾਹ ਹੋ ਹੀ ਜਾਂਦਾ ਹੈ।

ਉਹ ਕਹਿੰਦਾ ਹੈ ਕਿ ਖ਼ੁਦਾ ਦੇ ਹੁਕਮ ਨਾਲ ਸੁਤੇ ਪਏ ਸਾਂ। ਉਸਦੀ ਰਜ਼ਾ ਹੋਈ ਅਸੀਂ ਅੱਖ ਖੋਲ੍ਹੀ ਭਾਵ ਇਹ ਕਿ ਅਸੀਂ ਜਨਮ ਲਿਆ। ਪਰ ਇੱਥੇ ਤਾਂ ਬੜਾ ਸ਼ੋਰ-ਸ਼ਰਾਬਾ ਹੈ, ਬੜਾ ਹੀ ਰੌਲਾ-ਗੌਲਾ ਹੈ। ਚਲੋ ਫਿਰ ਸੌਂ ਜਾਂਦੇ ਹਾਂ। ਭਾਵ ਜਨਮ ਲਿਆ ਸੀ, ਫਿਰ ਮਰ ਜਾਂਦੇ ਹਾਂ। ਮਰਨ ਨੂੰ ਸਰਮਦ ਸੌਣਾ ਕਹਿੰਦਾ ਹੈ।

ਇਕ ਸਾਧੂ ਦੇ ਪਾਸ ਇਕ ਨੌਜਵਾਨ ਆਇਆ ਤੇ ਉਸਨੇ ਕਿਹਾ ਮੈਂ ਸੁਰਤ ਦੀ ਸਾਧਨਾ ਵਾਸਤੇ ਆਇਆ ਹਾਂ। ਉਸ ਸਾਧੂ ਨੇ ਉਸ ਨੌਜਵਾਨ ਨੂੰ ਬਿਠਾ ਦਿੱਤਾ, ਆਸੇ ਪਾਸੇ ਰੋਟੀਆਂ ਦੇ ਟੁਕੜੇ ਖਿਲਾਰ ਦਿੱਤੇ। ਰੋਟੀਆਂ ਦੇ ਟੁਕੜੇ ਵੇਖ ਕੇ ਕਾਂ ਆ ਗਏ, ਕੁੱਤੇ ਆ ਗਏ, ਕਾਵਾਂ ਦਾ ਰੌਲਾ, ਕੁੱਤਿਆਂ ਦਾ ਲੜਨਾ ਤੇ ਭੌਂਕਣਾ ਸੁਣਕੇ ਨੌਜਵਾਨ ਉਠ ਬੈਠਾ ਤੇ ਕਹਿਣ ਲੱਗਾ, ਸੰਤ ਜੀ, ਇੰਨੀ ਕਾਂਵਾਂ ਰੌਲੀ ਤੇ ਕੁੱਤਿਆਂ ਦਾ ਭੌਂਕਣਾ, ਇਸ ਵਿਚ ਧਿਆਨ ਕਿਵੇਂ ਜੁੜ ਸਕਦਾ ਹੈ। ਸੰਤ ਨੇ ਬੜੀ ਸੁੰਦਰ ਗੱਲ ਕਹੀ ਸੀ, ਬੇਟਾ! ਇਹ ਕਾਂ ਤੇ ਕੁੱਤੇ ਬਹੁਤ ਥੋੜ੍ਹੇ ਹਨ, ਇਹ

ਤਾਂ ਗਿਣਤੀ ਦੇ ਹਨ ਪਰ ਸੰਸਾਰ ਵਿਚ ਤਾਂ ਇੰਨੇ ਕਾਂ ਤੇ ਕੁੱਤੇ ਹਨ ਕਿ ਗਿਣੇ ਹੀ ਨਹੀਂ ਜਾ ਸਕਦੇ। ਤੂੰ ਇਸੇ ਰੌਲੇ ਵਿਚ ਸਾਧਨਾ ਕਰਨੀ ਹੈ, ਤੂੰ ਆਪਣੀ ਧੁਨ ਵਿਚ ਲੱਗਾ ਰਹਿ, ਇਨ੍ਹਾਂ ਵੱਲ ਧਿਆਨ ਨਾ ਦੇ।

ਇਹ ਬਹੁਤ ਵੱਡਾ ਗੁਰ ਹੈ। ਏਹੀ ਢੰਗ ਸੁਖਦੇਵ ਦੀ ਪ੍ਰੀਖਿਆ ਵਾਸਤੇ ਜਨਕ ਨੇ ਵਰਤਿਆ ਸੀ। ਅੰਤਮ-ਪ੍ਰੀਖਿਆ ਸੀ। ਇਕ ਥਾਲ ਸੁਖਦੇਵ ਦੇ ਹੱਥ 'ਤੇ ਰੱਖ ਦਿੱਤਾ ਸੀ। ਉਹ ਥਾਲ ਤੇਲ ਨਾਲ ਭਰ ਦਿੱਤਾ ਸੀ ਤੇ ਕਿਹਾ ਸੀ ਜਨਕਪੁਰੀ ਦਾ ਚੱਕਰ ਲਗਾ ਕੇ ਆ ਅਤੇ ਤੇਲ ਨਾ ਰੁੜ੍ਹੇ। ਜੇ ਤੇਲ ਰੁੜ੍ਹ ਗਿਆ ਫਿਰ ਤੈਨੂੰ ਦੁਬਾਰਾ ਮੌਕਾ ਨਹੀਂ ਮਿਲੇਗਾ, ਤੈਨੂੰ ਇਥੋਂ ਕੱਢ ਦਿੱਤਾ ਜਾਵੇਗਾ। ਸੁਕਦੇਵ ਇੰਨਾ ਸੁਚੇਤ ਹੋ ਗਿਆ ਕਿ ਖ਼ੁਦ ਹੈਰਾਨ ਸੀ ਕਿ ਏਨਾ ਚੇਤੰਨ ਮੈਂ ਕਦੇ ਨਹੀਂ ਹੋਇਆ। ਬਸ ਸਿਰਫ਼ ਥਾਲ ਹੀ ਥਾਲ ਸੀ, ਆਸੇ ਪਾਸੇ ਰੰਗ ਤਮਾਸ਼ਿਆਂ ਦਾ ਪੂਰਾ ਪ੍ਰਬੰਧ ਸੀ ਪਰ ਸੁਕਦੇਵ ਨੂੰ ਥਾਲ ਬਿਨਾਂ ਕੁਝ ਨਹੀਂ ਸੀ ਦਿਸਦਾ। ਸੁਰਤ ਚਾਰ ਚੁਫੇਰਿਓਂ ਸਮੇਟੀ ਗਈ ਸੀ। ਸੁਰਤ ਥਾਲ ਵਿਚ ਸੀ, ਚੱਕਰ ਲਗਾਕੇ ਆਇਆ ਤਾਂ ਜਨਕ ਨੇ ਗਲ ਨਾਲ ਲਾ ਲਿਆ ਤੇ ਕਿਹਾ, ਸੁਰਤ ਦੀ ਸਾਧਨਾ ਹੋ ਗਈ ਹੈ। ਜਿਨ੍ਹਾਂ ਨੂੰ ਇਹ ਪਤਾ ਲੱਗ ਗਿਆ ਕਿ ਮਨੁੱਖਾ ਜਨਮ ਅੰਤਿਮ ਪ੍ਰੀਖਿਆ ਹੈ। ਇਸ ਤੋਂ ਬਾਅਦ ਜਾਂ ਪਰਮਾਤਮਾ ਦੀ ਗੋਦ ਮਿਲੇਗੀ ਜਾਂ ਫਿਰ ਵਾਪਸ ਪਸ਼ੂ ਬਣਨਾ ਪਵੇਗਾ ਤਾਂ ਫਿਰ ਸੁਰਤ ਵਾਲੇ ਰੱਬ ਦੇ ਪਿਆਰੇ ਸੁਚੇਤ ਹੋ ਜਾਂਦੇ ਹਨ। ਉਹ ਜਨਕਪੁਰੀ ਹੀ ਨਹੀਂ, ਸਾਰੇ ਸੰਸਾਰ ਦਾ ਚੱਕਰ ਲਗਾ ਆਉਂਦੇ ਹਨ ਪਰ ਹਿਰਦਾ ਰੂਪੀ ਥਾਲ ਜੋ ਅੰਮ੍ਰਿਤ ਨਾਲ ਭਰਿਆ ਹੈ, ਇਹ ਥਾਲ ਨਹੀਂ ਡੋਲਦਾ। ਉਨ੍ਹਾਂ ਦਾ ਧਿਆਨ ਅੰਮ੍ਰਿਤ ਦੇ ਥਾਲ ਵੱਲ ਹੁੰਦਾ ਹੈ, ਰੰਗ ਤਮਾਸ਼ਿਆਂ ਵਿਚ ਨਹੀਂ, ਉਹ ਸੁਚੇਤ ਹੋ ਕੇ ਕਹਿੰਦੇ ਹਨ ਕਿ ਹੇ ਮੇਰੇ ਮਨ, ਸੁਚੇਤ ਹੋ ਜਾ, ਜਾਗ ਜਾ। ਆਪਣੀ ਖੇਤੀ ਬਚਾ ਲੈ, ਤੇਰੀ ਖੇਤੀ ਨੂੰ ਵਿਕਾਰ ਰੂਪੀ ਕੂੰਜਾਂ ਪੈ ਜਾਣਗੀਆਂ।

**ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ॥**
**ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ॥**

(ਸਿਰੀ ਰਾਗ ਮ: ੩, ਪੰਨਾ ੩੪)

ਉਹ ਅੰਜਨ ਵਿਚ ਰਹਿੰਦੇ ਹੋਏ ਨਿਰਲੇਪ ਰਹਿੰਦੇ ਹਨ ਤੇ ਨਿਰੰਜਨ ਦੀ ਪ੍ਰਾਪਤੀ ਕਰ ਲੈਂਦੇ ਹਨ।

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥**
**ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**

(ਸਿਧ ਗੋਸਟਿ ਮ: ੧, ਪੰਨਾ ੯੩੮)

ਸੁਰਤ ਸਬਦ ਦੇ ਮੇਲ ਲਈ ਗੁਰੂ ਦੀ ਕਿਰਪਾ ਜ਼ਰੂਰੀ ਹੈ।

**ਤਨੁ ਮਨੁ ਅਰਪਉ ਪੂਜ ਚਰਾਵਉ॥**
**ਗੁਰ ਪਰਸਾਦਿ ਨਿਰੰਜਨ ਪਾਵਉ॥**

(ਗੂਜਰੀ ਰਵਿਦਾਸ ਜੀ, ਪੰਨਾ ੫੨੫)

**ਜੀਵਤ ਮਰੈ, ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥**
**ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨਾ ਭਵਜਲਿ ਪਾਇਆ॥**

(ਗਉੜੀ ਕਬੀਰ ਜੀ, ਪੰਨਾ ੩੩੨)

ਪਰ ਇਹ ਸਾਰੇ ਸਾਧਨ ਅਕਾਲ ਪੁਰਖ ਦੀ ਮਿਹਰ ਸਦਕਾ ਹੀ ਸਫਲ ਹੁੰਦੇ ਹਨ। ਮਨੁੱਖਾ ਜਨਮ ਸਫਲ ਤਾਂ ਉਸ ਮਾਲਕ ਦੀ ਕ੍ਰਿਪਾ ਨਾਲ ਹੀ ਹੋਵੇਗਾ ਪਰ ਮਨੁੱਖ ਦੀ ਉਸ ਤੱਕ ਪਹੁੰਚਣ ਦੀ ਮਿਲਣ ਦੀ ਨੀਯਤ ਤਾਂ ਹੋਣੀ ਚਾਹੀਦੀ ਹੈ। ਕੀ ਮਨੁੱਖ ਜਾਣਾ ਚਾਹੁੰਦਾ ਹੈ ਕਿ ਸਿਰਫ਼ ਗੱਲਾਂ ਵਿਚੋਂ ਹੀ ਰਸ ਲੈਣਾ ਚਾਹੁੰਦਾ ਹੈ।

ਰੇਲ ਦੀ ਪਟੜੀ 'ਤੇ ਰੇਲ ਕਰਮਚਾਰੀ ਖੜ੍ਹਾ ਸੀ। ਇਕ ਸੱਜਣ ਨੇ ਪੁੱਛਿਆ, ਸ੍ਰੀਮਾਨ ਜੀ ਬੰਬਈ ਕਿੰਨੀ ਦੂਰ ਹੈ ? ਉਸਨੇ ਦੂਰੀ ਦੱਸੀ। ਇਸਨੇ ਕਿਹਾ ਕਲਕੱਤਾ, ਮਦਰਾਸ, ਬੰਗਲੌਰ, ਹੈਦਰਾਬਾਦ ਕਈਆਂ ਸ਼ਹਿਰਾਂ ਦੀਆਂ ਦੂਰੀਆਂ ਪੁੱਛੀਆਂ ਫਿਰ ਗੱਡੀਆਂ ਬਾਰੇ ਪੁੱਛਿਆ। ਉਹ ਕਰਮਚਾਰੀ ਕਹਿਣ ਲੱਗਾ, ਅੱਧੀਆਂ ਕੁ ਚਲੀਆਂ ਗਈਆਂ ਹਨ, ਅੱਧੀਆਂ ਜਾਣ ਵਾਲੀਆਂ ਹਨ, ਪਰ ਬਜ਼ੁਰਗੋ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕਿਥੇ ਜਾਣਾ ਹੈ। ਇਹ ਕਹਿਣ ਲੱਗਾ ਮੈਂ ਕਿਤੇ ਵੀ ਨਹੀਂ ਜਾਣਾ ਸਿਰਫ਼ ਲਾਈਨ ਪਾਰ ਕਰਨੀ ਹੈ। ਬਸ ਏਹੀ ਹਾਲ ਹੈ ਮਨੁੱਖ ਦਾ। ਉਸ ਬਜ਼ੁਰਗ ਨੇ ਲਾਈਨ ਪਾਰ ਕਰਨੀ ਸੀ ਕਿੰਨਾ ਕੁਝ ਪੁੱਛਿਆ ਸੀ। ਇਸ ਮਨੁੱਖ ਨੇ ਟਾਈਮ ਪਾਸ ਕਰਨਾ ਹੈ, ਬਹੁਤ ਕੁਝ ਪੁੱਛਦਾ ਹੈ, ਸਿਰਫ਼ ਗੱਲਾਂ ਦਾ ਰਸ ਲੈਂਦਾ ਹੈ। ਜਿਹੜਾ ਗੱਲਾਂ ਦੇ ਰਸ ਵਿਚ ਸਮਾਂ ਬਰਬਾਦ ਕਰ ਦੇਵੇ, ਨਾ ਉਹ ਸੱਚੇ ਸ਼ਬਦ ਗੁਰ-ਸ਼ਬਦ ਦੀ ਖੋਜ ਕਮਾਈ ਕਰਦਾ ਹੈ, ਨਾ ਸੱਚਾ ਮਨ ਵਿਚ ਵੱਸਦਾ ਹੈ ਤੇ ਨਾ ਹੀ ਨਿਸਤਾਰਾ ਹੁੰਦਾ ਹੈ। ਅੰਜਨ ਵਿਚ ਨਿਰੰਜਨ ਪਾਉਣ ਲਈ ਗੱਲਾਂ ਦਾ ਰਸ ਦਾ ਨਹੀਂ, ਨਾਮ ਰਸ ਚਾਹੀਦਾ ਹੈ।



# 16

# ਹਰਿ ਨਾਮਿ ਸਮਾਵੈ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮਨੁੱਖ ਨੂੰ ਸੰਸਾਰ ਵਿਚ ਰਹਿ ਕੇ ਸੰਸਾਰ ਤੋਂ ਨਿਆਰਾ ਰਹਿਣ ਦੀ ਜੁਗਤੀ ਦੱਸੀ ਹੈ। ਬੇੜੀ ਪਾਣੀ ਦੇ ਉੱਪਰ-ਉੱਪਰ ਤਰਦੀ ਰਹੇ, ਪਾਣੀ ਬੇੜੀ ਦੇ ਵਿਚ ਨਾ ਪੈ ਜਾਵੇ। ਹੱਥਾਂ ਨਾਲ ਕਿਰਤ ਹੁੰਦੀ ਰਹੇ ਪਰ ਚਿੱਤ ਕਰਤਾਰ ਨਾਲ ਜੁੜਿਆ ਰਹੇ। ਸੰਸਾਰ ਨਾਲ ਗੱਲਾਂ ਕਰਦਿਆਂ ਵੀ ਸੁਰਤ ਪਰਮਾਤਮਾ ਵੱਲ ਰਹੇ। ਮਨਮੁਖ ਤੇ ਬੇਮੁਖ ਉਹ ਹੈ ਜਿਸਦੇ ਹੱਥ ਵੀ ਕਾਰ ਵੱਲ ਹੋਣ, ਚਿੱਤ ਵੀ ਕਾਰ ਵੱਲ ਹੋਵੇ ਪਰੰਤੂ ਹੱਥ ਦੇਣ ਵਾਲਾ ਕਰਤਾਰ ਵਿਸਰ ਹੀ ਜਾਵੇ। ਸਿੱਖ ਨੇ ਅਜਿਹਾ ਨਹੀਂ ਕਰਨਾ। ਸਿੱਖ ਦੇ ਹੱਥ ਕਾਰ ਵੱਲ ਹਨ ਅਤੇ ਚਿੱਤ ਕਰਤਾਰ ਵੱਲ ਹੈ।

ਦੁਕਾਨ 'ਤੇ ਬੈਠ ਕੇ ਤੇਰਾ-ਤੇਰਾ ਦੁਹਰਾਉਂਦੇ ਰਹਿਣ। ਇਹ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਸਿਖਾ ਦਿੱਤਾ ਸੀ। ਬੈਠਣਾ ਪਰਿਵਾਰ ਵਿਚ ਪਰ ਚਿਤ ਕਰਤਾਰ ਵੱਲ ਰੱਖਣਾ ਨੋਟ ਗਿਣਦਿਆਂ, ਹੀਰੇ ਹਢਾਂਦਿਆਂ ਵੀ ਇਹ ਯਾਦ ਰਹੇ ਕਿ ਮੇਰੇ ਨਾਲ ਕੁਝ ਨਹੀਂ ਜਾਣਾ। ਪਰਮਾਤਮਾ ਦੇ ਪਾਸ ਜਦੋਂ ਜਾਵਾਂਗਾ ਸਿਰਫ਼ ਨਾਮ ਹੀਰਾ ਹੀ ਮੇਰੇ ਨਾਲ ਹੋਵੇਗਾ। ਤੱਕੜੀ ਤੋਲਦਿਆਂ ਵੀ ਧਿਆਨ ਰੱਖਣਾ ਹੈ ਕਿ ਜਿਨ੍ਹਾਂ ਵਾਸਤੇ ਘੱਟ ਤੋਲਕੇ ਦੇ ਰਿਹਾ ਹਾਂ ਇਹ ਵੀ ਕੋਈ ਬੇਗਾਨਾ ਨਹੀਂ, ਇਹ ਵੀ ਮੇਰਾ ਆਪਣਾ ਹੀ ਹੈ, ਜਿਸਨੂੰ ਮੈਂ ਘੱਟ ਦੇ ਰਿਹਾ ਹਾਂ। ਸਭ ਕੁਝ ਹੀ ਪਰਮਾਤਮਾ ਦਾ ਹੈ, ਰਿਜ਼ਕ ਵੀ ਉਸੇ ਦਾ ਹੈ, ਖਾਣ ਵਾਲੇ ਵੀ ਉਸੇ ਦੇ ਹਨ ਤਾਂ ਫਿਰ ਮੈਂ ਇਕ ਦਾ ਹੱਕ ਖੋਹਕੇ ਦੂਸਰੇ ਨੂੰ ਦੇ ਕੇ ਮੂੰਹ ਕਾਲਾ ਕਿਉਂ ਕਰਵਾਵਾਂ ? ਇਹ ਸੰਸਾਰ ਵਿਚ ਨਿਰਾਲਾ ਰਹਿਣ ਦਾ ਢੰਗ ਹੈ। ਇਹ ਹੀ ਅਸਲ ਜੁਗਤੀ ਹੈ।

ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਤਿਆਗੀ ਸਾਧੂਆਂ ਨੂੰ ਉਪਦੇਸ਼ ਦਿੱਤਾ ਸੀ ਕਿ ਜੋ ਘਰ-ਬਾਰ ਤਿਆਗ ਕੇ ਪਹਾੜਾਂ ਨੂੰ, ਜੰਗਲਾਂ ਨੂੰ ਜਾ ਰਹੇ ਸਨ। ਸਤਿਗੁਰਾਂ ਕਿਹਾ ਸੀ ਪਰਮਾਤਮਾ ਪਾਉਣ ਲਈ ਕਿਤੇ ਜਾਣ ਦੀ ਲੋੜ ਨਹੀਂ। ਤਿਆਗ ਦੀ ਲੋੜ ਨਹੀਂ, ਜੁਗਤੀ ਦੀ ਲੋੜ ਹੈ। ਜਿੱਥੇ ਮਰਜ਼ੀ ਹੈ ਰਹੋ ਪਰ ਗੁਰੂ ਦੀ ਜੁਗਤੀ ਨੂੰ ਕਦੀ ਨਾ ਭੁੱਲੋ, ਭਾਵੇਂ ਘਰ ਰਹੋ, ਭਾਵੇਂ ਬਾਹਰ ਰਹੋ, ਗੁਰੂ ਦੇ ਬਚਨ ਦਾ ਸਾਥ ਰੱਖੋ। ਰੱਬ ਨੂੰ ਖੋਜਣ ਦੀ ਬਜਾਏ ਆਪਾ ਪਛਾਣੋ।

ਖੋਜੋਗੇ ਆਪਾ, ਮਿਲੇਗਾ ਪਰਮਾਤਮਾ। ਨਿਰਾਲੇ ਰਹਿਣਾ ਸਿੱਖੋ, ਸੰਸਾਰ ਵਿਚ

ਖਚਤ ਹੋ ਕੇ ਤੁਸੀਂ ਤਾਂ ਆਪਣਾ ਆਪਾ ਹੀ ਭੁਲ ਗਏ ਜਿਵੇਂ ਕਿਸੇ ਪਾਗ਼ਲ ਨੂੰ ਆਪਣਾ ਆਪਾ ਭੁਲ ਜਾਂਦਾ ਹੈ, ਆਪਣਾ ਘਰ, ਸੰਬੰਧੀ, ਮਾਂ-ਬਾਪ ਸਭ ਕੁਝ ਭੁੱਲ ਜਾਂਦਾ ਹੈ। ਤੁਹਾਨੂੰ ਵੀ ਪਿਤਾ ਪਰਮਾਤਮਾ ਭੁੱਲ ਗਿਆ ਹੈ। ਪਿਤਾ ਘਰ ਬੈਠਾ ਹੋਵੇ, ਪੁੱਤਰ ਪਿਓ ਨੂੰ ਲੱਭਣ ਬਾਹਰ ਜਾਏ ਤੇ ਘਰ ਵੱਲ ਪਿੱਠ ਕਰਕੇ ਖੋਜ ਵੱਲ ਨਿਕਲੇ, ਕੀ ਜ਼ਿੰਦਗੀ ਵਿਚ ਇਸਨੂੰ ਕਦੀ ਪਿਤਾ ਮਿਲੇਗਾ?

ਮਨੁੱਖ ਪਰਮਾਤਮਾ ਨੂੰ ਖੋਜਦਾ ਹੈ ਸਭ ਥਾਵਾਂ 'ਤੇ ਖੋਜਦਾ ਹੈ ਪਰ ਇਕ ਥਾਂ ਜਿੱਥੇ ਪਰਮਾਤਮਾ ਹੈ, ਉਸ ਥਾਂ ਨੂੰ ਛੱਡ ਕੇ ਬਾਕੀ ਸਭ ਥਾਵਾਂ 'ਤੇ ਖੋਜਦਾ ਹੈ, ਉਹ ਥਾਂ ਹੈ ਇਸ ਮਨੁੱਖ ਦਾ ਹਿਰਦਾ। ਸਤਿਗੁਰੂ ਫ਼ਰਮਾਉਂਦੇ ਹਨ :

**ਕਾਹੇ ਰੇ ਬਨ ਖੋਜਨ ਜਾਈ॥**
**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥**
**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥**
**ਤੈਸੇ ਹੀ ਹਰਿ ਬਸੈ ਨਿਰੰਤਰਿ ਘਟਿ ਹੀ ਖੋਜਹੁ ਭਾਈ॥**
**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰਿ ਗਿਆਨੁ ਬਤਾਈ॥**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥**

(ਧਨਾਸਰੀ ਮ: ੯, ਪੰਨਾ ੬੮੪)

ਖ਼ਾਲਸੇ ਨੇ ਮਾਇਆ ਤੋਂ ਨਿਆਰਾ ਰਹਿਣਾ ਹੈ। ਇਸ ਦਾ ਭਾਵ ਹੈ ਕਿ ਖ਼ਾਲਸੇ ਨੇ ਮਾਇਆ ਦੀ ਵਰਤੋਂ ਕਰਨੀ ਹੈ। ਮਾਇਆ ਦੇ ਮੋਹ ਤੋਂ ਮਾਇਆ ਦੀ ਮਮਤਾ ਤੋਂ ਨਿਆਰੇ ਰਹਿਣਾ ਹੈ। ਮਾਇਆ ਨੂੰ ਗਿਣਦੇ ਹੋਏ, ਵਰਤਦੇ ਹੋਏ ਖਾਂਦੇ ਤੇ ਹੰਢਾਂਦੇ ਹੋਏ, ਇਕ ਵਿਚਾਰ ਮਨ ਵਿਚ ਹਮੇਸ਼ਾ ਰੱਖਣੀ ਹੈ ਕਿ ਇਸਨੇ ਅੰਤ ਮੇਰੇ ਨਾਲ ਨਹੀਂ ਜਾਣਾ। ਇਹ ਯਾਦ ਖ਼ਾਲਸੇ ਨੂੰ ਮਾਇਆ ਤੋਂ ਨਿਆਰਾ ਰੱਖੇਗੀ। ਕੋਈ ਇਹ ਦਾਅਵਾ ਕਰੇ ਕਿ ਮੈਂ ਮਾਇਆ ਨੂੰ ਹੱਥ ਨਹੀਂ ਲਗਾਉਂਦਾ, ਅਜਿਹੇ ਬੰਦਿਆਂ ਨੇ ਮਾਇਆ ਨੂੰ ਹੱਥ ਲਗਾਉਣ ਵਾਸਤੇ, ਮਾਇਆ ਇਕੱਠੀ ਕਰਨ ਵਾਸਤੇ ਉਚੇਚੇ ਬੰਦੇ ਰੱਖੇ ਹਨ। ਉਹ ਆਪ ਮਾਇਆ ਨੂੰ ਹੱਥ ਨਹੀਂ ਲਗਾਉਂਦੇ ਪਰ ਉਨ੍ਹਾਂ ਦੀ ਥਾਂ ਕੋਈ ਹੋਰ ਹੱਥ ਲਗਾਉਂਦਾ ਹੈ। ਹੱਥਾਂ ਦਾ ਕੋਈ ਹਰਜ ਨਹੀਂ ਸਿਰਫ਼ ਮਾਇਆ ਨਾਲ ਮਨ ਨਹੀਂ ਲਗਾਉਣਾ। ਹੱਥ ਲਗਾਉ ਪਰ ਮਨ ਬਚਾਅ ਕੇ ਰੱਖਣਾ ਹੈ।

ਖ਼ਾਲਸੇ ਨੇ ਪਰਿਵਾਰ ਤੋਂ ਨਿਰਾਲੇ ਕਿਵੇਂ ਰਹਿਣਾ ਹੈ? ਕੀ ਖ਼ਾਲਸਾ ਇਸਤਰੀ, ਪੁੱਤਰ, ਧੀਆਂ ਦਾ ਤਿਆਗੀ ਹੋਵੇ? ਨਹੀਂ, ਧੀਆਂ, ਪੁੱਤਰ, ਇਸਤਰੀ, ਇਸ ਦੇ ਤਿਆਗੀ ਨਹੀਂ ਹੋਣਾ। ਪਰਿਵਾਰ ਤੋਂ ਨਿਆਰਾ ਹੋਣਾ ਹੈ, ਪਰਿਵਾਰਕ ਮੋਹ ਤੋਂ ਨਿਆਰਾ ਹੋਣਾ ਹੈ। ਜਿਸ ਦੇ ਅੰਦਰ ਪਰਿਵਾਰ ਦਾ ਮੋਹ ਨਹੀਂ, ਉਹ ਪ੍ਰੇਮ ਕਰੇਗਾ, ਫ਼ਰਜ਼ ਬਹੁਤ ਅਛੇ ਨਿਭਾਏਗਾ। ਪਰ ਮੋਹ ਦੀ ਪਕੜ ਉਸਦੇ ਅੰਦਰ ਨਹੀਂ ਹੋਵੇਗੀ। ਉਸਦਾ ਜੀਵਨ ਗੁਰੂ ਗੋਬਿੰਦ ਸਿੰਘ ਜੀ ਵਾਂਗ ਨਿਰਮੋਹ ਹੋਵੇਗਾ। ਖ਼ਾਲਸੇ ਦਾ ਜੀਵਨ ਗੁਰੂ ਵਰਗਾ ਹੀ ਹੋਵੇਗਾ। ਗੁਰੂ ਆਪ ਹੀ ਹੁਕਮ ਕਰ ਗਏ ਹਨ :—

**ਖ਼ਾਲਸਾ ਮੇਰੋ ਰੂਪ ਹੈ ਖਾਸ॥**
**ਖ਼ਾਲਸੇ ਮਹਿ ਹੌ ਕਰੌਂ ਨਿਵਾਸ॥**

ਗੁਰੂ ਵਿਚਾਰ ਬਣ ਕੇ, ਸਿਧਾਂਤ ਬਣਕੇ, ਜੁਗਤ ਬਣ ਕੇ ਖ਼ਾਲਸੇ ਵਿਚ ਨਿਵਾਸ ਕਰਦਾ ਹੈ।

ਖ਼ਾਲਸੇ ਨੇ ਨਿਆਰਾ ਰਹਿਣਾ ਹੈ ਮਨੁੱਖਾਂ ਤੋਂ ਨਹੀਂ, ਨਿਆਰਾ ਕਰਮ ਤੋਂ ਨਹੀਂ। ਖ਼ਾਲਸੇ ਨੇ ਕੁਕਰਮ ਤੋਂ ਨਿਆਰਾ ਹੋਣਾ ਹੈ। ਖ਼ਾਲਸੇ ਨੇ ਕੁਰੀਤੀਆਂ ਤੋਂ ਨਿਆਰਾ ਹੋਣਾ ਹੈ। ਖ਼ਾਲਸੇ ਨੇ ਭਰਮ ਤੋਂ ਨਿਆਰਾ ਹੋਣਾ ਹੈ। ਖ਼ਾਲਸੇ ਦੇ ਗੁਰੂ ਨੇ ਖ਼ਾਲਸੇ ਦਾ ਭਰਮ ਗੜ੍ਹ ਤੋੜ ਦਿੱਤਾ ਹੈ ਤੇ ਖ਼ਾਲਸੇ ਨੂੰ ਪਰਮਾਤਮਾ ਨਾਲ ਜੋੜ ਦਿੱਤਾ ਹੈ। ਹੁਣ ਖ਼ਾਲਸਾ ਵਹਿਮਾਂ ਭਰਮਾਂ ਨਾਲ ਕਦੀ ਸਮਝੌਤਾ ਨਹੀਂ ਕਰੇਗਾ।

**ਸੋ ਸਤਿਗੁਰੁ ਧੰਨੁ ਧੰਨੁ ਜਿਨ ਭਰਮ ਗੜ ਤੋੜਿਆ॥**
**ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ॥**

(ਪੰਨਾ ੫੨੨)

ਸਤਿਗੁਰੂ ਨੂੰ ਮਿਲਿਆਂ ਪੂਰੀ ਜੀਵਨ ਜੁਗਤ ਆ ਜਾਂਦੀ ਹੈ। ਹੱਸਦਿਆਂ-ਖੇਡਦਿਆਂ, ਪਾਂਦਿਆਂ-ਖਾਂਦਿਆਂ ਵਿਚ ਹੀ ਮੁਕਤੀ ਹੋ ਜਾਂਦੀ ਹੈ।

**ਨਾਨਕ ਸਤਿਗੁਰ ਭੇਟਿਐ ਪੂਰੀ ਹੋਵੈ ਜੁਗਤਿ॥**
**ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ॥**

(ਮ: ੫, ਪੰਨਾ ੫੨੨)

ਖ਼ਾਲਸੇ ਨੇ ਪਾਪ ਤੋਂ ਨਿਆਰਾ ਰਹਿਣਾ ਹੈ, ਪਾਪੀਆਂ ਤੋਂ ਨਹੀਂ। ਪਾਪੀਆਂ ਨੂੰ ਪਿਆਰ ਕਰਕੇ ਨਸੀਹਤ ਕਰਕੇ ਸੁਧਾਰਨਾ ਹੈ। ਨਾ ਇਨ੍ਹਾਂ ਤੋਂ ਡਰਨਾ ਹੈ, ਨਾ ਨਫਰਤ ਕਰਨੀ ਹੈ, ਨਾ ਭੱਜਣਾ ਹੈ। ਪਹਿਲਾਂ ਸਾਰੇ ਹੀਲੇ ਵਰਤ ਕੇ ਜੇ ਫਿਰ ਵੀ ਗੱਲ ਨਾ ਬਣੇ ਫਿਰ :—

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।**
**ਹਲਾਲਸਤ ਬੁਰਦਨ ਬਾ ਸ਼ਮਸ਼ੀਰ ਦਸਤ।**

ਫਿਰ ਤਲਾਵਾਰ 'ਤੇ ਹੱਥ ਲੈ ਜਾਣਾ ਹਲਾਲ ਹੈ। ਭਾਵ ਇਹ ਹੈ ਕਿ ਪਾਪੀ ਨੂੰ ਪਹਿਲੇ ਸੰਵਾਰਨਾ ਹੈ, ਬਿਲਕੁਲ ਹੀ ਨਾ ਸਵਰੇ ਫਿਰ ਮਾਰਨਾ ਹੈ। ਪਰ ਨਫ਼ਰਤ ਪਾਪੀ ਤੋਂ ਨਹੀਂ, ਨਿਆਰੇ ਪਾਪ ਤੋਂ ਰਹਿਣਾ ਹੈ। ਜੰਗ ਕਰਦਿਆਂ ਵੀ ਹਿਰਦੇ ਵਿਚ ਵੈਰ ਭਾਵ ਨਹੀਂ ਸਗੋਂ ਪਰਉਪਕਾਰ ਦਾ ਖ਼ਿਆਲ ਰੱਖਣਾ ਹੈ।

ਖ਼ਾਲਸੇ ਨੇ ਕਜਲ ਦੀ ਕੋਠੜੀ ਵਿਚ ਬੇਦਾਗ਼ ਤੇ ਨਿਆਰੇ ਕਿਵੇਂ ਰਹਿਣਾ ਹੈ—

**ਲੈਕਰ ਦੁਤਾਰਾ ਗਾਵੈ ਸੰਗਤ ਮੇ ਵਾਰ ਆਸਾ,**
**ਪਕੜ ਦੁਧਾਰਾ ਵਾਹੇ ਸੂਤ੍ਰ ਸਿਰ ਆਰਾ ਹੈ।**
**ਕੜਛਾ ਲੈ ਹਾਥਿ ਬਰਤਾਵਤ ਅਤੁਟ ਦੇਗ,**
**ਕਠਨ ਕੋਦੰਡ ਵਾਣ ਬੇਧ ਕਰੇ ਪਾਰਾ ਹੈ।**

**ਭਗਤਿ ਗਯਾਨ ਪ੍ਰੇਮ ਔਰ ਵੈਰਾਗ ਕੀ ਸੁਨਾਵੈ ਕਥਾ**
**ਚੜ ਕੇ ਤੁਰੰਗ ਦੇਵੈ ਜੰਗ ਲਲਕਾਰਾ ਹੈ॥**
**ਤਤ੍ਰ ਗਯਾਨੀ ਦਾਨੀ ਜੋਧਾ ਗ੍ਰਿਹੀ ਤਯਾਗੀ ਗੁਰੂ ਚੇਲਾ,**
**ਵਾਹ ਵਾਹ ਧੰਨ ਧੰਨ ਜਨਕ ਹਮਾਰਾ ਹੈ॥**

ਇਹ ਹੈ ਖ਼ਾਲਸੇ ਦੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ। ਆਸਾ ਦੀ ਵਾਰ ਦਾ ਕੀਰਤਨ ਤਾਰ ਦਾ ਸਾਜ਼ ਦੁਤਾਰਾ ਫੜਕੇ ਕਰਦੇ ਹਨ। ਪਰ ਜੰਗ ਵਿਚ ਦੁਧਾਰਾ ਖੰਡਾ ਵੀ ਚਲਾਉਂਦੇ ਹਨ। ਕੜਛਾ ਲੈ ਕੇ ਦੇਗ ਵਰਤਾਉਂਦੇ ਹਨ ਪਰ ਕਰੜਾ ਧਨੁੱਖ ਲੈ ਕੇ ਤੀਰ ਚਲਾਉਂਦੇ ਹਨ। ਉਨ੍ਹਾਂ ਦੇ ਤੀਰ ਯੋਧਿਆਂ ਦੇ ਸਰੀਰਾਂ ਨੂੰ, ਸੰਜੋਆਂ ਵਿਚ ਮੜ੍ਹੇ ਸਰੀਰਾਂ ਨੂੰ ਵਿੰਨ੍ਹ ਕੇ ਪਾਰ ਨਿਕਲ ਜਾਂਦੇ ਸਨ। ਧਨੁੱਸ਼ ਦੀ ਸੱਤਾ ਮਾਪਣ ਵਾਲੇ ਲਿਖਦੇ ਹਨ ਕਿ ਜੇ ਧਨੁੱਸ਼ ਦੀ ਪ੍ਰਤੰਚਾ ਨਾਲ, ਤੰਦੀ ਨਾਲ 25 ਸੇਰ ਭਾਰ ਬੰਨ੍ਹ ਦਿੱਤਾ ਜਾਏ ਤੇ ਤੰਦੀ ਪੂਰੀ ਖਿੱਚੀ ਜਾਏ ਤਾਂ ਇਹ ਧਨੁੱਸ਼ ਇਕ ਟਾਂਕਦਾ ਹੈ। ਗੁਰੂ ਗੋਬਿੰਦ ਸਿੰਘ ਜੀ ਜੋ ਤੀਰ ਚਲਾਉਂਦੇ ਸਨ, ਜਿਸ ਧਨੁੱਸ਼ 'ਤੇ ਤੀਰ ਚਲਾਉਂਦੇ ਸਨ ਉਹ ਨੌ ਟਾਂਕ ਦਾ ਸੀ, ਉਸ ਨਾਲ 225 ਸੇਰ ਭਾਰ ਲਟਕਾ ਦੇਈਏ ਉਹ ਤਾਂ ਪੂਰਾ ਖਿੱਚਿਆ ਜਾਂਦਾ ਸੀ। ਭਗਤੀ ਗਿਆਨ ਵੈਰਾਗ ਦੀ ਕਥਾ ਵੀ ਸਤਿਗੁਰ ਸੁਣਾਉਂਦੇ ਹਨ ਅਤੇ ਜੰਗ ਵਿਚ ਲਲਕਾਰਾ ਵੀ ਮਾਰਦੇ ਹਨ। ਸਾਡਾ ਦਸਮੇਸ਼ ਪਿਤਾ ਧੰਨ ਹੈ ਜੋ ਤੱਤ ਗਿਆਨੀ ਹੈ, ਦਾਨੀ ਹੈ, ਗ੍ਰਿਹਸਤੀ ਹੈ, ਨਿਰਮੋਹ ਹੈ। ਜਿੱਥੇ ਰਾਜਾ ਹੈ, ਉੱਥੇ ਜੋਗੀ ਵੀ ਹੈ, ਉਹ ਗੁਰੂ ਵੀ ਹੈ, ਉਹ ਚੇਲਾ ਵੀ ਹੈ।

ਖ਼ਾਲਸੇ ਨੇ ਉਸ ਸਤਿਗੁਰੂ ਤੋਂ, ਸੰਸਾਰ ਵਿਚ ਨਿਰਲੇਪ ਰਹਿਣ ਦੀ ਸਿੱਖਿਆ ਲਈ ਹੈ। ਇਸਨੇ ਵਿਕਾਰਾਂ ਤੋਂ ਨਿਆਰਾ ਰਹਿਣਾ ਹੈ।

**ਪਰ ਨਾਰੀ, ਜੂਆ, ਅਸੱਤ, ਚੋਰੀ ਮਦਰ ਜਾਨ।**
**ਪਾਂਚ ਐਬ ਯੇ ਜਗਤ ਮੋ ਤਜੈ ਸੋ ਸਿੰਘ ਸੁਜਾਣ।**

(ਭਾਈ ਨੰਦ ਲਾਲ)

ਜਿਸ ਨੂੰ ਖਰੇ ਖੋਟੇ ਦੀ ਪਛਾਣ ਆ ਜਾਏ, ਫਿਰ ਉਹ ਖੋਟ ਨਾਲ ਮੋਹ ਨਹੀਂ ਕਰਦਾ, ਫਿਰ ਉਹ ਨਾਸ਼ਵਾਨ ਜਗਤ ਵਾਸਤੇ ਨਹੀ ਰੋਂਦਾ। ਉਹ ਜਗਤ ਵਿਚ ਰਹਿੰਦਾ ਹੋਇਆ ਭਾਈ ਭਿਖਾਰੀ ਵਾਂਗ ਨਿਰਾਲਾ ਰਹਿੰਦਾ ਹੈ। ਇਸ ਪ੍ਰਥਾਇ ਇਕ ਦ੍ਰਿਸ਼ਟਾਂਤ ਹੈ।

ਇਕ ਗ਼ਰੀਬ ਮਨੁੱਖ ਦੀ ਇਸਤਰੀ ਨਿੱਤ ਹੀ ਤਾਅਨੇ ਮਿਹਣੇ ਕੱਸੀ ਰੱਖਦੀ ਸੀ ਕਿ ਤੂੰ ਮੈਨੂੰ ਇਕ ਸੋਨੇ ਦੀ ਰਿੰਗ ਵੀ ਨਹੀਂ ਦੇ ਸਕਿਆ। ਇਕ ਦਿਨ ਉਸ ਦੇ ਮਨ ਵਿਚ ਖ਼ਿਆਲ ਆਇਆ। ਉਸਨੇ ਝੂਠੇ ਗਹਿਣੇ ਖ਼ਰੀਦ ਲਏ। ਪਤਨੀ ਨੂੰ ਦਿੱਤੇ। ਪਤਨੀ ਬਹੁਤ ਖ਼ੁਸ਼ ਹੈ। ਪਹਿਲੀ ਵਾਰ ਜ਼ਿੰਦਗੀ ਵਿਚ ਸੋਨੇ ਦੇ ਗਹਿਣੇ ਪਾਏ ਸਨ, ਸਾਰੇ ਨਗਰ ਦੀਆਂ ਇਸਤਰੀਆਂ ਨੂੰ ਵਿਖਾਏ। ਇਕ ਰਾਤ ਇਕ ਚੋਰ

ਆ ਗਿਆ, ਸਾਰੇ ਗਹਿਣੇ ਲੈ ਗਿਆ। ਸਵੇਰੇ ਪਤਨੀ ਤਾਂ ਰੋ ਰੋ ਕੇ, ਹਾਲੋਂ ਬੇਹਾਲ ਹੋ ਰਹੀ ਹੈ। ਉਸਨੂੰ ਗਸ਼ 'ਤੇ ਗਸ਼ ਪੈ ਰਿਹਾ ਸੀ। ਪਰ ਪਤੀ ਕੋਲ ਖ਼ਾਮੋਸ਼ ਖੜ੍ਹਾ ਸੀ ਤੇ ਕਹਿ ਰਿਹਾ ਸੀ, ਹੇ ਪਰਮਾਤਮਾ! ਤੇਰਾ ਧੰਨਵਾਦ ਹੈ, ਜਿਸ ਨੇ ਚੋਰ ਭੇਜ ਦਿੱਤਾ ਹੈ, ਨਹੀਂ ਤਾਂ ਚਾਰ ਦਿਨਾਂ ਵਿਚ ਇਨ੍ਹਾਂ ਗਹਿਣਿਆਂ ਦਾ ਰੰਗ ਉੱਤਰ ਜਾਣਾ ਸੀ ਤੇ ਫਿਰ ਮੇਰੀ ਖ਼ੈਰ ਨਹੀਂ ਸੀ। ਉਹ ਖ਼ੁਸ਼ ਹੈ ਕਿ ਪਤਨੀ ਦਾ ਉਲ੍ਹਾਮਾ ਮੁੱਕਾ ਤੇ ਮੇਰੀ ਜਾਨ ਖ਼ਲਾਸੀ ਹੋਈ।

ਪਤਨੀ ਇਸ ਲਈ ਰੋ ਰਹੀ ਹੈ ਕਿ ਉਸਨੂੰ ਗਹਿਣਿਆਂ ਦੀ ਅਸਲੀਅਤ ਦਾ ਨਹੀਂ ਪਤਾ। ਪਤੀ ਨਹੀਂ ਰੋ ਰਿਹਾ ਕਿਉਂਕਿ ਉਸਨੂੰ ਅਸਲੀਅਤ ਦਾ ਪਤਾ ਹੈ।

ਅਗਿਆਨੀ ਸੰਸਾਰ ਵਿਚ ਕਿਉਂ ਰੋਂਦੇ ਹਨ, ਨਿਆਰੇ ਕਿਉਂ ਨਹੀਂ ਹੋ ਸਕਦੇ ਉਨ੍ਹਾਂ ਨੂੰ ਸੰਸਾਰ ਦੀ ਅਸਲੀਅਤ ਦਾ ਨਹੀਂ ਪਤਾ, ਉਹ ਨਕਲੀ ਗਹਿਣਿਆਂ ਨੂੰ ਅਸਲੀ ਸਮਝ ਰਹੇ ਹਨ। ਗਿਆਨੀ ਪੁਰਸ਼ ਕਿਉਂ ਨਹੀਂ ਰੋਂਦਾ, ਉਸਨੂੰ ਸੰਸਾਰ ਦੀ ਅਸਾਰਤਾ ਦਾ, ਨਾਸ਼ਮਾਨਤਾ ਦਾ ਪਤਾ ਹੈ। ਉਸਨੂੰ ਪਤਾ ਹੈ ਕਿ ਕਿਸ ਲਈ ਰੋਵਾਂ, ਇਹ ਨਕਲੀ ਗਹਿਣਿਆਂ ਦਾ ਪਾਜ ਉਘੜਨ ਵਾਲਾ ਹੀ ਹੈ।

ਬਸ ਇਹੀ ਜੁਗਤੀ ਹੈ। ਇਹ ਹੀ ਵਿਵੇਕ ਤੇ ਗਿਆਨ ਗੁਰੂ ਦੇਂਦੇ ਹਨ ਕਿ ਕੱਜਲ ਦੀ ਕੋਠੜੀ ਵਿਚ ਬੇਦਾਗ਼ ਰਹਿਣਾ ਚਾਹੁੰਦਾ ਹੈਂ। ਜੇ ਤੂੰ ਅੰਜਨ ਵਿਚ ਨਿਰੰਜਨ ਦੀ ਪ੍ਰਾਪਤੀ ਚਾਹੁੰਦਾ ਹੈਂ ਤਾਂ ਗੁਰੂ ਦੀ ਮਤ ਲੈ, ਅੰਮ੍ਰਿਤਪਾਨ ਕਰ, ਬਾਣੀ ਅਤੇ ਬਾਣੇ ਦਾ ਧਾਰਨੀ ਹੋ, ਸੰਸਾਰ ਦੀ ਅਸਲੀਅਤ ਨੂੰ ਸਮਝ, ਤਾਂਕਿ ਤੇਰਾ ਰੋਣਾ ਮੁਕ ਜਾਏ ਤੇ ਤੈਨੂੰ ਰੱਬੀ ਵਿਗਾਸ ਮਿਲੇ। ਤੇਰੀ ਇਹ ਅਵਸਥਾ ਬਣੇ—

**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥**



# 17

# ਨਿਆਰਾ ਖ਼ਾਲਸਾ

ਕਮਲ ਫੁੱਲ ਦਾ ਉਪਮਾਨ ਬਾਣੀ ਵਿਚ ਥਾਂ-ਥਾਂ ਵਰਤਿਆ ਹੈ। ਕਮਲ ਧਾਰਮਿਕ ਅਸਥਾਨਾਂ ਦੇ ਗੁੰਬਦਾਂ 'ਤੇ ਵੀ ਬਣਾਏ ਹਨ। ਕਮਲ ਨੂੰ ਪ੍ਰਤੀਕ ਕਿਉਂ ਚੁਣਿਆ ਹੈ। ਬੋਧੀਆਂ ਦੇ ਹੱਥਾਂ ਵਿਚ ਕਮਲ ਹੁੰਦਾ ਹੈ। ਮਹਾਤਮਾ ਬੁੱਧ ਨਾਲ ਕਮਲ ਫੁੱਲ ਜੁੜਿਆ ਹੈ। ਕਮਲ ਪਾਣੀ ਵਿਚ ਨਿਰਾਲਾ ਰਹਿੰਦਾ ਹੈ, ਪਾਣੀ ਵਿਚ ਉਚੇਰਾ ਰਹਿੰਦਾ ਹੈ।

ਸਿੱਖ ਨੇ ਵਿਗਾਸ ਵਿਚ ਰਹਿਣਾ ਹੈ, ਜੇ ਕਮਲ ਫੁੱਲ ਵਾਂਗੂੰ ਖਿੜੇ ਰਹਿਣਾ ਹੈ, ਜੇ ਭਵਜਲ ਵਿਚ ਡੁੱਬਣ ਤੋਂ ਬਚਣਾ ਹੈ ਤਾਂ ਸਿੱਖ ਦੇ ਅੰਦਰ ਆਪਣੇ ਧਰਮ ਸਬੰਧੀ ਇਹ ਯਾਦਾਂ ਸਦਾ ਲਈ ਬਣੀਆਂ ਰਹਿਣੀਆਂ ਚਾਹੀਦੀਆਂ ਹਨ।

੧ ਓਅੰਕਾਰ ਸਿੱਖ ਧਰਮ ਦੀ ਜਿੰਦ ਜਾਨ ਹੈ। ਸਿੱਖ ਓਅੰਕਾਰ ਨੂੰ ਕਦੀ ਨਾ ਭੁੱਲੇ।

ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰਿ ਕੀਆ ਜਿਨਿ ਚਿਤਿ॥
ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥
ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥
ਓਅੰਕਾਰਿ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥
ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥

(ਰਾਮਕਲੀ ਮਹਲਾ ੧, ਦੱਖਣੀ ਓਅੰਕਾਰ, ਪੰਨਾ ੯੨੯)

ਓਅੰਕਾਰ ਹੀ ੳ ਹੈ, ਓਅੰਕਾਰ ਦਾ ਸੰਖੇਪ ਹੈ ੳ। ਪਰ ਉਚਾਰਨ ਦੋਨਾਂ ਦਾ ਇਕੋ ਹੈ।

ਗੁਰਮਤਿ ਦੇ ਵਿਦਵਾਨ ਇਸ ਨਾਲ ਸਹਿਮਤ ਹਨ ਕਿ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੁੜਨਾ ਹੈ ਤਾਂ ਮੂਲ ਮੰਤ੍ਰ 'ਤੇ ਟਿਕੀਏ, ਇਸ ਨੂੰ ਵੀਚਾਰੀਏ, ਸਤਿਗੁਰੂ ਦੇ ਪਾਸੋਂ ਮੂਲ ਮੰਤ੍ਰ ਦੀ ਸੋਝੀ ਮੰਗੀਏ। ੳ ਦੀ ਵਿਆਖਿਆ ਸਾਰਾ ਮੂਲ ਮੰਤ੍ਰ ਹੈ, ਮੂਲ ਮੰਤ੍ਰ ਦੀ ਵਿਆਖਿਆ ਸਾਰਾ ਜਪੁ ਹੈ। ਸਾਰੇ ਜਪੁ ਦੀ ਵਿਆਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ੳ ਉਹ ਹੈ ਜੋ ਇਕ ਹੈ। ਪੁਰਾਤਨ ਗ੍ਰੰਥਾਂ ਵਿਚ ਓਮ ਦੀ ਵਿਆਖਿਆ ਕਰਦਿਆਂ ਲਿਖਿਆ ਓਮ ਦਾ ਅਰਥ ਹੈ ਤ੍ਰਿਮੂਰਤੀ ਬ੍ਰਹਮਾ, ਬਿਸ਼ਨ ਤੇ ਮਹੇਸ਼। ੳ ਦੀ ਵਿਆਖਿਆ ਸਾਰੇ ਮੂਲ ਮੰਤ੍ਰ ਵਿਚ ਹੈ। ਓਅੰਕਾਰ ਉਹ ਹੈ ਜੋ

ਇਕ ਹੈ। ਉਸ ਤੋਂ ਤਿੰਨ ਦੇਵਤੇ ਹੀ ਨਹੀਂ, ਕਈ ਤਿੰਨ ਕਹੋ ਜਾਂ ਤੇਤੀ ਕਰੋੜ ਕਹੋ ਜਾਂ ਸਤਿਗੁਰੂ ਦੇ ਫ਼ੁਰਮਾਨ ਅਨੁਸਾਰ :—

ਕੀਤਾ ਪਸਾਉ ਏਕੋ ਕਵਾਉ॥ ਤਿਸਤੇ ਹੋਇ ਲਖ ਦਰੀਆਉ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥

(ਜਪੁ)

ਉਸ ਅਕਾਲ ਪੁਰਖ ਵਿਚ ਉਤਪਤੀ ਦੀ ਸਮਰੱਥਾ ਕਿੰਨੀ ਕੁ ਹੈ। ਸਤਿਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਉਸਦੀ ਸਮਰੱਥਾ ਦਾ ਕੋਈ ਪਾਰਾਵਾਰ ਨਹੀਂ ਹੈ। ਉਹ ੴ ਇਕ ਹੈ, ਅਗੋਂ ਸਾਰਾ ਉਸਦਾ ਹੀ ਪਸਾਰਾ ਹੈ।

ਕੋਟ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥
ਕੋਟ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗ ਸਾਜਣ ਲਾਏ॥
ਐਸੋ ਧਣੀ ਗੋਬਿੰਦ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥

(ਭੈਰਉ ਮਹਲਾ ੫, ਪੰਨਾ ੧੬੫੬)

ਕਬੀਰ ਸਾਹਿਬ ਜੀ ਤਾਂ ਕਹਿੰਦੇ ਹਨ ਕਿ ਮੈਂ ਓਅੰਕਾਰ ਨੂੰ ਹੀ ਸਭ ਦਾ ਆਦਿ ਮੁੱਢ ਮੰਨਦਾ ਹਾਂ। ਪਰਮਾਤਮਾ ਨੇ ਜਿਸਨੂੰ ਆਕਾਰ ਦਿੱਤਾ, ਰੂਪਮਾਨ ਕੀਤਾ। ਜੋ ਜਨਮਿਆ ਹੈ ਉਸਦਾ ਤਾਂ ਵਿਨਾਸ਼ ਜ਼ਰੂਰੀ ਹੈ, ਮੈਂ ਉਸ ਮਨੁੱਖ ਨੂੰ ਆਦਿ ਜਾਂ ਸਦਾ ਸ਼ਿਵ ਨਹੀਂ ਮੰਨਦਾ।

ਓਅੰਕਾਰ ਆਦਿ ਮੈ ਜਾਨਾ॥ ਲਿਖਿ ਅਰ ਮੇਟੈ ਤਾਹਿ ਨ ਮਾਨਾ॥
ਓਅੰਕਾਰ ਲਖੈ ਜਉ ਕੋਈ॥ ਸੋਈ ਲਖਿ ਮੇਟਣਾ ਨ ਹੋਈ॥

(ਗਉੜੀ ਬਾਵਨ ਅੱਖਰੀ ਕਬੀਰ ਜੀ, ਪੰਨਾ ੩੪੦)

ਦੇਵੀ ਦੇਵਤਿਆਂ ਦਾ ਆਦਿ ਓਅੰਕਾਰ ਹੈ। ਗੁਰੂ ਗੋਬਿੰਦ ਸਿੰਘ ਜੀ ਜਾਪ ਸਾਹਿਬ ਵਿਚ ਫ਼ਰਮਾਉਂਦੇ ਹਨ :—

ਓਅੰਕਾਰ ਆਦਿ॥ ਕਥਨੀ ਅਨਾਦਿ॥

(ਜਾਪੁ)

ਗੁਰੂ ਅਰਜਨ ਦੇਵ ਜੀ ਸਮੇਂ ਦਾ ਕਰਤਾ, ਤਿੰਨਾਂ ਭਵਨਾਂ ਦਾ ਕਰਤਾ, ਵੇਦਾਂ ਦੇ ਗਿਆਨ ਦਾ ਕਰਤਾ, ਸਾਰੀ ਧਰਤੀ ਦਾ ਕਰਤਾ ੴ ਨੂੰ ਹੀ ਮੰਨਦੇ ਹਨ, ਫ਼ਰਮਾਉਂਦੇ ਹਨ ਕਿ ਚਾਰੇ ਖਾਣੀਆਂ ਜਲ ਸਭ ਉਸ ਦੇ ਹੁਕਮ ਤੋਂ ਹੈ।

ਓਅੰਕਾਰ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥
ਵਣੁ ਤ੍ਰਿਣ ਤ੍ਰਿਭਵਣ ਪਾਣੀ॥ ਚਾਰ ਬੇਦ ਚਾਰੇ ਖਾਣੀ॥
ਖੰਡ ਦੀਪ ਸਭ ਲੋਆ॥ ਇਕ ਕਵਾਵੈ ਤੇ ਸਭ ਹੋਆ॥

(ਮਾਰੂ ਮਹਲਾ ੫, ਪੰਨਾ ੧੦੦੩)

ਗੁਰੂ ਗੋਬਿੰਦ ਸਿੰਘ ਜੀ ਫ਼ਰਮਾਉਂਦੇ ਹਨ ਕਿ ਉਹ ਅਕਾਲ ਪੁਰਖ ਸਾਰਿਆਂ

ਦਾ ਕਰਤਾ ਹੈ ਤੇ ਸਭ ਦਾ ਵਿਨਾਸ਼ ਕਰਨ ਵਾਲਾ ਹੈ। ਜੀਵਾਂ ਦੇ ਦੁੱਖਾਂ ਕਲੇਸ਼ਾਂ ਦਾ ਨਾਸ਼ ਕਰਨ ਵਾਲਾ ਹੈ। ਇਕ ਚਿਤ ਹੋ ਕੇ ਜਿਸਨੇ ਇਕ ਛਿਨ ਵੀ ਉਸ ਨੂੰ ਧਿਆਇਆ ਹੈ, ਉਹ ਜੀਵ ਫਿਰ ਕਾਲ ਦੀ ਫਾਸੀ ਵਿਚ ਨਹੀਂ ਫਸਦਾ। ਉਹ ਅਕਾਲ ਪੁਰਖ ਵਿਚ ਅਭੇਦ ਹੋ ਜਾਂਦਾ ਹੈ।

**ਸਭ ਕੋ ਕਾਲ ਸਭਨ ਕੋ ਕਰਤਾ॥ ਰੋਗ ਸੋਗ ਦੋਖਨ ਕੋ ਹਰਤਾ॥**
**ਏਕ ਚਿਤ ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥**

(ਚੌਪਈ ਪਾ. ੧੦)

ਜਿਨ੍ਹਾਂ ਦੇਵੀ ਦੇਵਤਿਆਂ ਨੂੰ ਤ੍ਰਿਮੂਰਤੀ ਕਹਿ ਕੇ ਤਿੰਨਾਂ ਦਾ ਜੋੜ ਓਮ ਕਿਹਾ ਹੈ ਇਹ ਤਾਂ ੳ ਦੇ ਹੁਕਮ ਵਿਚ ਅਨੇਕਾਂ ਵਾਰ ਬਣਦੇ ਹਨ ਤੇ ਮਿਟਦੇ ਹਨ।

**ਏਕ ਸ਼ਿਵ ਭਏ ਏਕ ਗਏ ਫੇਰ ਭਏ,**
**ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ॥**
**ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,**
**ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈਂ॥**
**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,**
**ਅੰਸ਼ਾ ਅਵਤਾਰ ਕੇਤੇ ਕਾਲ ਬਸ ਭਏ ਹੈਂ॥**
**ਪੀਰ ਔ ਪੈਕਾਂਬਰ ਕੇਤੇ ਗਨੇ ਨਾ ਪਰਤ ਏਤੇ,**
**ਭੂਮ ਹੀ ਤੇ ਹੁਇਕੈ ਫੇਰ ਭੂਮ ਹੀ ਮਿਲਏ ਹੈਂ॥**

(ਤ੍ਵਪ੍ਰਸਾਦਿ ਕਬਿੱਤ ਪਾ. ੧੦, ਅਕਾਲ ਉਸਤਤਿ)

ਸਤਿਗੁਰੂ ਰਾਮਦਾਸ ਜੀ ਵੀ ਐਸਾ ਹੀ ਫ਼ਰਮਾਉਂਦੇ ਹਨ ਕਿ ੳ ਦੇ ਹੁਕਮ ਵਿਚ ਹੀ ਸਾਰਾ ਪਸਾਰਾ ਚਲ ਰਿਹਾ ਹੈ।

**ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥**
**ਏਕੋ ਰੂਪੁ ਏਕੋ ਬਹੁ ਰੰਗੀ ਸਭ ਏਕਤੁ ਬਚਨਿ ਚਲਾਵੈਗੋ॥**

(ਕਾਨੜਾ ਮਹਲਾ ੪, ਪੰਨਾ ੧੩੧੦)

ਪੀਰ ਦਸਤਗੀਰ ਨੇ ਸਤਿਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ ਸੀ ਕਿ ਇਕ ਖ਼ੁਦਾ ਤੋਂ ਪਹਿਲੇ ਕੀ ਸੀ? ਸਤਿਗੁਰਾਂ ਕਿਹਾ ਸੀ ਤੁਹਾਡਾ ਜੋ ਅਰਬੀ ਲਿਖਣ ਦਾ ਢੰਗ ਹੈ ਸਜਿਉਂ ਖੱਬੇ ਪਾਸੇ ਹੈ, ਸਾਡਾ ਖਬਿਓਂ ਸੱਜੇ ਪਾਸੇ ਹੈ। ਸਾਡੇ ਹਿਸਾਬ ਨਾਲ ੳ ਹੈ ੳ ਤੋਂ ਪਸਾਰਾ ਹੈ, ਪਸਾਰੇ ਵਾਲਾ ਇਕ ਹੈ, ਇਕ ਤੋਂ ਪਹਿਲੇ ਉਹ ਹੈ ਜਿਸ ਬਾਰੇ ਪੁੱਛਣ ਵਾਲਾ ਪੁੱਛ ਸਕਦਾ ਹੈ ਜਿਵੇਂ ਕਿ ਤੁਸੀਂ ਪੁੱਛ ਹੀ ਲਿਆ ਹੈ। ਤੁਹਾਡੇ ਮਨ ਵਿਚ ਜਾਣਕਾਰੀ ਦੀ ਭੁੱਖ ਹੈ ਜਾਂ ਕੋਈ ਸ਼ੰਕਾ ਹੈ, ਇਹ ਤੁਸੀਂ ਜਾਣੋ। ਪੁੱਛਣ ਦਾ ਕਾਰਨ ਤੁਹਾਡੇ ਅੰਦਰ ਜ਼ਰੂਰ ਹੈ। ਸਤਿਗੁਰਾਂ ਕਿਹਾ ਪਰ ਮੈਂ ਅਜੇ ਤੱਕ ਕਿਸੇ ਨੂੰ ਨਹੀਂ ਪੁੱਛਿਆ ਕਿ ਇਕ ਤੋਂ ਪਹਿਲਾਂ ਕੀ ਸੀ। ਮੈਂ ਜਾਣਦਾ ਹਾਂ ਕਿ ਇਹ ਪੁੱਛਣਾ ਵਿਅਰਥ ਹੈ। ਇਹ ਕੋਈ ਨਾ ਅੱਜ ਤੱਕ ਦਸ ਸਕਿਆ ਹੈ ਅਤੇ ਨਾ ਹੀ ਕੋਈ

ਅਗੋਂ ਦੱਸ ਸਕੇਗਾ। ਉਹ ਇਕ ਰਹੱਸ ਹੈ ਤੇ ਰਹੱਸ ਹੀ ਰਹੇਗਾ। ਇਕ ਇਕ ਪ੍ਰਸ਼ਨ ਬੁੱਧ ਵਿਚੋਂ ਨਿਕਲ ਰਿਹਾ ਹੈ, ਪੀਰ ਜੀ, ਬੁੱਧ ਸ਼ਬਦਾਂ ਰਾਹੀਂ ਪੁੱਛਦੀ ਹੈ। ਸ਼ਬਦਾਂ ਰਾਹੀਂ ਉੱਤਰ ਦੇਂਦੀ ਹੈ। ਪਰ ਕੀ ਅੱਜਕੱਲ੍ਹ ਬੁੱਧ ਨਾਲ ਉਸ ਨੂੰ ਕੋਈ ਜਾਣ ਸਕਿਆ ਹੈ? ਕੀ ਕੋਈ ਸ਼ਬਦਾਂ ਰਾਹੀਂ ਅੱਜ ਤੱਕ ਉਸ ਨੂੰ ਕਹਿ ਸਕਿਆ ਹੈ? ਪੀਰ ਜੀ, ਤੁਹਾਡੇ ਲਿਖਣ ਦੇ ਢੰਗ ਵਿਚ ਇਕ ਤੋਂ ਪਹਿਲੇ ਕੁਝ ਨਹੀਂ, ਸਾਡੇ ਲਿਖਣ ਢੰਗ ਵਿਚ ਇਕ ਤੋਂ ਪਹਿਲੇ ਕੁਝ ਨਹੀਂ।

ਪੀਰ ਜੀ, ਇੰਜ ਕਹਿਣਾ ਚਾਹੀਦਾ ਹੈ ਕਿ ਇਕ ਤੋਂ ਪਹਿਲੇ ਕੀ ਹੈ, ਬੁੱਧ ਦੀ ਉੱਥੇ ਪਹੁੰਚ ਨਹੀਂ, ਇਹ ਵੀ ਕਹਿਣਾ ਠੀਕ ਨਹੀਂ ਕਿ ਇਕ ਤੋਂ ਪਹਿਲਾਂ ਕੁਝ ਨਹੀਂ, ਸਗੋਂ ਇਹ ਕਹਿਣਾ ਠੀਕ ਹੋਵੇਗਾ ਕਿ ਸਾਡੀ ਅਕਲ ਹਾਰ ਜਾਂਦੀ ਹੈ, ਅੱਗੇ ਅਗਿਆਤ ਸਾਗਰ ਹੈ ਜਿਸਦਾ ਸਾਨੂੰ ਕੋਈ ਵੀ ਪਤਾ ਨਹੀਂ। ਇਕ ਤੋਂ ਪਹਿਲੇ ਉਹ ਇਕ ਹੀ ਜਾਣਦਾ ਹੈ। ਸਾਡਾ ਇਹੀ ਕਰਤੱਵ ਹੈ ਕਿ ਅਸੀਂ ਇਕ ਦੇ ਬਾਰੇ ਛਾਣਬੀਣ ਕਰਨ ਦੀ ਬਜਾਏ ਅਸੀਂ ਉਸ ਇਕ ਦੇ ਹੁਕਮ ਵਿਚ ਹੀ ਰਹੀਏ, ਜਿਸਦੇ ਹੁਕਮ ਵਿਚ ਪਸਾਰਾ ਚਲ ਰਿਹਾ ਹੈ।

ਓਅੰਕਾਰ ਉਹ ਹੈ, ਜਿਸਦਾ ਇਹ ਸਾਰਾ ਪਸਾਰਾ ਹੈ। ਪਸਾਰੇ ਵਿਚ ਬਹੁਤ ਕੁਝ ਹੈ, ਅਨੇਕਤਾ ਹੈ, ਪਰ ਇਸਦੀ ਦਿਸਦੀ ਅਨੇਕਤਾ ਦੀ ਜੜ੍ਹ ਇਕ ਹੈ, ਉਹ ਓਅੰਕਾਰ ਹੈ। ਉਹ ਆਦਿ ਹਸਤੀ ਹੈ, ਉਹ ਇਕ ਹੈ, ਉਹ ਸਤਿਨਾਮੁ ਹੈ। ਉਹ ਹੋਂਦ ਹਸਤੀ ਸਦਾ ਵਾਸਤੇ ਹੈ ਤੇ ਸਦੀਵੀ ਹੈ। ਉਹ ਓ ਸਿਰਜਨਾਤਮਕ ਹਸਤੀ ਹੈ, ਉਹ ਕਰਤਾ ਹੈ ਤੇ ਕਿਰਤ ਕਰਕੇ ਕਿਰਤ ਤੋਂ ਵੱਖ ਨਹੀਂ। ਉਹ ਪੁਰਖ ਹੈ, ਆਪਣੀ ਕਿਰਤ ਵਿਚ ਸਮਾਇਆ ਹੋਇਆ ਹੈ। ਓਅੰਕਾਰ ਉਹ ਹੈ ਜੋ ਨਿਰਭਉ ਹੈ। ਉਸ ਨੂੰ ਕਿਸੇ ਤਰ੍ਹਾਂ ਵਿਨਾਸ਼ ਦਾ ਖ਼ਤਰਾ ਨਹੀਂ। ਉਹ ਨਿਰਵੈਰ ਹੈ ਕਿਉਂਕਿ ਵੈਰ ਬਿਗਾਨਿਆਂ ਨਾਲ ਹੁੰਦਾ ਹੈ। ਆਪਣਿਆਂ ਨਾਲ ਕੌਣ ਵੈਰ ਕਰਦਾ ਹੈ। ਅਸੀਂ ਆਪਣੇ ਹੱਥਾਂ ਪੈਰਾਂ ਅੰਗਾਂ ਨਾਲ ਕਿਵੇਂ ਵੈਰ ਕਰਾਂਗੇ। ਜੇ ਸਾਰੀ ਉਤਪਤੀ ਉਸ ਪਰਮਾਤਮਾ ਤੋਂ ਹੈ ਫਿਰ ਇਹ ਤਾਂ ਉਸਦਾ ਆਪਣਾ ਆਪਾ ਹੈ, ਉਹ ਵੈਰ ਕਰੇ ਤੇ ਕਿਸ ਨਾਲ ਕਰੇ। ਸਤਿਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ :-

**ਤੇਰੇ ਜੀਅ ਜੀਆ ਕਾ ਤੋਹਿ॥ ਕਿਤ ਕਉ ਸਾਹਿਬ ਆਵੈ ਰੋਹਿ॥**
**ਜੇ ਤੂ ਸਾਹਿਬ ਆਵਹਿ ਰੋਹਿ॥ ਤੂ ਓਨਾ ਕਾ ਤੇਰੇ ਓਹਿ॥**

(ਸਿਰੀ ਰਾਗੁ ਮਹਲਾ ੧, ਪੰਨਾ ੨੫)

ਪਰਮਾਤਮਾ ਗ਼ੁੱਸਾ ਕਿਸ 'ਤੇ ਕਰੇ? ਕ੍ਰੋਧ ਹੀ ਵੈਰ ਦੀ ਜੜ੍ਹ ਹੈ, ਪਰਮਾਤਮਾ ਨਿਰਵੈਰ ਹੈ। ਉਹ ਕਾਲ ਤੋਂ ਰਹਿਤ ਹਸਤੀ ਹੈ। ਓਅੰਕਾਰ ਉਹ ਹੈ ਜਿਸ ਤੇ ਸਮੇਂ ਦਾ, ਕਾਲ ਦਾ ਅਸਰ ਨਹੀਂ। ਓਅੰਕਾਰ ਉਹ ਹੈ ਜਿਸ ਨੂੰ ਜਨਮ ਦਾ ਬੰਧਨ ਨਹੀਂ। ਉਹ ਅਜੋਨੀ ਹੈ, ਜੂਨਾਂ ਵਿਚ ਨਹੀਂ ਆਉਂਦਾ। ਓਅੰਕਾਰ ਉਹ ਹੈ ਜੋ ਸੈਭੰ ਹੈ, ਆਪਣੇ ਆਪ ਤੋਂ ਪ੍ਰਗਟ ਹੋਣ ਵਾਲਾ ਹੈ। ਸੁੱਤੇ ਪ੍ਰਕਾਸ਼ ਹੈ ਤੇ ਉਸ ਨੂੰ ਪ੍ਰਾਪਤ

ਕਰਨ ਦੀ ਵਿਧੀ ਹੈ ਗੁਰਪ੍ਰਸਾਦਿ। ਓਅੰਕਾਰ ਉਹ ਹੈ ਜੋ ਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਇਸ ਮੂਲ ਮੰਤ੍ਰ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੱਜ ਚੌਹਾਂ ਸਰੂਪਾਂ ਵਿਚ ਦਰਸ਼ਨ ਹੁੰਦੇ ਹਨ।

1. ੴ ਸਤਿਨਾਮੁ ਕਰਤਾਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥
   ਇਹ ਸਰੂਪ ੩੩ ਵਾਰ ਲਿਖਿਆ ਮਿਲਦਾ ਹੈ।
2. ਇਹ ਸੰਖੇਪ ਸਰੂਪ ਹੈ।
   ੴ ਸਤਿਨਾਮੁ ਕਰਤਾ ਪੁਰਖ ਗੁਰਪ੍ਰਸਾਦਿ॥
   ਇਹ ਅੱਠ ਵਾਰ ਆਇਆ ਹੈ।
3. ੴ ਸਤਿਨਾਮੁ ਗੁਰਪ੍ਰਸਾਦਿ॥
   ਇਹ ਸਰੂਪ ਦੋ ਵਾਰ ਆਇਆ ਹੈ।
4. ਅਤੀ ਸੰਖੇਪ ੴ ਸਤਿਗੁਰ ਪ੍ਰਸਾਦਿ॥
   ਇਹ ੫੨੫ (ਪੰਜ ਸੌ ਪੱਚੀ) ਵਾਰ ਆਇਆ ਹੈ।

ਪੰਜ ਸੌ ਅਠਾਰਹ ਵਾਰ ਮੂਲ ਮੰਤ੍ਰ ਦੇ ਇਹ ਚਾਰੇ ਰੂਪ ਹਨ। ਮੂਲਮੰਤ੍ਰ ਵਾਰਤਕ ਵਿਚ ਹੈ, ਬਾਕੀ ਗੁਰਬਾਣੀ ਕਾਵਿ ਵਿਚ ਹੈ।

ਖ਼ਾਲਸੇ ਨੂੰ ਨਿਆਰੇ ਰਹਿਣ ਵਾਸਤੇ ਮੂਲ ਮੰਤ੍ਰ ਹਮੇਸ਼ਾ ਸਿਮਰਨਾ ਚਾਹੀਦਾ ਹੈ। ਇਹ ਮਨ ਵਿਚ ਵਸੇਗਾ ਤਾਂ ਜਪੁਜੀ ਮਨ ਵਿਚ ਵਸੇਗਾ, ਜਪੁਜੀ ਮਨ ਵਿਚ ਵਸੇਗਾ ਤਾਂ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਮਨ ਵਿਚ ਵਸੇਗਾ।

ਦਸਾਂ ਗੁਰ-ਵਿਅਕਤੀਆਂ, ਦਸਾਂ ਗੁਰੂਆਂ ਨੂੰ ਕਦੀ ਨਹੀਂ ਭੁਲਾਉਣਾ ਜਿਨ੍ਹਾਂ ਨੇ ਪੰਜ ਭੂਤਕ ਸਰੀਰ ਵਿਚ ਰਹਿੰਦਿਆਂ ਸ਼ਬਦ ਨੂੰ ਕਮਾਇਆ। ਦਸਾਂ ਗੁਰੂਆਂ ਦੀ ਜੋਤ ਗੁਰਬਾਣੀ ਹੈ ਇਹ ਸਾਨੂੰ ਕਦੇ ਨਹੀਂ ਭੁਲਣੀ ਚਾਹੀਦੀ। ਜਿਨ੍ਹਾਂ ਨੇ ਸਿਰ ਤਲੀ 'ਤੇ ਧਰ ਕੇ ਸਤਿਗੁਰੂ ਜੀ ਦੇ ਬਚਨ ਦਾ ਸਤਿਕਾਰ ਕੀਤਾ ਸੀ, ਸਿਰ ਭੇਂਟ ਕੀਤੇ ਸਨ। ਉਨ੍ਹਾਂ ਪੰਜਾਂ ਪਿਆਰਿਆਂ ਨੂੰ ਕਦੀ ਨਹੀਂ ਭੁਲਣਾ ਚਾਹੀਦਾ।

1. ਭਾਈ ਦਇਆ ਸਿੰਘ ਜੀ ਡਲੇ ਨਿਵਾਸੀ ਭਾਈ ਪਾਰੋ ਦੀ ਕੁਲ ਵਿਚੋਂ ਸਨ। ਪਿਤਾ ਦਾ ਨਾਮ ਸੁਧਾ ਸੀ, ਮਾਤਾ ਦਾ ਨਾਮ ਦਿਆਲੀ ਸੀ। ਸੰਮਤ ੧੭੧੮ ਭਾਦੋਂ ੧੧ ਨੂੰ ਇਨ੍ਹਾਂ ਦਾ ਜਨਮ ਹੋਇਆ ਸੀ, ਜਨਮ ਲਾਹੌਰ ਵਿਚ ਹੋਇਆ ਸੀ। ੧੬ ਸਾਲ ਦੀ ਉਮਰ ਵਿਚ ਗੁਰੂ ਕਲਗੀਧਰ ਦੀ ਸ਼ਰਣ ਵਿਚ ਸੰਮਤ ੧੭੩੪ ਵਿਚ ਆਏ ਸਨ। ੨੨ ਸਾਲ ਸੇਵਾ ਕਰਨ ਤੋਂ ਬਾਅਦ ਅੰਮ੍ਰਿਤਪਾਨ ਕੀਤਾ ਸੀ ਉਸ ਵਕਤ ਉਮਰ ੩੮ (ਅਠੱਤੀ) ਸਾਲ ਦੇ ਕਰੀਬ ਸੀ। ਸੰਮਤ ੧੭੬੫ ਅਸੂ ੧੧ ਨੂੰ ਅਬਚਲ ਨਗਰ ਪ੍ਰਲੋਕ ਪਧਾਰੇ ਸਨ।

2. ਭਾਈ ਧਰਮੇ ਸਿੰਘ ਪਿੰਡ ਜਟਵਾੜਾ, ਜ਼ਿਲ੍ਹਾ ਸਹਾਰਨਪੁਰ ਸੰਤ ਮਾਤਾ ਜੱਸੀ ਦੀ ਕੁੱਖ ਤੋਂ ਸੰਮਤ ੧੭੨੪ ਕੱਤਕ ੭ ਨੂੰ ਜਨਮੇ ਸਨ। ਸੰਮਤ ੧੭੩੫ ਨੂੰ ਦਸਮੇਸ਼ ਪਿਤਾ ਦੀ ਸ਼ਰਣ ਆਏ ਸਨ, ਲਗਪਗ ੩੨ ਸਾਲ ਦੀ ਉਮਰ ਵਿਚ ਅੰਮ੍ਰਿਤਪਾਨ ਕੀਤਾ ਤੇ ੮ ਪੋਹ ਸੰਮਤ ੧੭੬੧ ਵਿਚ ਚਮਕੌਰ ਸ਼ਹੀਦ ਹੋਏ।

3. ਪਿੰਡ ਸੰਗਤਪੁਰਾ ਪਟਿਆਲਾ ਜੋਤੀ ਰਾਮ ਝੀਵਰ ਤੇ ਮਾਤਾ ਰਾਮੋ ਦੀ ਕੁੱਖ ਤੋਂ ੫ ਮਾਘ ਸੰਮਤ ੧੭੧੮ ਨੂੰ ਹਿੰਮਤ ਸਿੰਘ ਦਾ ਜਨਮ ਹੋਇਆ ਸੀ। ਸੰਮਤ ੧੭੩੫ ਵਿਚ ਕਲਗੀਧਰ ਦੀ ਸ਼ਰਣ ਵਿਚ ਆਏ ਸਨ। ੩੮ ਸਾਲ ਦੀ ਉਮਰ ਵਿਚ ਅੰਮ੍ਰਿਤਪਾਨ ਕੀਤਾ ਸੀ। ਚਮਕੌਰ ੮ ਪੋਹ ੧੭੬੧ ਸੰਮਤ ਵਿਚ ਸ਼ਹੀਦ ਹੋਏ ਸਨ।

4. ਭਾਈ ਮੋਹਕਮ ਸਿੰਘ ਜੀ ਦਾ ਜਨਮ ਪਿੰਡ ਬੂੜੀਏ, ਤੀਰਥ ਰਾਮ ਛੀਂਬੇ ਦੇ ਘਰ ਮਾਤਾ ਸੁਖਦੇਵੀ ਦੀ ਕੁੱਖੋਂ ੨੨ ਜੇਠ ੧੭੩੩ ਨੂੰ ਹੋਇਆ ਸੀ। ੧੭੪੨ ਨੂੰ ਸਤਿਗੁਰਾਂ ਦੀ ਸ਼ਰਣ ਵਿਚ ਆਏ ਸਨ। ੩੩ ਸਾਲ ਦੀ ਉਮਰ ਵਿਚ ਅੰਮ੍ਰਿਤਪਾਨ ਕੀਤਾ ਸੀ। ੮ ਪੋਹ ੧੭੬੧ ਸੰਮਤ ਚਮਕੌਰ ਵਿਚ ਸ਼ਹੀਦ ਹੋਏ ਸਨ।

5. ਭਾਈ ਸਾਹਿਬ ਸਿੰਘ ਜੀ ਦਾ ਜਨਮ ਚਮਨ ਰਾਮ ਨਾਈ, ਮਾਤਾ ਬਿਸ਼ਨ ਦੇਈ ਦੀ ਕੁੱਖੋਂ ੪ ਹਾੜ, ਸੰਮਤ ੧੭੨੨ ਨੂੰ ਨੰਗਲ ਸ਼ਹੀਦਾਂ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੋਇਆ ਸੀ। ਸੰਮਤ ੧੭੩੮ ਵਿਚ ਅਨੰਦਪੁਰ ਸਤਿਗੁਰਾਂ ਦੀ ਸ਼ਰਣ ਵਿਚ ਆਏ ਅਤੇ ੩੪ ਸਾਲ ਦੀ ਉਮਰ ਵਿਚ ਅੰਮ੍ਰਿਤਪਾਨ ਕੀਤਾ। ਸੰਮਤ ੧੭੬੧ ਵਿਚ ਚਮਕੌਰ ਵਿਚ ਸ਼ਹੀਦ ਹੋਏ।

ਕਈਆਂ ਇਤਿਹਾਸਕਾਰਾਂ ਕਿਸੇ ਪਿਆਰੇ ਨੂੰ ਬਿਦਰ ਤੋਂ, ਕਿਸੇ ਨੂੰ ਜਗਨਨਾਥ ਪੁਰੀ ਤੋਂ ਆਇਆ ਦੱਸਿਆ ਹੈ। ਹੋ ਸਕਦਾ ਹੈ ਕਿ ਵੱਡੇ-ਵਡੇਰੇ ਕਾਰੋਬਾਰ ਦੇ ਸਿਲਸਿਲੇ ਵਿਚ ਇਧਰ ਗਏ ਹੋਣ, ਅਸੀਂ ਜੋ ਇਹ ਸੰਮਤ ਲਿਖੇ ਹਨ ਇਹ ਗੁਰਮਤਿ ਮਾਪਤੰਡ ਤੇ ਆਧਾਰਿਤ ਹਨ।

ਸਤਿਗੁਰਾਂ ਦੀ ਜੋ ਪੰਜਾਂ ਪਿਆਰਿਆਂ ਤੇ ਇਹ ਸ਼ਰਧਾ ਹੈ ਕਿ ਇਨ੍ਹਾਂ ਪੰਜਾਂ ਕੋਲੋਂ ਜੋ ਅਰਦਾਸ ਕਰਵਾਏਗਾ ਉਸਦੀ ਆਸ ਪੂਰੀ ਹੋਵੇਗੀ ਤਾਂ ਤੇ ਪੰਜ ਪਿਆਰੇ ਸਾਨੂੰ ਵੀ ਕਦੀ ਨਹੀਂ ਭੁਲਣੇ ਚਾਹੀਦੇ—

ਇਨਿ ਪੰਚਨ ਮਹਿ ਮੇਰੋ ਵਾਸਾ।
ਪੂਰਨ ਕਰਹਿ ਧਰਹਿ ਜੋ ਆਸਾ।

ਇਸ ਤੋਂ ਅੱਗੇ ਸਿਖ ਚੌਹਾਂ ਸਾਹਿਬਜ਼ਾਦਿਆਂ ਨੂੰ ਕਦੀ ਨਾ ਭੁੱਲੇ, ਸਾਹਿਬਜ਼ਾਦੇ ਤਾਂ ਹੋਰ ਵੀ ਬਹੁਤ ਹਨ ਪਰ ਗੁਰੂ ਘਰ ਵਿਚ ਕੁਲ ਨਹੀਂ, ਕਰਣੀ ਪ੍ਰਧਾਨ ਹੈ, ਕਰਣੀ ਉਨ੍ਹਾਂ ਦੇ ਨਾਵਾਂ ਵਿਚੋਂ ਤੇ ਕਰਮਾਂ ਵਿਚੋਂ ਰੂਪਮਾਨ ਹੁੰਦੀ ਹੈ।

ਅਜੀਤ ਸਿੰਘ ਉਹ ਹੈ ਜੋ ਕਦੇ ਵੀ ਜਿੱਤਿਆ ਨਹੀਂ ਜਾਂਦਾ। ਉਹ ਸ਼ਹੀਦ ਹੋ ਸਕਦਾ ਹੈ, ਉਹ ਹਾਰਦਾ ਨਹੀਂ। ਹਾਰਦਾ ਉਹ ਹੈ ਜੋ ਸਿਦਕ ਹਾਰਦਾ ਹੈ। ਅਜੀਤ

ਸਿੰਘ ਉਹ ਹੈ ਜਿਸ ਨੂੰ ਜੂਝਣਾ ਆਉਂਦਾ ਹੈ "ਜਬ ਆਵ ਕੀ ਅਉਧ ਨਿਧਾਨ ਬਨੈ ਅਤਿ ਹੀ ਰਣ ਮਹਿ ਤਬ ਜੂਝ ਮਰੋ" ਇਸ ਲਈ ਅਜੀਤ ਸਿੰਘ ਤੋਂ ਬਾਅਦ ਜੁਝਾਰ ਸਿੰਘ ਆਉਂਦਾ ਹੈ। ਉਮਰ ਛੋਟੀ ਹੈ ਪਰ ਅੰਦਰ ਜ਼ੋਰ ਹੈ, ਮਨ ਵਿਚ ਜ਼ੋਰ ਹੈ, ਤਨ ਵਿਚ ਜ਼ੋਰ ਹੈ। ਜ਼ਾਲਮਾਂ ਵਿਚ ਉਹ ਜ਼ੋਰਾਵਰ ਸਿੰਘ ਹੈ, ਸੇਵਾ ਲਈ ਬਲ ਹੈ, ਸਿਮਰਨ ਲਈ ਬਲ ਹੈ। ਇਹੀ ਕਾਰਨ ਹੈ ਕਿ ਜੂਝਣ ਲਈ ਜ਼ੋਰ ਚਾਹੀਦਾ ਹੈ। ਜੁਝਾਰ ਸਿੰਘ ਤੋਂ ਬਾਅਦ ਜ਼ੋਰਾਵਰ ਸਿੰਘ ਆਉਂਦਾ ਹੈ, ਜਿਸ ਵਿਚ ਬਲ ਹੋਵੇ, ਜੂਝਣਾ ਆਉਂਦਾ ਹੋਵੇ, ਦਸਮੇਸ਼ ਵਰਗਾ ਨਿਆਂਕਾਰ ਪਿਤਾ ਹੋਵੇ ਫਿਰ ਫ਼ਤਹਿ ਆ ਹੀ ਜਾਂਦੀ ਹੈ। ਜ਼ੋਰਾਵਰ ਸਿੰਘ ਤੋਂ ਬਾਅਦ ਫ਼ਤਹਿ ਸਿੰਘ ਆ ਜਾਂਦਾ ਹੈ। ਇਹ ਨਾਂ ਸਾਹਿਬਜ਼ਾਦਿਆਂ ਦੀ ਕਰਣੀ ਦੀ ਵਿਆਖਿਆ ਕਰਦੇ ਹਨ। ਸਿੱਖ ਨੇ ਨਿਰਾਲਾ ਰਹਿਣਾ ਹੈ। ਇਹ ਤਾਂ ਸਾਹਿਬਜ਼ਾਦਿਆਂ ਤੋਂ, ਇਨ੍ਹਾਂ ਦੀ ਕਰਣੀ ਤੋਂ ਸਦਾ ਵਾਸਤੇ ਯਾਦ ਰੱਖਣਾ ਚਾਹੀਦਾ ਹੈ।

ਸੇਵਾ ਸਿਮਰਨ ਤੋਂ ਬਿਨਾਂ ਜੀਵਨ ਸਫ਼ਲ ਨਹੀਂ। ਪਰ ਇਹ ਦੋ ਉੱਤਮ ਕਰਮ ਸਤਿਗੁਰੂ ਦਾ ਪੱਲਾ ਫੜਿਆਂ ਤੋਂ ਬਿਨਾਂ ਕਦੀ ਸਿਰੇ ਨਹੀਂ ਚੜ੍ਹਦੇ। ਕਈ ਸੱਜਣ ਸੇਵਾ ਸ਼ੁਰੂ ਕਰਦੇ ਹਨ, ਫਿਰ ਛੱਡ ਬੈਠਦੇ ਹਨ। ਸਿਮਰਨ ਸ਼ੁਰੂ ਕਰਦੇ ਹਨ ਫਿਰ ਛੱਡ ਬੈਠਦੇ ਹਨ, ਮਨ ਨਹੀਂ ਲੱਗਦਾ।

ਇਹ ਦੋ ਕੰਮ ਕਰਨ ਤੋਂ ਪਹਿਲਾਂ ਸਤਿਗੁਰਾਂ ਦਾ ਪੱਲਾ ਫੜਨਾ ਬੜਾ ਹੀ ਜ਼ਰੂਰੀ ਹੈ। ਪੱਲਾ ਫੜਨ ਤੋਂ ਭਾਵ ਹੈ ਕਿ ਅੰਮ੍ਰਿਤਪਾਨ ਕਰਨਾ ਬੜਾ ਜ਼ਰੂਰੀ ਹੈ।

**ਪਾਂਚ ਸਿੰਘ ਅੰਮ੍ਰਿਤ ਜੋ ਦੇਵੈ॥**
**ਤਾਕੋ ਸਿਰ ਧਰ ਛਕ ਪੁਨ ਲੇਵੈ॥**
**ਪੁਨ ਮਿਲ ਪਾਂਚੋ ਰਹਿਤ ਜੋ ਭਾਖੈ॥**
**ਤਾਂ ਕੋ ਮਨ ਮਹਿ ਦ੍ਰਿੜ ਕਰ ਰਾਖੈ॥**

ਉਸ ਦੱਸੀ ਹੋਈ ਰਹਿਤ ਨੂੰ ਕਦੀ ਨਹੀਂ ਭੁੱਲਣਾ। ਇਹ ਉਪਦੇਸ਼ ਜੋ ਪੰਜਾਂ ਪਿਆਰਿਆਂ ਦਿੱਤਾ ਸੀ, ਉਸ ਨੂੰ ਜੋ ਕਮਾਉਂਦਾ ਹੈ, ਉਹੀ ਨਿਆਰਾ ਖ਼ਾਲਸਾ ਹੈ। ਰਹਿਤਾਂ ਰੱਖਣੀਆਂ ਹਨ, ਕੁਰਹਿਤਾਂ ਤੋਂ ਬਚਣਾ ਹੈ।

**ਕੜਾ ਕਾਰਦੋ ਕਛ ਕੰਘਾ ਬਿਦਾਂ॥**
**ਬਿਲਾ ਕੇਸ ਹੇਚ ਅਸਤ ਜੁਗਲਾ ਨਿਸ਼ਾਂ॥**

ਬੰਦਾ ਬੰਦੇ ਨੂੰ ਮਿਲੇ ਤੇ ਜੇ ਇਸ ਮੇਲ ਵਿਚ ਰੱਬ ਭੁੱਲ ਗਿਆ ਹੈ ਤਾਂ ਸਮਝਣਾ ਕਿ ਦੋ ਸਾਕਤਾਂ ਦਾ ਮੇਲ ਹੋਇਆ ਹੈ। ਦੋ ਮਨਮੁੱਖਾਂ ਦਾ ਮੇਲ ਹੋਇਆ ਹੈ। ਦੋ ਸਿੰਘ ਮਿਲਣ ਤਾਂ ਦੋਹਾਂ ਨੂੰ ਵਾਹਿਗੁਰੂ ਯਾਦ ਆ ਜਾਵੇ। ਜੇ ਕਿਤੇ ਇਕ ਸਿੰਘ ਵੀ ਕਿਸੇ ਮਨਮੁੱਖ ਨੂੰ ਮਿਲੇ, ਉਹ ਆਪ ਤਾਂ ਵਾਹਿਗੁਰੂ ਨੂੰ ਨਾ ਭੁੱਲੇ ਸ਼ਾਇਦ ਇਸੇ ਯਤਨ ਨਾਲ ਦੂਸਰੇ ਮਨਮੁੱਖ ਨੂੰ ਵੀ ਰੱਬ ਯਾਦ ਆ ਜਾਵੇ। ਸਿੰਘਾਂ ਦਾ ਮੇਲ ਤਾਂ ਐਸਾ ਹੋਣਾ ਚਾਹੀਦਾ ਹੈ ਕਿ ਦੋ ਤੇ ਦੋ ਚਾਰ ਨੇਤ੍ਰ ਮਿਲ ਜਾਣ ਤਾਂ ਬੱਤੀ ਤੇ ਬੱਤੀ

ਚੌਂਹਠ ਦੰਦ ਹੱਸ ਪੈਣ, ਦੱਸ ਤੇ ਦੱਸ ਵੀਹ ਉਂਗਲਾਂ ਜੁੜ ਜਾਣ, ਇਕ ਸਰੀਰ ਦੇ ਸਾਢੇ ਤਿੰਨ ਕਰੋੜ ਰੋਮ ਕਹੇ ਹਨ, ਦੋ ਸਿੰਘ ਮਿਲ ਜਾਣ ਤਾਂ ਸਤ ਕਰੋੜ ਰੋਮ ਖਿੜ ਜਾਣ।

ਸਿੰਘ ਸਿੰਘ ਨੂੰ ਮਿਲੇ ਤਾਂ ਫ਼ਤਿਹ ਗਜਾਵੇ।

ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ।

**ਚਾਰ ਮਿਲੇ ਚੌਸਠ ਖਿਲੇ ਮਿਲੇ ਬੀਸ ਕਰ ਜੋਰ।**
**ਗੁਰਸਿਖ ਸਿਉ ਗੁਰਸਿਖ ਮਿਲੇ ਖਿਲ ਹੈਂ ਸਾਤ ਕਰੋੜ।**

ਦੋ ਮਿੱਤਰ ਮਿਲਦੇ ਹਨ ਤੇ ਕਈ ਵਾਰ ਕਹਿੰਦੇ ਹਨ ਅੱਜ ਤਾਂ ਇੰਨੀ ਖ਼ੁਸ਼ੀ ਹੋਈ ਹੈ ਕਿ ਸਭ ਕੁਝ ਹੀ ਭੁੱਲ ਗਿਆ ਹੈ, ਦੁਨੀਆਂ ਭੁੱਲ ਗਈ ਹੈ। ਸਤਿਗੁਰਾਂ ਇਸ ਭੁੱਲ ਤੋਂ ਬਚਾਉਣ ਲਈ ਫ਼ਤਹਿ ਦੀ ਬਖ਼ਸ਼ਿਸ਼ ਕਰ ਦਿੱਤੀ ਤੇ ਕਿਹਾ ਹੈ ਬਾਕੀ ਸਭ ਕੁਝ ਭੁਲ ਜਾ ਪਰ ਤੈਨੂੰ ਰੱਬ ਨਾ ਭੁੱਲੇ, ਇਸ ਲਈ ਮਿੱਤਰ ਨੂੰ ਮਿਲਣ ਦੀ ਖ਼ੁਸ਼ੀ ਵਿਚ ਪਹਿਲਾਂ ਅਕਾਲ ਪੁਰਖ ਵਾਹਿਗੁਰ ਨੂੰ ਯਾਦ ਕਰ ਲੈ। ਗੁਰਮੰਤ੍ਰ ਨੂੰ ਯਾਦ ਕਰ ਲੈ। ਫ਼ਤਿਹ ਨਾਲ ਗੁਰਮੰਤ੍ਰ ਜੋੜ ਦਿੱਤਾ ਹੈ ਤੇ ਨਾਲ ਇਹ ਵੀ ਰਹਿਤ ਦਾ ਅੰਗ ਹੈ ਕਿ ਜਿਹੜਾ ਸਿੰਘ ਫ਼ਤਿਹ ਨਾ ਪ੍ਰਵਾਨ ਕਰੇ, ਉਹ ਸਿੰਘ ਤਨਖ਼ਾਹੀਆ ਹੈ ਕਿਉਂਕਿ ਉਹ ਗੁਰਮੰਤ੍ਰ ਤੋਂ ਮੂੰਹ ਮੋੜ ਰਿਹਾ ਹੈ। ਅਸੀਂ ਹਰ ਹਾਲਤ ਵਿਚ ਉਸ ਸਤਿ ਨੂੰ, ਉਸ ਸ਼ਰੋਮਨ ਨੂੰ ਯਾਦ ਰੱਖਣਾ ਹੈ ਜੋ ਸਤਿ ਸ੍ਰੀ ਅਕਾਲ ਬੋਲੇਗਾ ਉਹ ਨਿਹਾਲ ਪ੍ਰਸੰਨ ਅਨੰਦਤ ਹੋ ਜਾਵੇਗਾ। ਇਸੇ ਲਈ ਅਸੀਂ ਜੈਕਾਰਾ ਗਜਾ ਕੇ ਜਗਤ ਨੂੰ ਇਹ ਸੰਦੇਸ਼ਾ ਦਿੰਦੇ ਹਾਂ ਕਿ ਨਿਹਾਲ ਹੋਣਾ ਹੈ ਤਾਂ ਕੀ ਆਖੋ। ਕੀ ਬੋਲੋ।

ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ।

ਪਰਮਾਤਮਾ ਨੂੰ ਖ਼ੁਸ਼ੀ ਗ਼ਮੀ ਕਿਸੇ ਹਾਲਤ ਵਿਚ ਵੀ ਨਹੀਂ ਭੁੱਲਣਾ।

**ਜ਼ਫਰ ਆਦਮੀ ਉਸਕੋ ਨਾ ਜਾਨੀਏਗਾ,**
**ਖ਼ਾਹ ਕਿਤਨਾ ਹੋ ਸਾਹਿਬੇ ਫ਼ਹਿਮੋਜ਼ਕਾ।**
**ਜਿਸੇ ਐਸ਼ ਮੇਂ ਯਾਦੇ ਖ਼ੁਦਾ ਨਾ ਰਹੀ,**
**ਜਿਸੇ ਤੈਸ਼ ਮੇਂ ਖ਼ੌਫ਼ੇ ਖ਼ੁਦਾ ਨਾ ਰਹਾ।**

(ਜ਼ਫ਼ਰ)

ਸਿੱਖ ਨੇ ਗੁਰਦੁਆਰੇ ਨੂੰ ਕਦੀ ਨਹੀਂ ਭੁੱਲਣਾ, ਭਾਵੇਂ ਉਹ ਕਿਸੇ ਦੇਸ਼ ਵਿਚ ਹੋਵੇ। ਗੁਰਦੁਆਰਾ ਹੀ ਗੁਰਪ੍ਰਸਾਦਿ ਹੈ। ਇਸ ਕਿਰਪਾ ਰੂਪੀ ਪ੍ਰਸਾਦ ਤੋਂ ਉਹ ਵਾਂਝਾ ਰਹਿ ਜਾਏਗਾ ਜੋ ਗੁਰਦੁਆਰੇ ਨੂੰ ਭੁੱਲ ਜਾਏਗਾ। ਭਾਈ ਗੁਰਦਾਸ ਜੀ ਦਾ ਤਾਂ ਇਹ ਵੀਚਾਰ ਹੈ :-

**ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਸੋਆ॥**

(ਭਾ. ਗੁਰਦਾਸ)

**ਗੁਰਦੁਆਰੈ ਹਰਿ ਕੀਰਤਨ ਸੁਣੀਐ॥**

**ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥**
**ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ॥**

(ਮਾਰੂ ਮਹਲਾ ੫, ਪੰਨਾ ੧੦੭੫)

ਗੁਰਦੁਆਰਾ ਐਸਾ ਸਰੋਵਰ ਹੈ ਜਿੱਥੇ ਜਾ ਕੇ ਮਨ ਦਾ ਇਸ਼ਨਾਨ ਹੋਵੇਗਾ, ਮਨ ਪਵਿੱਤਰ ਹੋਵੇਗਾ। ਗੁਰਦੁਆਰਾ ਐਸੀ ਪਾਠਸ਼ਾਲਾ ਹੈ ਜਿੱਥੇ ਜਾ ਕੇ ਜੀਵਨ ਪਾਠ ਯਾਦ ਆਵੇਗਾ ਜੋ ਭੁੱਲ ਬੈਠੇ ਹਾਂ। ਗੁਰਦੁਆਰਾ ਐਸੀ ਧਰਮਸ਼ਾਲਾ ਹੈ ਜਿੱਥੇ ਜਾ ਕੇ ਧਰਮ ਕਮਾਉਣ ਦੀ ਪ੍ਰੇਰਨਾ ਮਿਲੇਗੀ ਤੇ ਧਰਮ ਬਾਰੇ ਵਿਵੇਕ ਵੀ ਮਿਲੇਗਾ ਕਿ ਕੀ ਕਰਨ ਨੂੰ ਧਰਮ ਕਹਿੰਦੇ ਹਨ।

**ਭਏ ਦਇਆਲ ਕਿਰਪਾਲ ਸੰਤ ਜਨ ਤਬ ਇਹ ਬਾਤ ਬਤਾਈ॥**
**ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ॥**

(ਰਾਮਕਲੀ ਮਹਲਾ ੯)

**ਸਰਬ ਧਰਮ ਮਹਿ ਸ੍ਰੇਸ਼ਟ ਧਰਮੁ॥ ਹਰਿ ਕੋ ਨਾਮ ਜਪਿ ਨਿਰਮਲ ਕਰਮੁ॥**
**ਸਗਲ ਕ੍ਰਿਆ ਮਹਿ ਊਤਮ ਕਿਰਿਆ॥ ਸਾਧ ਸੰਗਿ ਦੁਰਮਤਿ ਮਲੁ ਹਿਰਿਆ॥**

(ਸੁਖਮਨੀ, ਪੰਨਾ ੨੬੬)

ਖ਼ਾਲਸਾ ਤਨ ਨੂੰ ਲੱਗੀ ਹੋਈ ਮੈਲ ਅੰਮ੍ਰਿਤ ਵੇਲੇ ਜਲ ਨਾਲ ਇਸ਼ਨਾਨ ਕਰਕੇ ਉਤਾਰ ਦੇਵੇਗਾ। ਖ਼ਾਲਸੇ ਦਾ ਤਨ ਬਾਹਰੋਂ ਖ਼ਾਲਸ ਹੋਵੇਗਾ ਸ਼ੁੱਧ ਹੋਵੇਗਾ, ਪਵਿੱਤਰ ਹੋਵੇਗਾ। ਖ਼ਾਲਸਾ ਗੁਰਦੁਆਰੇ ਹਾਜ਼ਰ ਹੋ ਕੇ ਕਥਾ ਕੀਰਤਨ ਨਾਲ ਮਨ ਦਾ ਇਸ਼ਨਾਨ ਕਰੇਗਾ ਅਤੇ ਮਨ ਦੀ ਮੈਲ ਧੋ ਕੇ ਖ਼ਾਲਸ ਮਨ ਵਾਲਾ ਤੇ ਖ਼ਾਲਸ ਤਨ ਵਾਲਾ ਖ਼ਾਲਸਾ ਹੋਵੇਗਾ। ਇਹ ਸੰਸਾਰ ਅੰਜਨ ਤੋਂ ਨਿਰਾਲਾ ਖ਼ਾਲਸਾ ਇਹ ਜਾਗਤ ਜੋਤ ਨਾਲ ਜੁੜ ਕੇ ਨਿਰੰਜਨ ਦਾ ਰੂਪ ਹੋਵੇਗਾ।

**ਜਾਗਤ ਜੋਤਿ ਜਪੈ ਨਿਸਬਾਸੁਰ ਏਕ ਬਿਨਾ ਮਨ ਨੈਕ ਨਾ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਠ ਭੂਲ ਨਾ ਮਾਨੈ॥**
**ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟਿ ਮਹਿ ਤਬ ਖਾਲਸਾ ਤਾਹਿ ਨਖਾਲਸ ਜਾਨੈ॥**

ਭੁੱਲਾਂ ਚੁੱਕਾਂ ਮੁਆਫ਼।
ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

